# ਭੂਮਿਕਾ

ਇਸ ਤਰ੍ਹਾਂ ਤਾਂ ਨਹੀਂ ਕਿ ਮੁਰਦਾ-ਘਰ ਨਾਵਲ ਕਿਸੇ ਨਵੇਂ ਵਿਸ਼ੇ ਤੇ ਲਿਖਿਆ ਗਿਆ ਹੋਵੇ। ਇੱਥੋਂ ਤਕ ਕਿ ਇਸ ਨਾਂਅ ਵਿਚ ਵੀ ਕੋਈ ਨਵੀਨਤਾ ਨਹੀਂ ਹੈ। ਸਗੋਂ, ਸ਼ਾਇਦ ਇਸ ਦੇ ਉਲਟ ਹੈ। ਸੰਸਾਰ ਦੀਆਂ ਸਾਰੀਆਂ ਪ੍ਰਮੁੱਖ ਭਾਸ਼ਾਵਾਂ ਵਿਚ ਇਸ ਵਿਸ਼ੇ ਅਤੇ ਇਸ ਖੇਤਰ ਦੇ ਬਹੁਤ ਹੀ ਮਹੱਤਵਪੂਰਣ ਵਿਅਕਤੀਆਂ 'ਤੇ ਮਹਤਵਪੂਰਣ ਨਾਵਲ ਲਿਖੇ ਜਾ ਚੁੱਕੇ ਹਨ। ਇਸ ਸਿਲਸਿਲੇ ਵਿੱਚ ਸਭ ਤੋਂ ਪਹਿਲਾ ਯਾਦ ਆਉਂਦੀ ਹੈ ਮਹਾਨ ਲੇਖਕ ਅਲੈਗਜੈਂਡਰ ਕੁਪ੍ਰਿਨ ਦੇ ਮਹਾਨ ਰੂਸੀ ਨਾਵਲ 'ਯਾਮਾ ਦਿ ਪਿਟ' ਦੀ; ਜਿਸ ਦਾ ਪੰਜਾਹਵੇਂ ਦਹਾਕੇ ਵਿਚ ਹਿੰਦੀ ਵਿਚ ਵੀ, 'ਗਾੜੀ ਵਾਲੋਂ ਕਾ ਕਟੜਾ' ਨਾਂ ਹੇਠ ਅਨੁਵਾਦ ਹੋ ਚੁਕਿਆ ਹੈ। ਉਹ ਨਾਵਲ ਵੀ ਹੇਠਲੇ ਤਬਕੇ, ਅਰਥਾਤ ਵੇਸਵਾਵਾਂ ਦੇ ਖਸਤਾਹਾਲ ਅਤੇ ਘਿਣਾਉਣੇ ਜੀਵਨ 'ਤੇ ਲਿਖਿਆ ਗਿਆ ਸੀ। ਉਸ ਨਾਵਲ ਨਾਲ ਹੀ ਯਥਾਰਥਵਾਦੀ ਨਾਵਲ ਲਿਖਣ ਦੀ ਪਿਰਤ ਪਈ ਸੀ।

ਮੈਂ ਸ੍ਰੀ ਜਗਦੰਬਾ ਪ੍ਰਸਾਦ ਦੀਕਸਿਤ ਹੁਰਾਂ ਦੇ ਪ੍ਰਸਿੱਧ ਨਾਵਲ 'ਮੁਰਦਾ-ਘਰ' ਨੂੰ ਉਸੇ ਪਿਰਤ ਦਾ ਅੰਗ ਮੰਨਦਾ ਹਾਂ। ਇਹ ਨਾਵਲ ਬੰਬਈ ਦੇ ਉਪ ਨਗਰਾਂ ਦੀਆ ਝੁੱਗੀਆਂ ਵਿਚ ਰਹਿਣ ਵਾਲੀਆ ਵੇਸਵਾਵਾਂ ਦੇ ਜੀਵਨ 'ਤੇ ਅਧਾਰਿਤ ਹੈ। ਇਸ ਨਾਵਲ ਦੀ ਮੁੱਖ ਵਿਸ਼ੇਸ਼ਤਾ ਇਸ ਦੀ ਭਰਪੂਰ ਪ੍ਰਮਾਣਿਕਤਾ ਹੀ ਹੈ। ਆਪਣੀ ਆਡਿਯੋਵਿਜ਼ੁਅਲ ਸੰਪੂਰਣਤਾ ਨਾਲ ਹਾਜ਼ਰ ਹੋਏ ਇਸ ਨਾਵਲ ਦੀ ਸ਼ਾਬਦਿਕ ਫ਼ਿਲਮ ਇਸ ਨੂੰ ਹੋਰ ਪ੍ਰਮਾਣਿਕਤਾ ਬਖ਼ਸ਼ਦੀ ਹੈ। ਇਹ ਇਕ ਨਿਰਾਲਾ ਜਿਹਾ ਸੰਸਾਰ ਹੈ। ਇਸ ਹੱਦ ਤੱਕ ਕਿ ਬਿਨਾਂ ਵਜ੍ਹਾ ਦੂਜੇ ਦੀ ਨਿੰਦਿਆ ਕਰਨ ਵਾਲਾ ਇਹ ਨਾਵਲ ਇਸੇ ਜ਼ਿੰਦਗੀ ਦਾ ਲੋਕ ਗੀਤ ਹੈ। ਇਸ ਵਿੱਚ ਕੋਹੜੀ ਹਨ, ਅਪੰਗ ਹਨ, ਯੌਨ ਰੋਗਾਂ ਅਤੇ ਮਨੋਰੋਗਾ ਨਾਲ ਪੀੜਤ ਵਿਅਕਤੀ ਹਨ। ਤੀਵੀਆ, ਮਰਦ ਅਤੇ ਬੱਚੇ ਵੀ। ਪਰ ਇਹਨਾ ਸਾਰਿਆ ਵਿਚ ਇੱਕ ਹੀ ਸਮਾਨਤਾ ਹੈ। ਉਹ ਹੈ ਅਤਿ ਦਰਜੇ ਦੀ ਗਰੀਬੀ ਅਤੇ ਕੰਗਾਲੀ। ਆਪਣੇ ਸਰੀਰ ਦੀ ਇਕ ਬੋਟੀ ਵੇਚਣ ਅਤੇ ਖੁਹਾ ਦੇਣ ਦੇ ਬਾਵਜੂਦ ਰੋਟੀ ਦੀ ਇਕ ਬੁਰਕੀ, ਪਾਓ ਭਾਜੀ ਦਾ ਕੋਈ ਤਾਜਾ ਟੁਕੜਾ, ਗਰਮ ਚਾਹ ਦਾ ਇਕ ਘੁੱਟ ਜਾਂ ਇਕ ਸਾਬਤ ਕਪੜਾ ਨਸੀਬ ਨਹੀਂ। ਇਸੇ ਸਿਲਸਿਲੇ ਵਿਚ ਘਿਸਰਦਾ, ਤਰਲੇ ਕਰਦਾ, ਵਾਸਤੇ ਪਾਉਂਦਾ, ਇਕ ਦੂਜੇ 'ਤੇ ਕੁੜਦਾ, ਇਕ ਦੂਜੇ ਨੂੰ ਕੋਸਦਾ ਪਰ ਉਹਨਾਂ ਦੇ ਵਿੱਚ ਹੀ ਰਹਿਣ ਲਈ ਮਜਬੂਰ ਇਕ ਸਰਾਪਿਆ ਹੋਇਆ ਪਰਨਾਲਾ ਜਿਹਾ, ਜਿਸ ਨੂੰ ਮਨੁੱਖੀ ਜੀਵਨ ਦੇ ਰੂਪ ਵਿਚ ਪਛਾਣ ਲੈਣਾ ਮੁਸ਼ਕਿਲ ਹੋ ਜਾਂਦਾ ਹੈ।

ਤੇਜ਼ ਹਵਾ ਦਾ ਬੁੱਲਾ, ਤੇਜ਼ ਬਦਬੂ। ਕੋਹੜ ਨਾਲ ਗ੍ਰਸਤ ਰੋਗੀ, ਗਲ਼ ਚੁੱਕੀਆਂ ਉਂਗਲਾਂ ਵਾਲਾ। ਆਪਣੇ ਦੋ ਹੱਥਾ ਨਾਲ ਖਾਣ ਵਾਲੀ ਕੋਈ ਚੀਜ਼ ਫੜ੍ਹ ਕੇ ਖਾਣ ਦੀ ਕੋਸ਼ਿਸ਼ ਕਰਦਾ ਹੈ। ਲੰਗੜੀ ਕੁੱਤੀ ਖੁਰਕ ਖਾਧੀ ਚਮੜੀ ਨੂੰ ਚਟਦੀ ਜਾਂਦੀ ਹੈ। ਸਾਮ੍ਹਣਿਓਂ ਨਿਕਲਦੇ ਪਏ ਨੇ ਸੂਰਾਂ ਦੇ ਛੋਟੇ ਛੋਟੇ ਬੱਚੇ। ਕੂੜੇ ਦੇ ਢੇਰ 'ਤੇ ਪਈਆ ਅੱਧ-ਸੜੀਆਂ ਸਿਗਰਟਾਂ, ਜੂਠ, ਅਵਾਰਾ

ਮੁੰਡੇ। ਰੋਗੀ ਦਾ ਜ਼ਖ਼ਮ ਰਿਸਦਾ ਪਿਆ ਹੈ। ਪੀੜ ਨਾਲ ਬੇਹਾਲ ਹੈ। ਫਿਰ ਕੋਈ ਬੰਦਾ ਰੇਲ ਦੀ ਕਤਾਰ 'ਤੇ ਟੋਟੇ ਹੋਇਆ ਪਿਆ ਹੈ। ਆਦਮੀ ਜਾਂ ਜਾਨਵਰ, ਕੋਈ ਫ਼ਰਕ ਨਹੀਂ। ਕਾਂ, ਕੁੱਤੇ ਝਪਟ ਰਹੇ ਹਨ। ਮੈਨਾਬਾਈ, ਖੰਘ ਕੇ ਸੜਕ 'ਤੇ ਸੁੱਟੀ ਗਈ ਬਲਗਮ। ਬਿਮਾਰ ਔਰਤ, ਬਿਮਾਰ ਵੇਸਵਾ।

ਊਂਘਦੇ ਪਏ ਕੁੱਤੇ, ਮੱਖੀਆਂ...ਅਚਾਨਕ ਖੁੱਲ੍ਹ ਜਾਂਦਾ ਹੈ ਹੋਟਲ ਦਾ ਪਿਛਲਾ ਦਰਵਾਜ਼ਾ। ਇਕ ਮੁੰਡਾ ਬਾਹਰ ਨਿਕਲ ਆਇਆ ਹੈ। ਹੱਥਾਂ ਵਿਚ ਇਕ ਪੀਪਾ ਹੈ। ਪੀਪਾ ਪੂਰਾ ਭਰਿਆ ਹੋਇਆ ਹੈ। ਸਭ ਕੁਝ ਇੱਕੋ ਥਾਂ। ਚੌਲ, ਦਾਲ, ਰੋਟੀ, ਹੱਡੀ, ਮੱਛੀ, ਸ਼ੋਰਬਾ। ਅੱਜ ਦਾ ਕੱਲ੍ਹ ਦਾ। ਗਲਿਆ ਸੜਿਆ, ਬਦਬੂ ਮਾਰਦਾ। ਕੁੱਤੇ ਜਾਗ ਪੈਂਦੇ ਹਨ। ਉਹ ਨੇੜੇ ਆ ਜਾਂਦੇ ਨੇ, ਭਿਣ ਭਿਣ ਕਰਦੀਆਂ ਮੱਖੀਆਂ। ਕੁੱਤੇ ਹਟਦੇ ਨਹੀਂ। ਛੋਟੇ ਛੋਟੇ ਮੁੰਡੇ ਕੁੱਤਿਆਂ ਨੂੰ ਮਾਰ ਰਹੇ ਹਨ। ਪਰ ਫਿਰ ਵੀ ਕੁੱਤੇ ਨੇ ਕਿ ਹਟਣ ਦਾ ਨਾਂ ਨਹੀਂ ਲੈਂਦੇ ਪਏ। ਛੋਟੇ ਮੁੰਡੇ...ਕੁੱਤੇ...ਸਭ ਆਪਸ ਵਿਚ ਉਲਝ ਗਏ ਨੇ। ਤੇਰੀ ਮਾਂ ਨੂੰ, ਤੇਰੀ ਭੈਣ ਨੂੰ, ਤੂੰ ਸਾਲਿਆ ਇਕ ਪਾਸੇ ਹੋ। ਹੱਥ ਨਹੀਂ ਲਾਉਣਾ ਗਾਂ...ਡੂ।"

ਕੁੱਲ ਮਿਲਾ ਕੇ ਇਸ ਨਾਵਲ ਵਿੱਚ ਅਜਿਹੀ ਪਿੱਠਭੂਮੀ ਭਾਰੂ ਹੈ। ਸ਼ੁਰੂ ਤੋਂ ਅਖੀਰ ਤਕ ਕੁਝ ਵੀ ਨਹੀਂ ਬਦਲਦਾ। ਸੜਿਆ ਗਲਿਆ ਹੋਇਆ ਹੋਰ ਸੜ ਗਲ ਜਾਂਦਾ ਹੈ। ਜੇਕਰ ਇਸ ਨਾਵਲ ਨੂੰ ਪ੍ਰਕਿਰਤੀਵਾਦੀ ਨਾਵਲ ਆਖ ਲਈਏ ਤਾਂ ਵੀ ਠੀਕ ਹੈ। 'ਮੁਰਦਾ-ਘਰ' ਨਾਵਲ ਦਾ ਇਕ ਮਹਤੱਵਪੂਰਣ ਪੱਖ ਉਸ ਦੀ ਭਾਸ਼ਾ ਅਤੇ ਸ਼ੈਲੀ ਹੈ। ਆਮ ਤੌਰ 'ਤੇ ਹਿੰਦੀ ਵਿੱਚ ਜਿਸ ਨੂੰ ਆਂਚਲਿਕਤਾ ਆਖਦੇ ਹਨ, ਉਹ ਤਾਂ ਪਿੰਡਾਂ ਦੀ ਭਾਸ਼ਾ ਤਕ ਹੀ ਸੀਮਿਤ ਮੰਨੀ ਜਾਂਦੀ ਹੈ। ਜਾਂ ਇਸੇ ਅਰਥ ਵਿੱਚ ਪਰਚੱਲਤ ਹੋ ਗਈ ਹੈ। ਪਰ 'ਮੁਰਦਾ-ਘਰ' ਮਹਾਂਨਗਰੀ ਵਿਚਲੀ ਆਂਚਲਿਕਤਾ ਦੀ ਸ਼ੁਰੂਆਤ ਕਰਦਾ ਨਾਵਲ ਹੈ। ਹਾਲਾਂਕਿ ਇਹ ਕੋਸ਼ਿਸ਼ ਬਿਲਕੁਲ ਨਵੀਂ ਨਹੀਂ ਹੈ। ਛੇਵੇਂ ਦਹਾਕੇ ਵਿਚ ਸ੍ਰੀ ਉਦੇ ਸ਼ੰਕਰ ਭੱਟ ਵਰਸੋਵਾ ਵਿਚ ਵਸਦੇ ਮਛੇਰਿਆਂ ਦੇ ਜੀਵਨ 'ਤੇ ਲਿਖੇ ਆਪਣੇ ਨਾਵਲ 'ਸਾਗਰ, ਲਹਿਰੇਂ ਔਰ ਮਨੁੱਸ਼' ਵਿਚ ਮਹਾਂਨਗਰੀ ਦੀ ਆਂਚਲਿਕ ਭਾਸ਼ਾ ਦੀ ਵਰਤੋਂ ਬੜੀ ਸਫਲ ਸ਼ੈਲੀ ਵਿਚ ਕਰ ਚੁੱਕੇ ਹਨ। ਪਰ 'ਮੁਰਦਾ-ਘਰ' ਨਾਵਲ ਦੀ ਭਾਸ਼ਾ ਅਤੇ ਉਸ ਦੀ ਵਰਤੋਂ ਉਹਨਾਂ ਨਾਲੋਂ ਕਈ ਅਰਥਾਂ ਵਿਚ ਵੱਖਰੀ ਹੈ। ਇਕ ਤਾਂ 'ਸਾਗਰ, ਲਹਿਰੇਂ ਔਰ ਮਨੁੱਸ਼' ਆਪਣੀ ਯਥਾਰਥਵਾਦੀ ਹੋਂਦ ਦੇ ਬਾਵਜੂਦ ਇਕ ਰੋਮਾਂਟਿਕ ਨਾਵਲ ਹੋ ਨਿਬੜਿਆ ਹੈ ਤੇ ਉਸ ਦੀ ਭਾਸ਼ਾ ਵੀ ਇਸ ਪ੍ਰਭਾਵ ਤੋਂ ਮੁਕਤ ਨਹੀਂ ਹੈ। 'ਮੁਰਦਾ-ਘਰ' ਨਾਵਲ ਦੀ ਭਾਸ਼ਾ ਉਸ ਕੌੜੀ ਜ਼ਿੰਦਗੀ ਦੀ ਭਾਸ਼ਾ ਹੈ, ਜਿਸ ਦਾ ਚਿੱਤਰਣ ਇਹ ਨਾਵਲ ਕਰਦਾ ਹੈ। ਇਸ ਲਈ ਇਹ ਸੁਚੱਜੇ ਅਤੇ ਸਿਆਣੇ ਲੋਕਾਂ ਨੂੰ ਸੱਟ ਮਾਰਨ ਦੀ ਹੱਦ ਤਕ ਲੈ ਜਾ ਸਕਦੀ ਹੈ ਅਤੇ ਰੁੱਖੀ, ਮਾੜੀ, ਅਸ਼ਲੀਲ ਵੀ ਜਾਪ ਸਕਦੀ ਹੈ। ਪਰ ਉਹ ਤਾਂ ਆਪਣੇ ਪੂਰੇ ਜਲੌਅ ਨਾਲ ਹਾਜ਼ਰ ਹੈ। ਇਹ ਉਹਨਾਂ ਮਨੁੱਖਾਂ ਦੀ ਭਾਸ਼ਾ ਹੈ ਜਿਹਨਾਂ ਦੀ ਜ਼ਿੰਦਗੀ, ਦਿਨ ਚੜ੍ਹੇ ਤੋਂ ਸ਼ਾਮ ਤਕ, ਆਪਣੇ ਵਜੂਦ ਦਾ ਅਨਿੱਖੜਵਾਂ ਅੰਗ ਬਣੀ ਹੋਈ ਹੈ। ਇਸ ਲਈ ਇਸ ਭਾਸ਼ਾ ਨੂੰ ਅਸਵੀਕਾਰ ਨਹੀਂ ਕੀਤਾ ਜਾ ਸਕਦਾ, ਉਸੇ ਤਰ੍ਹਾਂ ਜਿਵੇਂ ਸ੍ਰੀ ਨਾਮਦੇਵ ਢਸਾਲ ਦੀ ਕਵਿਤਾ ਦੀ ਭਾਸ਼ਾ ਨੂੰ ਅਸਵੀਕਾਰ ਨਹੀਂ ਕੀਤਾ ਜਾ ਸਕਦਾ। ਜਦ ਤਕ ਸਮਾਜ ਦੇ ਇਕ ਵਰਗ ਵਿਸ਼ੇਸ਼ ਦੀ ਜ਼ਿੰਦਗੀ ਦੀ ਬਦਬੂ ਤੋਂ ਆਪਣਾ ਨੱਕ ਅਤੇ ਉਹਨਾਂ ਦੇ ਜੀਵਨ-ਦ੍ਰਿਸ਼ ਤੋਂ ਆਪਣੀਆਂ ਅੱਖਾਂ ਨੂੰ ਨਹੀਂ ਬਚਾ

ਸਕਦੇ, ਉਸੇ ਤਰ੍ਹਾਂ ਉਹਨਾਂ ਦੀ ਭਾਸ਼ਾ ਦੀਆਂ ਬੁਛਾੜਾਂ ਤੋਂ ਆਪਣੇ ਕੰਨਾਂ ਨੂੰ ਸੁਰੱਖਿਅਤ ਨਹੀ ਰੱਖ ਸਕਦੇ। ਸ੍ਰੀ ਜਗਦੰਬਾ ਪ੍ਰਸਾਦ ਦੀਕਸ਼ਿਤ ਜੀ ਨੇ ਇਹ ਕੰਮ ਬੜੀ ਪ੍ਰਮਾਣਿਕਤਾ, ਸੱਚਾਈ ਅਤੇ ਖੂਬੀ ਨਾਲ ਸਿਰੇ ਚਾੜ੍ਹਿਆ ਹੈ। ਪਰ ਉਹਨਾਂ ਨੇ ਇਕ ਖ਼ਤਰਾ ਵੀ ਮੁੱਲ ਲਿਆ ਹੈ। ਕਿਉਂਕਿ ਇਹ ਮੰਨਿਆ ਜਾ ਚੁੱਕਿਆ ਹੈ ਕਿ ਸਾਹਿਤ ਦੀ ਪਵਿੱਤਰਤਾ ਅਜਿਹੀ ਭਾਸ਼ਾ ਨਾਲ ਭੰਗ ਹੁੰਦੀ ਹੈ। ਅਤੇ ਇਸ ਨਾਵਲ ਵਿੱਚ ਤਾਂ ਮਹਾਂਨਗਰੀ ਦੇ ਉਪ ਨਗਰਾਂ ਦੀ ਭਾਸ਼ਾ ਤੇ ਛਿੱਟੇ ਲਗਾਤਾਰ ਪੈਂਦੇ ਰਹਿੰਦੇ ਹਨ। ਬੰਬਈ ਦੇ ਉਪ ਨਗਰਾਂ ਦੀ ਭਾਸ਼ਾ ਦੇ ਸ਼ਬਦਾਂ ਨਾਲੋਂ ਕਿਰਿਆਵਾਂ ਵਿੱਚ ਸਭ ਤੋਂ ਜ਼ਿਆਦਾ ਵਰਤੋਂ ਇਸ ਨਾਵਲ ਵਿੱਚ ਕੀਤੀ ਗਈ ਹੈ।

ਨਾਵਲ ਦੀ ਭਾਸ਼ਾ, ਵਰਣਨ ਅਤੇ ਸ਼ਿਲਪ ਵਿਚ ਵੀ ਇਕ ਪਰਵਾਹ ਤੋਂ ਸੱਖਣੀ ਠੰਡ ਵਿਆਪਤ ਹੈ ਜੋ ਪਾਠਕ ਨੂੰ ਕਿਤੋਂ ਵੀ ਭਾਵੁਕ ਨਹੀਂ ਬਣਾਉਂਦੀ, ਸਗੋਂ ਲੂੰ ਕੰਡੇ ਖੜੇ ਕਰ ਦੇਣ ਵਾਲੇ ਯਥਾਰਥ ਦੇ ਸਾਹਵੇਂ ਖੜਾ ਕਰ ਦੇਂਦੀ ਹੈ। ਇਹ ਕਲਾ ਨਾਵਲ ਦੇ ਲੇਖਕ ਨੇ ਮਿਹਨਤ ਅਤੇ ਅਭਿਆਸ ਨਾਲ ਪ੍ਰਾਪਤ ਕੀਤੀ ਹੈ ਅਤੇ ਉਹ ਆਦਿ ਤੋਂ ਅੰਤ ਤਕ ਉਸੇ ਉਚਾਈ ਨੂੰ ਕਾਇਮ ਰੱਖਣ ਵਿਚ ਸਫਲ ਰਿਹਾ ਹੈ। ਇਕ ਤਰ੍ਹਾਂ 'ਰੋਜ਼ ਜੀਣਾ ਰੋਜ਼ ਮਰਨਾ' ਵਾਲੀ ਜ਼ਿੰਦਗੀ ਜਿਊਂਦੇ ਲੋਕ ਇੱਥੇ ਹਾਜ਼ਰ ਹਨ। ਨਾਵਲ ਵਿਚ ਨਰਕ ਦਾ ਲਾਵਾ ਵਗਦਾ ਰਹਿੰਦਾ ਹੈ। ਇਸ ਲਈ ਇਸ ਨਾਵਲ ਨੂੰ ਦੂਜੇ ਦੀ ਅਕਾਰਣ ਨਿੰਦਿਆ ਕਰਨ ਜਾਂ ਵੀਭਤਸ ਰਸ ਵਾਲਾ ਨਾਵਲ ਵੀ ਕਿਹਾ ਜਾ ਸਕਦਾ ਹੈ। ਇਸ ਲਈ ਇਸ ਤੋਂ ਪਰਹੇਜ਼ ਕਰਨ ਜਾਂ ਨੱਕ ਸਿਕੋੜਣ ਵਾਲੇ ਲੋਕ ਵੀ ਮਿਲ ਜਾਣਗੇ। ਪਰ ਸ਼ਾਇਦ ਇਸੇ ਕਾਰਣ ਇਹ ਨਾਵਲ ਹਿੰਦੀ ਵਿੱਚ ਆਪਣੇ ਢੰਗ ਦਾ ਇਕੱਲਾ ਨਾਵਲ ਹੈ।

ਨਾਵਲ ਲੇਖਕ ਦਾ ਇਸ ਜ਼ਿੰਦਗੀ ਦਾ ਨਿਰਪੱਖ ਵਿਸ਼ਲੇਸ਼ਣ ਕਦੇ ਕਦੇ ਪਾਠਕ ਨੂੰ ਡੂੰਘੀ ਫਿਟਕਾਰ ਨਾਲ ਭਰ ਦੇਂਦਾ ਹੈ, ਜਿਸ ਤੋਂ ਇਹ ਭੱਜਦਾ ਰਿਹਾ ਹੈ ਅਤੇ ਹਮੇਸ਼ਾ ਦੂਰ ਭੱਜਣਾ ਚਾਹੁੰਦਾ ਹੈ। ਉਹ ਐਨਾ ਨਿਆਸਰਾ ਵੀ ਬਣਾ ਦੇਂਦਾ ਹੈ ਕਿ ਇਹ ਹੋ ਰਿਹਾ ਹੈ ਅਤੇ ਮੈਂ ਚਾਹੁੰਦੇ ਹੋਏ ਵੀ ਕੁਝ ਕਰ ਨਹੀਂ ਪਾ ਰਿਹਾ, ਸਿਵਾ ਇਸ ਦੇ ਕਿ ਇਹ ਭੈੜਾ ਸੁਪਨਾ ਮੁੱਕ ਜਾਏ ਤੇ ਮੈਂ ਇਸ ਨਰਕ ਤੋਂ ਮੁਕਤੀ ਪਾ ਲਵਾਂ। ਪਰ ਕਿਤਾਬ ਤੋਂ ਮੁਕਤੀ ਮਿਲ ਸਕਦੀ ਹੈ, ਮਿਲਦੀ ਵੀ ਹੈ, ਪਰ ਇਸ ਬਦਲੇ, ਤਪਦੇ ਜੀਵਨ ਦੀ ਬਦਬੂ ਤੋਂ ਤਾਂ ਮੁਕਤੀ ਨਹੀਂ ਮਿਲ ਸਕਦੀ। ਬਦਬੂ, ਜੋ ਇਹ ਨਾਵਲ ਸਾਡੇ ਅੰਦਰ ਬਾਹਰ ਭਰ ਦੇਂਦਾ ਹੈ। ਕੀ ਕਦੇ ਇਹੋ ਜਿਹੀ ਹਾਲਤ ਵੀ ਪੈਦਾ ਹੋ ਜਾਏਗੀ, ਕੋਈ ਜੁਗਤ ਐਸੀ ਬਣ ਜਾਏਗੀ ਕਿ ਐਸੇ ਜੀਵਨ ਤੋਂ ਵੀ ਮੁਕਤੀ ਮਿਲੇਗੀ ? ਅਰਥਾਤ ਐਸਾ ਜੀਵਨ ਮਿਲੇਗਾ ਜੋ ਕਰੂਪ, ਬਦਸ਼ਕਲ ਨਾ ਹੋਵੇ। ਇਹ ਨਾਵਲ ਇਸ ਸਵਾਲ ਨੂੰ ਉਂਵੇ ਦਾ ਉਂਵੇ ਹੀ ਛੱਡ ਦੇਂਦਾ ਹੈ। ਉਹ ਕੋਈ ਸੁਝਾਅ ਜਾਂ ਗਾਰੰਟੀ ਨਹੀਂ ਦੇਂਦਾ। ਉਹ ਤਾਂ ਜਿੱਥੋਂ ਸ਼ੁਰੂ ਹੁੰਦਾ ਹੈ ਉਥੇ ਹੀ ਮੁੱਕ ਜਾਂਦਾ ਹੈ। ਇਸ ਤਰ੍ਹਾਂ ਨਾ ਤਾਂ ਉਹਦੀ ਸ਼ੁਰੂਆਤ ਹੈ ਨਾ ਅੰਤ। ਉਸ ਦੀ ਵਰਣਨ ਸ਼ੈਲੀ ਵਿੱਚ ਉਸ ਦੀ ਵਿਆਪਕ ਗਤੀ ਵਿੱਚ ਵੀ ਇਕ ਖੜੋਤ ਪਸਰੀ ਹੋਈ ਹੈ। ਜਾਪਦਾ ਹੈ ਜਿਵੇਂ ਕੋਈ ਤੇਜ਼ੀ ਨਾਲ ਘੁੰਮ ਰਿਹਾ ਲਾਟੂ ਹੋਵੇ। ਨਾਵਲ ਦੀਆਂ ਆਖਰੀ ਲਾਈਨਾਂ ਹਨ: ਮੁਰਦਿਆਂ ਦੀ ਦੁਨੀਆ ਵਿਚਕਾਰ ਇਕ ਰੋਣਾ, ਇਕ ਆਵਾਜ਼....ਮੁੜ ਕੇ ਵੇਖਦੀ ਹੈ ਮੈਨਾ, ਇਕ ਮੁਰਦੇ ਨੂੰ। ਫਿਰ ਤੁਰ ਪੈਂਦੇ ਨੇ ਤਿੰਨੋਂ। ਲੰਘਣ ਲਗਦੇ ਨੇ ਉਸ ਦੁਨੀਆ ਵਿਚੋਂ... ਜਿੱਥੇ ਚਾਰੇ ਪਾਸੇ ਖਿੰਡੇ ਪਏ ਨੇ ਮੁਰਦੇ।

ਉਸ ਦੁਨੀਆ ਵੱਲ, ਜਿੱਥੇ ਹੋਰ ਵੀ ਮੁਰਦੇ ਹਨ।"

...ਇਹ ਇਕ ਡਰਾਉਣੀ ਸਥਿਤੀ ਹੈ ਜਿਸ ਤੋਂ ਮੁਕਤੀ ਨਹੀਂ ਹੈ। ਜਿਸ ਦੇ ਅੱਗੇ ਕੋਈ ਰਸਤਾ ਨਹੀਂ ਹੈ। ਇਹ ਨਾਵਲ ਸਾਨੂੰ ਉਥੇ ਲਿਆ ਕੇ ਛੱਡ ਦੇਂਦਾ ਹੈ, ਜਿੱਥੇ ਅੱਗੇ ਜਾਣ ਦੀ ਮਨਾਹੀ ਹੈ।

...ਪਰ ਨਾਵਲ ਵਿੱਚ ਇਕ ਡੂੰਘੀ ਘਿਰਣਾ ਹੈ। ਇਕ ਲਾਅਨਤ, ਫ਼ਿਟਕਾਰ ਦੀ ਮੋੜਵੀਂ ਆਵਾਜ਼ ਹੈ। ਉਹ ਕੋਣ ਹਨ ਜੋ ਜ਼ਿੰਦਗੀ ਨੂੰ ਇਸ ਤਰ੍ਹਾਂ ਦਾ ਬਣਾ ਰਹੇ ਹਨ ਜਾਂ ਇਸ ਤਰ੍ਹਾਂ ਬਣਦਾ ਹੋਇਆ ਵੇਖ ਰਹੇ ਹਨ। ਇਸ ਨਾਵਲ ਵਿੱਚ ਉਸ ਦੁਨੀਆ ਦੇ ਲੋਕਾਂ ਦੀ ਹਾਹਾਕਾਰ ਦੇ ਵੈਣ ਤਾਂ ਹੈਨ ਹੀ।

...ਇਹ ਨਾਵਲ ਪੜ੍ਹਦੇ ਹੋਏ ਗੋਰਕੀ ਦੇ ਮਸ਼ਹੂਰ ਨਾਟਕ 'ਲੋਏਸਟ ਡੈਪਥ' ਦੀ ਵੀ ਯਾਦ ਆ ਜਾਂਦੀ ਹੈ, ਜਿਸ ਦਾ 'ਤਲਛਟ' ਨਾਂ ਹੇਠ ਹਿੰਦੀ ਵਿੱਚ ਅਨੁਵਾਦ ਹੋਇਆ ਹੈ। ਉਸ ਨਾਟਕ ਵਿੱਚਲੀ ਕਹਾਣੀ ਵੀ ਐਸੇ ਹੀ ਲੋਕਾਂ ਦੀ ਕਹਾਣੀ ਹੈ ਅਤੇ ਗੋਰਕੀ ਨੇ ਆਪਣੀ ਕੱਟਵੀਂ ਸ਼ੈਲੀ ਵਿਚ ਇਸ ਦਾ ਚਿੱਤਰਣ ਵੀ ਕੀਤਾ ਹੈ। ਇਸ ਤੋਂ ਹੇਠਾਂ ਜਾ ਕੇ ਜ਼ਿੰਦਗੀ ਦੀ ਸੀਮਾ ਵੀ ਕੀ ਹੋ ਸਕਦੀ ਹੈ। ਜਗਦੰਬਾ ਪ੍ਰਸਾਦ ਦੀਕਸ਼ਿਤ ਨੇਂ ਵੀ ਉਸੇ 'ਤਲਛਟ' ਜੀਵਨ ਦਾ ਚਿੱਤਰਣ ਕੀਤਾ ਹੈ, ਜਿਸ ਵੱਲੋਂ ਅੱਖ ਤਾਂ ਬੰਦ ਕੀਤੀ ਜਾ ਸਕਦੀ ਹੈ। ("ਅੱਖ ਬੰਦ ਕਰ ਲੋ ਕਿਧਰੇ ਕੁਝ ਨਹੀਂ ਹੈ"- ਤੁਲਸੀ ਦਾਸ) ਪਰ ਉਸ ਤੋਂ ਮੂੰਹ ਮੋੜਿਆ ਨਹੀਂ ਜਾ ਸਕਦਾ ਕਿਉਂਕਿ ਉਹ ਤਾਂ ਹਰ ਕਦਮ ਤੇ ਹੈ, ਆਪਣੇ ਹੀ ਆਸ ਪਾਸ। 'ਜਬ ਜਰਾ ਗਰਦਨ ਝੁਕਾਈ, ਦੇਖ ਲੀਂ' ਵਾਂਗ।

-ਵਿਜੇ ਮੋਹਨ ਸਿੰਘ

# 1

ਕੂੜੇ ਦਾ ਪੁਰਾਣਾ ਢੇਰ ਅਤੇ ਇੱਕ ਪਾਗਲ ਆਦਮੀ ... ਘੁੰਮ ਘੁੰਮ ਕੇ ਲੱਭਦਾ ਰਹਿੰਦਾ ਹੈ ਕੁਝ...ਕਦੇ ਨਹੀਂ ਮਿਲਦਾ।

ਡੁੱਬਦੀ ਹੋਈ ਸ਼ਾਮ ਨਿਕਲ ਗਈ ਦੂਰ। ਪਾਲ...ਝਾੜਿਆਂ ਦੀ ...ਬਹੁਤ ਲੰਮੀ। ਨਲਕਾ ... ਭੀੜ...ਵਿਚ ਗੁਆਚੇ ਬੱਚੇ ਵਾਂਗੂੰ ਰੋਂਦਾ ਹੋਇਆ...।

ਤੇਜ਼ ਹਵਾ ਦਾ ਬੁੱਲ੍ਹਾ... ਤੇਜ਼ ਬਦਬੂ। ਕੋਹੜ. ਗਲੀਆਂ ਹੋਈਆਂ ਉਂਗਲਾਂ ਵਾਲਾ... ਦੋਹਾਂ ਤਲੀਆਂ ਵਿੱਚ ਕੁਝ ਦਬੋਚ ਕੇ ਖਾਣ ਦੀ ਕੋਸ਼ਿਸ਼ ਕਰਦਾ ਹੈ। ਇੱਕ ਲੰਗੜੀ ਕੁੱਤੀ ਚਟਦੀ ਜਾਂਦੀ ਹੈ ਖੁਜਲੀ ਵਾਲੀ ਚਮੜੀ ਨੂੰ। ਨਿਕਲ ਜਾਂਦੇ ਹਨ ਸਾਮ੍ਹਣਿਓਂ ਸੂਰਾਂ ਦੇ ਬੱਚੇ। ਕੂੜੇ ਦੇ ਢੇਰ ਉਤੇ ਸੜੀਆਂ ਹੋਈਆਂ ਸਿਗਰਟਾਂ .. ਜੂਠ ...ਅਵਾਰਾ ਮੁੰਡੇ। ਲੱਭਦਾ ਰਹਿੰਦਾ ਹੈ ਪਾਗਲ ਆਦਮੀ...ਕੁਝ ਨਹੀਂ ਮਿਲਦਾ।

ਦੁਖਦਾ ਹੈ ਇੱਕ ਜ਼ਖ਼ਮ ਤੇ ਰਿਸਦਾ ਜਾਂਦਾ ਹੈ। ਫੇਰ ਕੱਟਿਆ ਗਿਆ ਕੋਈ ਰੇਲ ਦੀਆ ਪਟੜੀਆਂ ਉਤੇ। ਬੰਦਾ ਜਾਂ ਡੰਗਰ.. ਕੋਈ ਫ਼ਰਕ ਨਹੀਂ। ਫਿਰ ਰਹੇ ਹਨ ਕਾਂ...ਕੁੱਤੇ। ਗਟਰ ਦੇ ਕੋਲ.. ਇੱਕ ਪਾਗਲ ਤੀਵੀਂ ਅਤੇ ਇੱਕ ਪਾਗਲ ਦੁਨੀਆ ਦੋਵੇ ਚੀਕ ਰਹੇ ਹਨ। ਮੈਨਾਬਾਈ...ਖੰਘ ਦੇ ਪਿਛੋ ਸੜਕ ਉਤੇ ਸੁੱਟੀ ਗਈ ਬਲਗਮ। ਬਿਮਾਰ ਤੀਵੀਂ... ਰੰਡੀ। ਕੱਢ ਰਹੀ ਹੈ ਗਾਲ੍ਹਾਂ. .ਮਰਦਾ ਨੂੰ ਬੱਚਿਆਂ ਨੂੰ, ਸਾਰੀ ਦੁਨੀਆ ਨੂੰ। ਫੈਲਦਾ ਜਾਂਦਾ ਹੈ ਹਨੇਰਾ।

ਪਤਾ ਨਹੀਂ ਕਿੱਥੇ...ਕਿਸ ਥਾਂ...ਤੋੜ ਦਿੱਤੀਆਂ ਗਈਆਂ ਹਨ ਝੌਂਪੜੀਆਂ। ਪਤਾ ਏ ਸਿਰਫ ਐਨਾ ਕਿ ਪੀਲੀ ਸਵੇਰ ਨੂੰ... ਜਦੋ ਸੌਣ ਵਾਲਿਆਂ ਨੇ ਅੱਖਾਂ ਖੋਲ੍ਹੀਆਂ.. ਗੰਦੀ ਬਸਤੀ ਨੂੰ ਘੇਰ ਲਿਆ ਨੀਲੀ ਵਰਦੀ ਨੇ ਚਾਰੇ ਪਾਸਿਓਂ। ਲੰਬੇ ਬੈਤ ਅਤੇ ਡੰਡੇ। ਨੀਲੀਆ ਗੱਡੀਆਂ। ਖ਼ਾਕੀ ਵਰਦੀਆਂ ਅਤੇ ਅਫ਼ਸਰ। ਸੁਣਾ ਦਿੱਤਾ ਗਿਆ ਹੁਕਮ। ਤੋੜ ਦਿੱਤੀਆਂ ਗਈਆਂ ਝੌਂਪੜੀਆਂ। ਪੀਲੀ ਰੌਸ਼ਨੀ ਵਿਚ ਲੰਬੀ ਹੋ ਗਈ ਇਕ ਦੁਨੀਆ। ਕਾਲਖ ਲੱਗੇ ਭਾਂਡੇ, ਮੈਲੀਆਂ ਪਤੀਲੀਆਂ ਗੋਦੜੀਆ... ਰੋਂਦੇ ਬੱਚੇ।

ਝੌਂਪੜੇ ਵਾਲੇ ਕਿੱਥੋਂ ਆ ਗਏ ਇੱਥੇ। ਆ ਗਈਆ ਰੰਡੀਆਂ ਵੀ। ਬਣ ਗਏ ਝੌਂਪੜੇ...ਇਕ ਤੋ ਬਾਅਦ ਇਕ... ਇਕ ਚੌੜੀ ਸੜਕ। ਦੂਸਰੇ ਪਾਸੇ...ਉੱਚੀਆਂ ਇਮਾਰਤਾ ਦੀ ਲੰਬੀ ਕਤਾਰ। ਝਲਕਦੀ ਹੈ ਸਫ਼ੈਦ ਰੌਸਨੀ ਹਰ ਸਮੇਂ। ਉਸ ਸਾਫ਼ ਸੁਥਰੀ ਦੁਨੀਆ ਦੇ ਲਾਗੇ ਪੈਦਾ ਹੋ ਗਈ ਇਕ ਗੰਦੀ ਦੁਨੀਆ।

ਬੱਸ ਸਟਾਪ ਤੇ ਖੜੀ ਥੱਕ ਗਈ ਮੈਨਾਬਾਈ। ਕੋਈ ਲੰਘਿਆ ਨਹੀ। ਸ਼ਾਮੀ ਪੰਝੀ ਪੈਸੇ ਸਨ ਕੋਲ। ਇਕ ਗਜਰਾ ਖਰੀਦਿਆ. .ਲਗਾ ਲਿਆ ਵਾਲਾ ਵਿਚ। ਹੱਡੀਆ ਦੇ ਕਾਲੇ ਢਾਂਚੇ ਉੱਤੇ ਮੋਗਰੇ ਦੇ ਫੁੱਲਾਂ ਦਾ ਗਜਰਾ, ਕਾਲੀ ਚਮੜੀ ਉਤੇ ਸਫ਼ੈਦ ਕੋਹੜ। ਖੜੀ ਰਹੀ ਬੜੀ

ਦੇਰ...ਸੜਕ ਕਿਨਾਰੇ...ਸਟੇਸ਼ਨ ਦੇ ਸਾਹਮਣੇ...ਬੱਸ ਸਟਾਪ ਉਤੇ। ਨਹੀਂ ਆਇਆ ਕੋਈ। ਗਜਰਾ ਮੋਗਰੇ ਦਾ...ਮੁਰਝਾ ਗਿਆ।

ਮੈਨਾਬਾਈ ਚਲਦੀ ਹੈ ਹੌਲੀ-ਹੌਲੀ। ਮੋਟੇ ਪਾਈਪ ਦੇ ਪਿੱਛੇ ਚਲ ਰਹੇ ਦਾਰੂ ਦੇ ਗਲਾਸ। ਕਿਸਤਈਆ ਖੜ੍ਹਾ ਹੈ ਕੱਚ ਦਾ ਗੰਦਾ ਗਲਾਸ ਲੈ ਕੇ। ਪੈਸੇ ਇੱਕ ਹੱਥ ਤੇ ਰੱਖੋ। ...ਦੂਸਰੇ ਹੱਥ ਨਾਲ ਗਲਾਸ...ਓ ਸੀ ਹੀ ਖਾਲੀ। ਪਹਿਲਾ ਆਦਮੀ ਵਾਪਸ...ਚਲੋ ਦੂਸਰਾ। ਮਿੱਟੀ ਦੇ ਤੇਲ ਦੀ ਢਿਬਰੀ ਦੇ ਸਾਮ੍ਹਣੇ ਤਲੀਆਂ ਮੱਛੀਆਂ...ਭੁੰਨਿਆ ਕਬਾਬ ...ਪਕੌੜਿਆਂ ਵਿਚੋਂ ਵਗਦਾ ਤੇਲ। ...ਚਲੋ ਦੂਸਰਾ...।

ਰਾਤ ਹੋਰ ਵੀ ਜ਼ਿਆਦਾ ਕਾਲੀ। ਨਾ ਸੌਣਾ ਚੰਗਾ, ਨਾ ਜਾਗਣਾ। ਬੈਠੀਆਂ ਹਨ ਸਿਰ 'ਤੇ ਹੱਥ ਰਖੀ ਸਜੀਆਂ ਸੰਵਰੀਆਂ ਰੰਡੀਆਂ। ਹੁਣ ਕੋਈ ਨਹੀਂ ਲੰਘਦਾ ਇਹਨਾਂ ਰਸਤਿਆਂ ਤੋਂ। ਆ ਜਾਂਦੀ ਹੈ ਦੂਸਰੀ ਸਵੇਰ...ਰਾਤ ਦੇ ਬਾਅਦ। ਹਰ ਸਵੇਰ...ਹਰ ਸ਼ਾਮ...ਇਕ ਹੀ ਸਵਾਲ...ਕਿਵੇਂ ਭਖੇ ਚੁੱਲ੍ਹਾ? ਉੱਚੀਆਂ ਇਮਾਰਤਾਂ ਦੀਆਂ ਸਾਫ਼ ਸੜਕਾਂ ਦੂਜੇ ਪਾਸੇ...ਸਫ਼ੈਦ ਰੌਸ਼ਨੀ ਦੀਆਂ ਖਿੜਕੀਆਂ...ਹਵਾਵਾਂ ਤੇ ਫੈਲਦੇ ਗੀਤ ...ਗੂੰਜਦੇ ਹੋਏ ਠਹਾਕੇ...।

ਉਨ੍ਹਾਂ ਸਾਫ਼ ਰੰਗੀਆਂ ਹੋਈਆਂ ਦੀਵਾਰਾਂ ਥੱਲੇ ਖੜੋਣ ਵਾਲਾ ਫਸ ਜਾਂਦਾ ਹੈ ਕੋਈ ਨਾ ਕੋਈ...ਕਾਰ ਦਾ ਡਰਾਈਵਰ...ਭੱਜਿਆ ਹੋਇਆ ਨੌਕਰ...ਘਰ ਤੋਂ ਦੂਰ ਰਹਿਣ ਵਾਲਾ ਰਸੋਈਆ। ਇਧਰ... ਚਾਰੇ ਪਾਸੇ ਖਾਰੇ ਪਾਣੀ ਦਾ ਚਿੱਕੜ...ਬਦਬੂ...ਮਜ਼ਦੂਰ...ਕੁਝ ਨਹੀਂ ਮਿਲਦਾ।

ਪਰੇਸ਼ਾਨ ਹੋ ਗਏ ਸਫ਼ੈਦ ਰੌਸ਼ਨੀ ਵਾਲੇ। ...ਇਹ ਅਵਾਰਾ ਔਰਤਾਂ ਬਦਬੂ ਅਤੇ ਹਨੇਰੇ ਲੈ ਆਉਂਦੀਆਂ ਹਨ ਦੂਸਰੇ ਪਾਸਿਉਂ। ਰੋਕੋ ਇਹਨਾਂ ਨੂੰ। ਸਰਕਾਰ...ਪੁਲਿਸ...ਕੀ ਕਰਦੇ ਹਨ ਸਭ। ਰਹਿਣਾ ਮੁਸ਼ਕਲ ਸ਼ਰੀਫ਼ ਲੋਕਾਂ ਦਾ।

ਡਾਂਟ ਉੱਪਰੋਂ ਹੇਠਾਂ ਫਿਸਲਦੀ ਚਲੀ ਗਈ। ਟਿਕ ਗਈ ਸਭ ਤੋਂ ਛੋਟੇ ਅਫ਼ਸਰ 'ਤੇ। ਝੁੰਜਲਾ ਗਿਆ...ਬੁਖਲਾ ਗਿਆ। ...ਧਰੋ ਡੰਡੇ ਇਹਨਾਂ ਬਦਜਾਤਾਂ ਤੇ...ਤੋੜ ਦਿਉ ਟੰਗਾ ਸਾਲੀਆਂ ਦੀਆ...ਖ਼ਬਰਦਾਰ ਜੇ ਪੈਰ ਪਾਇਆ ਇਸ ਪਾਸੇ...।

ਚਲਦੇ ਹਨ ਡੰਡੇ ਹੌਲਦਾਰਾਂ ਦੇ। ਦੌੜਦੀਆਂ ਹਨ ਰੰਡੀਆਂ...ਲਥਪਥ। ਪੁਰਾਣੀਆਂ ਧੋਤੀਆਂ ਫਟ ਜਾਂਦੀਆਂ ਹਨ ਤੇ ਪੈਰਾਂ 'ਚ ਉਲਝ ਕੇ ਰੁਕਣਾ ਪੈਂਦਾ ਹੈ...ਭੱਜਣਾ ਪੈਂਦਾ ਹੈ...ਦਮ ਤੋੜ ਕੇ। ਸਿਰਫ ਪਸੀਨਾ ਅਤੇ ਜ਼ੋਰ ਜ਼ੋਰ ਚਲਦੇ ਸਾਹ। ਪਿੱਛੇ ਰਹਿ ਜਾਂਦਾ ਹੈ ਬਸ਼ੀਰਨ। ਵਧਦੀ ਉਮਰ...ਥੱਕਦਾ ਜਿਸਮ। ਹੱਥ ਫੜ੍ਹ ਲੈਂਦਾ ਹੈ ਸਿਪਾਹੀ। ਧੜੰਮ ਕਰਕੇ ਡਿੱਗ ਪੈਂਦੀ ਹੈ ਜ਼ਮੀਨ ਤੇ। ਫੜ੍ਹ ਲੈਂਦੀ ਹੈ ਪੈਰ। ...ਨਹੀਂ ਨਹੀਂ ਹੁਣ ਨਹੀਂ। ਫੇਰ ਨਹੀਂ ਆਉਂਦੀ ਇੱਧਰ। ਮਾਫ਼ ਕਰ ਦਿਉ। ਤੇਰੇ ਬੱਚਿਆਂ ਦੀ ਖ਼ੈਰ। ਅੱਲਾਹ ਤੋਂ ਦੁਆ ਮੰਗਾਂਗੀ। ਰਹਿਮ...।

ਪਰ ਸਿਪਾਹੀ ਰਹਿਮ ਨਹੀਂ ਕਰਦਾ। ਘਸੀਟਦਾ ਹੈ...ਲੈ ਜਾਂਦਾ ਹੈ ਹੌਲਦਾਰ ਦੇ ਕੋਲ। ਕਿੱਥੇ ਗਈਆਂ ਬਾਕੀ ਰੰਡੀਆਂ... ਪਤਾ ਨਹੀਂ। ਰੇਲ ਦੀ ਹੱਦ ਤਕ ਦੌੜ ਕੇ ਵਾਪਸ ਆਏ ਸਿਪਾਹੀ। ਖੜੋਤੀ ਏ ਬਸ਼ੀਰਨ ਅਤੇ ਰੋ ਰਹੀ ਏ। ਚੀਕਦਾ ਹੈ ਹੌਲਦਾਰ...ਇਹਦੀ ਮਾਂ ਦੀ...ਲੈ ਜਾਉ ਇਹਨੂੰ ਸਾਹਿਬ ਦੇ ਕੋਲ...ਹੋਰ ਸਿਗਰੇਟ, ਹੋਰ ਚਾਹ...। ਦਾਰੂ...ਭੱਠੀ ਵਾਲਿਆਂ ਦਾ...।

ਪਰ ਛੱਡ ਦਿੱਤੀ ਜਾਂਦੀ ਹੈ ਬਸ਼ੀਰਨ। ਵਧੇਰੇ ਉਮਰ ਦੇ ਹੋ ਜਾਣ ਦਾ ਫ਼ਾਇਦਾ...। ਹਨੇਰਾ ਹੋ ਗਿਆ...ਫੇਰ ਵੀ ਲੱਭਦਾ ਫਿਰਦਾ ਹੈ ਪਾਗ਼ਲ ਆਦਮੀ। ...ਹੁਣ ਸਭ ਕੁਝ ਬਦਲ

ਗਿਆ। ਬਦਬੂ ਅਤੇ ਪਸੀਨੇ ਵਾਲੀਆਂ ਰੰਡੀਆਂ...ਹਨੇਰੇ ਵਿਚ ਡੁੱਬੀ ਕਾਲੀ ਚਮੜੀ ਥੱਪਦੀ ਏ ਢੇਰ ਸਾਰਾ ਪਾਊਡਰ। ਬੁਲ੍ਹਾਂ 'ਤੇ ਲਾਲ ਰੰਗ। ਪਰ ਸੁੱਕ ਜਾਂਦੇ ਹਨ ਗਜਰੇ। ਦੂਜਾ ਕਿਨਾਰਾ...ਬਹੁਤ ਦੂਰ। ਕੁਝ ਵੀ ਬਾਕੀ ਨਹੀਂ ਰਿਹਾ ਹੁਣ। ਇਸ ਪਾਸੇ ਭਟਕੋ। ਥੱਕ ਜਾਓ। ਬੈਠ ਜਾਓ ਹਨੇਰੇ ਕੋਨੇ ਵਿਚ। ਦੇਖੋ ਉਸ ਕਿਨਾਰੇ ਦੀ ਰੌਸ਼ਨੀ ਜੋ ਬਹੁਤ ਸਫ਼ੈਦ ਪਰ ਬਹੁਤ ਦੂਰ। ਹਾਰੀਆਂ ਹੋਈਆਂ ਰੰਡੀਆਂ ਦੇਖਦੀਆਂ ਹਨ ਉਸ ਰੌਸ਼ਨੀ ਨੂੰ। ਕੱਢਦੀਆਂ ਹਨ ਗਾਲ੍ਹਾਂ ਇੱਕ ਦੂਸਰੇ ਨੂੰ। ਨੂਰਨ...ਬਸ਼ੀਰਨ...ਹੀਰਾ ਬਾਈ...ਮੈਨਾਬਾਈ...ਸ਼ਾਂਤੀ...ਪਾਰਵਤੀ ਸਭ ਕੱਢ ਰਹੀਆਂ ਹਨ ਗਾਲ੍ਹਾਂ ਇੱਕ ਦੂਜੇ ਨੂੰ। ...ਕੀ ਪੈਰ ਫੜ੍ਹ ਲਵਾਂ। ਧੰਦੇ ਦੇ ਵਾਸਤੇ ਨਹੀਂ, ਮਜ਼ੇ ਦੇ ਵਾਸਤੇ ਦੂਸਰੇ ਦਾ ਧੰਦਾ ਮਾਰਨਾ...ਇਹਨਾਂ ਦੀ ਲਾਸ਼ ਨਿਕਲੇ।

ਮੋਟੇ ਪਾਈਪ ਦੇ ਕੋਲ ਇੱਕ ਪਾਸੇ ਜਿਹੇ ਖੜੀ ਮੈਨਾ ਬਾਈ। ਗਲਾਸ ਤੇ ਗਲਾਸ...ਕਿਸਤਈਆ ਦੀ ਦਾਰੂ। ਦੋਨੋਂ ਖੀਸੇ ਭਰ ਗਏ ਪੈਸਿਆਂ ਨਾਲ। ਮੈਨਾ ਬਹੁਤ ਬੇਚੈਨ।... ਦ ਨਾ ਰੇ! ਇੱਕ ਪਊਆ ਹੋਰ ਫੜ੍ਹਾ। ਸੱਚ ਬੋਲਦੀ ਆਂ ਕੱਲ੍ਹ ਤੈਨੂੰ ਸਾਰੇ ਪੈਸੇ ਦੇ ਦਊਂਗੀ। ਐਨਾ ਭਰੋਸਾ ਨਹੀਂ ਏ, ਮੇਰਾ?

ਨਹੀਂ ਹੈ ਭਰੋਸਾ ਕਿਸਤਈਆ ਨੂੰ। ਚੀਕਦਾ ਹੈ, ਤੂੰ ਦੌੜਦੀ ਏਂ ਕਿ ਨਹੀਂ ਇਥੋਂ। ਕਿੰਨੀ ਵਾਰ ਕਿਹਾ ਏ.. ਕੰਮ ਦੇ ਵੇਲੇ ਇਥੇ ਨਹੀਂ ਆਉਣਾਂ ਬੋਲ ਕੇ। ਹੁਣ ਤੈਨੂੰ ਕੀ ਚਾਹੀਦੈ ? ਇਕ ਪਊਆ ਤਾ ਦਿੱਤਾ ਏ ਨਾ। ਨਹੀਂ...ਦੂਸਰਾ ਨਹੀਂ ਦਿਆਂਗਾ ਮੈਂ। ਉਧਾਰ ਵਾਲਾ ਬੰਦਾ ਨਹੀਂ ਚਾਹੀਦਾ ਮੈਨੂੰ। ਪਹਿਲੇ ਪੈਸੇ ਲੈ ਕੇ ਆ...ਫਿਰ ਗੱਲ ਕਰੀਂ ਮੇਰੇ ਨਾਲ।

ਚਾਰੇ ਪਾਸੇ ਕਾਲੀ ਰੇਤ ਢੋਣ ਵਾਲੇ ਕੁਲੀਆਂ ਦੀ ਭੀੜ। ਮੁੜ ਕੇ ਗਿੜਗਿੜਾਉਂਦੀ ਹੈ ਮੈਨਾ ...ਓਏ ਕੋਈ ਤਾਂ ਕਵੇ ਇਹਨੂੰ.. ਇੱਕ ਪਊਆ ਹੋਰ ਦੇ ਦੇਵੇ। ਬਹੁਤ ਤਲਬ ਲੱਗੀ ਏ ਮੈਨੂੰ ਤਾਂ...।

ਕਿਸਤਈਆ ਪਰੇਸ਼ਾਨ। ਦੂਸਰੀ ਵਾਰੀ ਖਤਮ ਹੋ ਗਈ ਕੁਲੀਆਂ ਦੀ। ਧੰਦੇ ਦਾ ਟਾਈਮ। ਹੁਣ ਨਹੀਂ ਕਮਾਵਾਂਗਾ ਤਾਂ ਕਦੋਂ। ਫੇਰ ਚੀਕਦਾ ਹੈ...ਮਾਦਰ ਚੋਦ। ਤੈਨੂੰ ਕਿੰਨੇ ਕਿਹੈ, ਇੱਥੇ ਆਉਣ ਲਈ? ਲੈ ਫੜ੍ਹ ਇਕ ਹੋਰ ਪਊਆ, ਹੁਣ ਦੌੜ ਜਾ ਇਥੋਂ। ਨਜ਼ਰ ਨਾ ਆਈਂ। ਜੇ ਦਿੱਸ ਪਈ ਤਾ ਚੁੱਕ ਕੇ ਦਰਿਆ ਵਿੱਚ ਸੁੱਟ ਦਊਂਗਾ. . ਸੱਚ ਕਹਿਨਾ...।

ਫਟਾਫਟ ਗਲਾਸ ਫੜ੍ਹ ਲੈਂਦੀ ਹੈ ਮੈਨਾਬਾਈ। ਘੁੱਟ ਭਰਦੀ ਹੈ ਤੇ ਰੁਕਦੀ ਹੈ...ਫੇਰ ਚੜ੍ਹਾ ਜਾਂਦੀ ਹੈ ਇਕੋ ਸਾਹੇ। ਲੰਘ ਜਾਂਦੀ ਹੈ ਉਪਰੋਂ ਥੱਲੇ ਇੱਕ ਜਲਦੀ ਹੋਈ ਸਲਾਖ। ਅੱਖਾਂ ਦੇ ਸਾਮ੍ਹਣੇ ਇੱਕ ਝਿਲਮਿਲਾਉਂਦੀ ਦੁਨੀਆ... ਹੋ ਜਾਂਦੀ ਹੈ ਇੰਧਰੋਂ ਉਧਰ।

ਕਾਲੀ ਰੇਤ ਦੇ ਹੱਸਦੇ ਹੋਏ ਮਜ਼ਦੂਰ. .ਪਹੁੰਚ ਜਾਂਦੇ ਨੇ ਕਿਤੇ ਦੂਰ। ਆਵਾਜ਼ਾਂ... ਜੋ ਨੇੜੇ ਸਨ. . ਅਚਾਨਕ ਦੂਰੋਂ ਆਉਣ ਲਗਦੀਆਂ ਹਨ। ਚਲਦੀ ਹੈ ਮੈਨਾ... ਅਤੇ ਲੜਖੜਾ ਜਾਂਦੀ ਹੈ। ਸਵੇਰੇ ਖਾਧਾ ਸੀ ਦਲੀਆ ਪੀਤੀ ਸੀ ਕਾਲੀ ਚਾਹ। ਤਦ ਕੁਝ ਨਹੀਂ ਮਿਲਿਆ। ਲੰਘੀਆਂ ਦੋ ਬਲਦੀਆਂ ਸਲਾਖਾਂ...ਸਭ ਖ਼ਤਮ ਹੋ ਗਿਆ। ਟੁੱਟ ਰਿਹਾ ਸੀ ਜਿਸਮ। ਉਬਾਸੀਆਂ ਤੇ ਉਬਾਸੀਆਂ। ਜੋੜਾਂ ਤੇ ਗੋਡਿਆਂ ਵਿਚ ਦਰਦ। ਹੁਣ ਨਹੀਂ। ਨਾੜਾਂ ਵਿੱਚ ਫੁੱਟਣ ਲੱਗੀਆਂ ਚੰਗਿਆੜੀਆਂ। ਗਾਉਂਦੀਆਂ ਹਨ ਉੱਚੀ ਆਵਾਜ਼ ਵਿਚ, ਗਜਰਾ ... ਕਿਥੇ ਗਿਆ। ਟੁੱਟਿਆ ਟੁੱਟਿਆ ਹੋਇਆ ਗਜਰਾ ... ਅੱਧੀ ਰਾਤ ਵੇਲੇ।.. ਹੱਥ ਫੜ੍ਹ ਲੈਂਦੀ ਹੈ ਤੇ ਹੱਸਦੀ ਹੈ।...ਹੋ ਗਈ ਆਧੀ ਰਾਤ, ਅਬ ਘਰ ਜਾਨੇ ਦੋ...।

ਅੱਧੀ ਰਾਤ ਦਾ ਸਮਾਂ... ਸਾਮ੍ਹਣੇ ਬੈਠੀਆਂ ਰੰਡੀਆਂ... ਖ਼ਾਮੋਸ਼। ਬਸ ਸਟਾਪ ਦੀ ਕੰਧ ਨਾਲ ਲੱਗ ਕੇ ਸੌ ਰਹੀਆਂ ਹੋਣ ਜਿਵੇਂ। ਮੈਨਾ ਦੇ ਦਿਮਾਗ਼ ਵਿਚ ਭਬਾਕਾ ਉੱਠਦਾ ਹੈ। ਅੱਗ ਵਰਗਾ। ਨਸ਼ਾ ਭਾਵੇਂ ਕੋਈ ਹੋਵੇ... ਕੁਝ ਮੰਨ ਲਓ। ਨਫ਼ਰਤ... ਹਰ ਰੰਡੀ ਨੂੰ ਹਰ ਰੰਡੀ ਨਾਲ... ਕਿਉਂਕਿ ਆਪਣੇ ਆਪ ਨਾਲ।... ਬਸ਼ੀਰਨ ਦੀ ਬੱਚੀ...ਰੰਡੀ। ਕਿੰਨੇ ਖਾ ਗਈ ਅਤੇ ਹੋਰ ਕਿੰਨੇ ਖਾਏਗੀ। ਹੈ ਰੰਡੀ.... ਸਾਰਾ ਧੰਦਾ ਖ਼ਰਾਬ ਕਰ ਦਿੱਤਾ। ਅੱਗੇ ਅੱਗੇ ਨੱਚਦੀ ਹੈ ਹਮੇਸ਼ਾ। ਅੱਗ ਲੱਗੇ ਇਹਦੀ ਬੂਥੀ ਨੂੰ। ਕਿਉਂ ਨੀ ਰੰਡੀਏ... ਹਾਲੇ ਨਹੀਂ ਹੋਈ ਤੇਰੀ ਅੱਗ ਠੰਡੀ? ਹੋਰ ਫੜ੍ਹ ਲੋਕਾਂ ਨੂੰ ਦੌੜ ਦੌੜ ਕੇ। ਸਭ ਦਾ ਚੁੱਲ੍ਹਾ ਬੰਦ ਕਰ ਦਿੱਤਾ ਸਾਲੀ ਨੇ। ਮਰ ਜਾਣੀ ਲੁੱਚੀ ਰੰਨ।

ਪਰ ਚੁੱਪ ਰਹਿੰਦੀ ਹੈ ਬਸ਼ੀਰਨ। ਕੁਝ ਬੋਲਦੀ ਜਾਂਦੀ ਹੈ ਨੂਰਨ। ਉਬਾਸੀਆਂ ਲੈਂਦੀ ਹੈ ਪਾਰਵਤੀ। ਮੈਨਾ ਨਹੀਂ ਹੁੰਦੀ ਖ਼ਾਮੋਸ਼। ਵਿਚਾਲੇ ਸੜਕ ਦੇ ਚੀਕਦੀ ਜਾਂਦੀ ਹੈ ਜੋਰ ਜ਼ੋਰ ਦੀ ਹਰਾਮਜ਼ਾਦੀ। ਐਨੀ ਭੋਲੀ ਬਣ ਗਈ ਹੁਣ ਕਿ ਕੁਝ ਜਾਣਦੀ ਹੀ ਨਹੀਂ। ਦੇਖ ਲਵਾਂਗੀ ਤੈਨੂੰ ਇੱਕ ਦਿਨ। ਨਾ ਦੇਖਿਆ ਤਾਂ ਮੈਂ ਆਪਣੇ ਪਿਉ ਦੀ ਧੀ ਨਹੀਂ ...।

ਮੁੱਛਾਂ ਨੂੰ ਤਾਅ ਦਿੰਦੀ ਹੈ ਮੈਨਾ। ਬੋਲਣਾ ਬੰਦ ਕਰ ਦਿੰਦੀ ਹੈ ਨੂਰਨ। ਬੋਲਦੀ ਹੈ ਬਸ਼ੀਰਨ।...ਦੇਖ ਲੈ ਪਾਰਵਤੀ। ਸਮਝਾ ਦੇ ਇਹਨੂੰ। ਬੜਾ ਪਾਰਾ ਚੜ੍ਹ ਗਿਆ ਹੈ ਇਹਦਾ। ਚੰਗਾ ਨਹੀਂ ਹੋਊ। ਫੇਰ ਮੈਨੂੰ ਨਾ ਕਹੀਂ।

ਹੁਣ ਵਧ ਜਾਂਦਾ ਹੈ ਮੈਨਾ ਦਾ ਗੁੱਸਾ। ਆ ਜਾਂਦੀ ਹੈ ਇਕਦਮ ਨੇੜੇ।.. ਗਾਡੂ ਦੀ ਔਲਾਦ। ਮੇਰੇ ਨਾਲ ਗੱਲ ਕਰ। .. ਤੈਨੂੰ ਉਹਦੇ ਨਾਲ ਕੀ।

ਪਰ ਬਸ਼ੀਰਨ ਨਹੀਂ ਦੇਖਦੀ ਉਹਦੇ ਵੱਲ...ਸਿਰਫ਼ ਦੇਖਦੀ ਜਾਦੀ ਹੈ ਨੂਰਨ ਵੱਲ..ਦੇਖ ਭੈਣ ਕਹਿ ਦੇ ਇਹਨੂੰ।...ਫੇਰ ਛੇੜਦੀ ਏ ਮੈਨੂੰ। ਜੇ ਗੁੱਸਾ ਆ ਗਿਆ ਤਾਂ ਬਹੁਤ ਮਾੜੀ ਗੱਲ ਹੋਊ।

ਪਰ ਨਹੀਂ ਰੁਕਦੀ ਮੈਨਾਬਾਈ। ਤੁਪਕਾ ਤੁਪਕਾ ਇਕ ਜਹਿਰ ਇਕੱਠਾ ਹੁੰਦਾ ਰਹਿੰਦਾ ਏ ਸੁੱਕੀਆਂ ਰਗਾਂ ਵਿਚ।

ਰਾਹ ਲੱਭਦਾ ਹੈ, ਨਹੀਂ ਮਿਲਦਾ। ਗਰਮ ਲੋਹੇ ਦੀਆ ਚੰਗਿਆੜੀਆ ਜਦੋਂ ਲੰਘ ਜਾਂਦੀਆਂ ਨੇ...ਅਚਾਨਕ ਖੁੱਲ੍ਹ ਜਾਦੇ ਨੇ ਰਸਤੇ। ਪਿਘਲ ਕੇ ਵਗਣ ਲਗਦਾ ਹੈ ਜ਼ਿੰਦਗੀ ਦਾ ਜ਼ਹਿਰ। ਨਹੀਂ ਰੁਕਦਾ। ਰਸਤੇ ਦਾ ਪੱਥਰ...ਘਰ ਦੀ ਕੰਧ....ਸੜਕ ਦਾ ਆਦਮੀ... ਦੌੜਦੀ ਮੋਟਰ ..ਥਿਰਕਦਾ ਆਸਮਾਨ. .ਆਪਣਾ ਬੱਚਾ...ਆਪਣਾ ਆਦਮੀ... ਸਭ ਕੁਝ ਸਾੜ ਕੇ ਖ਼ਤਮ ਕਰ ਦੇਣਾ ਚਾਹੁੰਦਾ ਹੈ।... ਬਸ਼ੀਰਨ ! ਸਾਲੀ ਕੁੱਤੀ ਦੀ ਔਲਾਦ। ਆਪਾ ਆਪਾ ਕੀ ਬਕਦੀ ਹੈ। ਮੇਰੇ ਨਾਲ ਗੱਲ ਕਰ। ਨਹੀ ਜਾਂਦੀ ਸੀ ਤੂੰ ਦੌੜ ਕੇ ਓਧਰ? ਬਾਬੂ ਡਰੈਵਰ ਮੇਰੇ ਵੱਲ ਆਉਂਦਾ ਸੀ ਤਾ ਤੂੰ ਕਿਉਂ ਮਰਦੀ ਸੀ ਵਿੱਚ ਆ ਕੇ? ਬੋਲ ਕੁੱਤੀਏ। ਕਿਉਂ ਆਉਂਦੀ ਸੀ? ਮੈਂ ਕਦੀ ਆਈ ਤੇਰੇ ਵਿਚਾਲੇ? ਜਦੋਂ ਸ਼ੇਰੂ ਮੈਨੂੰ ਪੰਜ ਰੁਪਏ ਦਿੰਦਾ ਸੀ....ਤੂੰ ਕਿਉਂ ਤਿਆਰ ਹੋਈ ਦੋ ਰੁਪਇਆਂ ਵਿਚ? ਬੋਲ ਹੁਣ। ਕਦੀ ਮੂੰਹੋਂ ਤਾਂ ਫੁੱਟ। ਲਾਵਾਂ ਤੇਰੇ ਬੂਥੇ ਉਤੇ ਛਿੱਤਰ? ਚਪਲ ਨਹੀਂ ਹੈ ਪੈਰਾਂ ਵਿਚ। ਨੰਗੇ ਪੈਰ। ਹੁਣ ਵਧਦਾ ਜਾਂਦਾ ਹੈ। ਗੁੱਸਾ ਬਸ਼ੀਰਨ ਦਾ। ਫਿਰ ਵੀ ਰੋਕ ਲੈਂਦੀ ਹੈ। ਵਧਦੀ ਉਮਰ ਨਾਲੋਂ ਵੀ ਵਧਦੀ ਥਕਾਵਟ।...ਜਾਹ ਸਗੋਂ ਵੱਡੀ ਆਈ ਚਪਲਾ ਮਾਰਨ ਵਾਲੀ। ਸ਼ਕਲ ਵੇਖ ਆਪਣੀ। ਸਾਲੀ, ਆਪ ਤਾਂ ਹੋਰਨਾਂ ਦਾ ਧੰਦਾ ਮਾਰਦੀ ਏ। ਹਜ਼ਾਰ ਵਾਰ ਕਿਹਾ ਤੈਨੂੰ...ਆਪਣੇ ਛੋਕਰੇ ਨੂੰ ਨਾ ਲਿਆਇਆ ਕਰ ਆਪਣੇ ਨਾਲ। ਕਿਉਂ ਲਿਆਉਂਨੀ

ਹੈਂ ਫੇਰ? ਛੋਕਰਾ ਨਾਲ ਲੈ ਕੇ ਧੰਦਾ ਕਰਨ ਨਿਕਲਦੀ ਆ...ਫਿਰ ਦੂਜਿਆਂ ਦਾ ਨਾਂ ਲਾਉਂਦੀ ਏ। ਸ਼ੇਰੂ ਪੰਜ ਰੁਪਏ ਦੇਂਦਾ ਸੀ ਤਾਂ ਬਾਬੂ ਕਾਹਦੇ ਲਈ ਬਿਠਾਇਆ ਸੀ ਇੱਕ ਰੁਪਏ ਵਿਚ? ਬੋਲ ਹੁਣ। ਵੱਡੀ ਆਈ। ਏਹਨੂੰ ਪੰਜ ਰੁਪਏ ਦਿੰਦਾ ਸੀ ਸ਼ੇਰੂ। ਝੂਠੀ ਕਿਤੇ ਦੀ।

ਗੱਲ ਵਧ ਗਈ ਹੈ। ਜਾਗ ਜਾਗ ਕੇ ਆ ਰਹੇ ਨੇ ਕਿਉਂ ਫੁਟਪਾਥ ਉਤੇ ਸੌਣ ਵਾਲੇ। ਸਰਕਦੇ ਆ ਰਹੇ ਨੇ ਇਧਰ ਦਾਰੂ ਪੀਣ ਵਾਲੇ ਕੁਲੀ। ਚੀਕਦੀ ਏ ਮੈਨਾ...ਹਾਂ। ਲੈ ਕੇ ਆਉਂਦੀ ਮੈਂ ਆਪਣੇ ਛੋਕਰੇ ਨੂੰ। ਹਜ਼ਾਰ ਵਾਰ ਲਿਆਉਂਗੀ। ਜੇ ਤੂੰ ਆਪਣੀ ਮਾਂ ਦਾ ਦੁੱਧ ਪੀਤਾ ਹੈ ਤਾਂ ਰੋਕ ਮੈਨੂੰ। ਜਦੋਂ ਦੇਖੋ ਸਾਲੀ ਮੇਰੇ ਛੋਕਰੇ ਨੂੰ ਬੋਲਦੀ ਰਹਿੰਦੀ ਹੈ। ਤੇਰੀ ਮਾਂ ਦੀ ...ਨਹੀਂ ਨਹੀਂ ਪਾਰਵਤੀ ਤੂੰ ਛੱਡ ਮੈਨੂੰ। ਅੱਜ ਦਿਖਾਵਾਂਗੀ ਮੈਂ ਇਹਨੂੰ ਸਾਰਾ ਮਜ਼ਾ। ਛੱਡ ਦੇ ਮੈਨੂੰ। ਸੜੀਅਲ ਸਾਲੀ!

ਝਪਟਾ ਮਾਰ ਕੇ ਫੜ੍ਹ ਲੈਂਦੀ ਹੈ ਬਸੀਰਨ ਦੇ ਵਾਲ। ਰੋਕਦੀ ਹੈ ਨੂਰਨ... ਪਾਰਵਤੀ ...ਸ਼ਾਂਤੀ। ਨਹੀਂ ਰੁਕਦੀ। ਕਰ ਲਵੇਗੀ ਅੱਜ ਸਾਰਾ ਫ਼ੈਸਲਾ। ਕੱਢ ਲਵੇਗੀ ਸਭ ਦਿਨਾਂ ਦੀ ਕਸਰ। ਖਿੱਚ ਕੇ ਮਾਰਦੀ ਹੈ। ਇੱਕ ਥੱਪੜ..ਦੂਸਰਾ... ਤੀਸਰਾ। ਲਿਪਟ ਜਾਂਦੀ ਹੈ ਬਸ਼ੀਰਨ। ਦੋਨੋਂ ਜ਼ਮੀਨ ਉਤੇ। ਬਸ਼ੀਰਨ ਉਪਰ। ਰੰਡੀਏ ਇਹ ਨਾ ਸਮਝੀ ਕਿ ਡਰ ਜਾਵਾਗੀ ਤੈਥੋਂ। ਹਰਾਮਜ਼ਾਦੀ। ਤੇਰੀ ਮਾ ਦੀ .। ਅੱਗ ਲਾਵਾਗੀ ਤੇਰੇ ਬੂਥੇ ਨੂੰ। ਸਾਲੀ। ਹੋਰ ਲੈ . ਹੋਰ ਲੈ... ਹੋਰ ਲੈ...। ਦੱਸ ਬੋਲੇਂਗੀ ਮੇਰੇ ਅੱਗੇ।

ਹਟਾਉਣ ਦੀ ਕੋਸ਼ਿਸ਼ ਕਰਦੀ ਹੈ ਨੂਰਨ। ਮੈਨਾ ਆ ਗਈ ਉਪਰ। ... ਤੂੰ ਮੈਨੂੰ ਮਾਰੇਂਗੀ? ਆਹ ਲੈ...ਹੋਰ ਲੈ। ਹੋਰ ਮਾਰੇਂਗੀ? ਕਮੀਨੀ ਜ਼ਾਤ। ਭੰਗੀ ਦੀ ਔਲਾਦ। ਮਾਦਰ ਚੋਦ। ਜਾਨ ਕੱਢ ਲਵਾਗੀ ਅੱਜ ਤੇਰੀ। ਫ਼ਾਸੀ ਹੋ ਜਾਊ ਮੈਨੂੰ... ਪਰਵਾਹ, ਨਹੀਂ। ਛੱਡ ਦੇ

ਛੱਡ ਦੇ ਮੈਨੂੰ, ਨੂਰਨ। ਮੈ ਕਹਿਨੀ ਆ ਛੱਡ ਦੇ .... ਨਹੀ ਤਾ ਚੰਗੀ ਗੱਲ ਨਹੀਂ ਹੋਊ।

ਵਧਦੀ ਜਾਂਦੀ ਹੈ ਭੀੜ। ਬੜਾ ਮਜਾ। ਕਦੇ ਬਸ਼ੀਰਨ ਉਤੇ... ਕਦੇ ਮੈਨਾ। ਸਾੜ੍ਹੀਆਂ ਹੋ ਗਈਆ ਇੱਧਰ ਉੱਧਰ। ਫਟ ਗਏ ਬਲਾਊਜ਼। ਜਾਰੀ ਹੈ ਗਾਲ੍ਹਾ ਦੀ ਵਾਛੜ। ਨਹੀਂ ਹੋਣਗੀਆ ਦੋਵੇਂ ਅਲੱਗ। ਸ਼ਾਂਤੀ ... ਪਾਰਵਤੀ .. ਨੂਰਨ....ਸਾਰੀਆਂ ਹਾਰ ਗਈਆਂ। ਹੁਣ ਕੱਢ ਰਹੀਆਂ ਨੇ ਗਾਲ੍ਹਾ ਇੱਕ ਦੂਜੀ ਨੂੰ। ਪਾਰਵਤੀ ਨੂੰ ਸਾਤੀ ਨਾਲ ਸ਼ਿਕਾਇਤ .. ਨੂਰਨ ਨੂੰ ਪਾਰਵਤੀ ਨਾਲ। ..ਤੂੰ ਪਾਸੇ ਹੋ ਸਾਤੀ। ਤੂੰਈਓ ਐਹਦੇ ਕੰਨ ਭਰਦੀ ਐ. ਅੱਗ ਲਾ ਕੇ ਤਮਾਸਾ ਦੇਖਦੀ ਐ। ਹੁਣ ਹੋ ਜਾ ਖੁਸ਼। ਸ਼ਾਮ ਤੋਂ ਇੱਕ ਪੈਸਾ ਨਹੀਂ ਮਿਲਿਆ....।

ਪਰ ਨੂਰਨ ਨਹੀ ਕਰ ਸਕਦੀ ਬਰਦਾਸਤ। ਤੂੰ. ਤੂੰ ਉਹਨੂੰ ਕੀ ਕਹਿੰਨੀ ਹੈ। ਆਪਣੇ ਆਪ ਨੂੰ ਦੇਖ ਪਹਿਲਾ। ਸ਼ਾਤੀ ਦਾ ਨਾਂ ਲਾਉਂਦੀ .... ਤਾ ਤੂੰ ਕਾਹਨੂੰ ਹੌਲਦਾਰ ਨਾਲ ਘੁਸਰ ਮੁਸਰ ਕਰਦੀ ਸੀ। ਮੈਂ ਤੈਨੂੰ ਪਹਿਲਾ ਵੀ ਦੱਸਿਆ ਸੀ ਇਹ ਹੌਲਦਾਰ ਠੀਕ ਨਹੀਂ। ਜਦ ਤੋ ਇਹ ਮਰ ਜਾਣਾ ਆਇਆ ਸਭ ਉਲਟਾ ਹੀ ਹੋ ਗਿਆ। ਪਰ ਤੂੰ ਮੰਨੀ ਮੇਰੀ ਗੱਲ। ਹੁਣ ਉਹਨੂੰ ਕਹਿੰਨੀ ਐ ...।

ਕਿਸਤਈਆ ਪਰੇਸ਼ਾਨ! ਧੰਦੇ ਦਾ ਟਾਈਮ...ਸਾਰੇ ਕੁਲੀ ਦੇਖ ਰਹੇ ਨੇ ਤਮਾਸ਼ਾ। ਇਨ੍ਹਾਂ ਸਾਲੀਆਂ ਨੂੰ ਵੀ ਮਿਲਿਆ ਇਹੀ ਟਾਈਮ। ਭੀੜ ਵਿਚੋਂ ਲੰਘਦਾ ਪਹੁੰਚ ਜਾਂਦਾ ਹੈ। ਗੁੱਥਮਗੁੱਥਾ ਦੋਵੇ... ਬਸ਼ੀਰਨ ਉੱਪਰ। ਰੰਡੀ ਹੋਰ ਸੌਏਂਗੀ ਬਾਬੂ ਨਾਲ? ਬੋਲ? ਬੋਲ ਕੁਪੱਤੀਏ। ਸਿਰ

ਉਤਾਂਹ ਚੁੱਕ ਕੇ ਜ਼ਮੀਨ ਤੇ ਮਾਰਦੀ ਹੈ। ਬੋਲ ਨਾ। ਬੋਲਦੀ ਕਿਉਂ ਨਹੀਂ ਹੁਣ? ਬੋਲ ... ਹੋਰ ਬੋਲ...।

ਦੋਹਾਂ ਨੂੰ ਦੋਹਾਂ ਹੱਥਾਂ ਨਾਲ ਉਠਾਉਂਦਾ ਹੈ ਕਿਸਤਈਆ। ਮਾਦਰਚੋਦ। ਰੋਜ਼ ਇਧਰ ਆ ਕੇ ਲਫੜਾ ਕਰਦੀ ਐਂ। ਚਲੋ ਨੱਠੋ ਇਥੋਂ।... ਤੇ ਤੂੰ। ਤੈਨੂੰ ਮੈਂ ਕਾਹਦੇ ਵਾਸਤੇ ਦਾਰੂ ਦਿੰਦਾਂ ? ਇਧਰ ਦਾਦਾਗਿਰੀ ਕਰਨ ਵਾਸਤੇ? ਤੇਰੀ ਭੈਣ ਨੂੰ...ਨਿਕਲ ਇਧਰੋਂ...।

ਧੱਕੇ ਦੇ ਰਿਹਾ ਹੈ। ਖ਼ਾਮੋਸ਼ ਹੋ ਗਈ ਬਸ਼ੀਰਨ? ਪੂੰਝ ਰਹੀ ਹੈ ਮੱਥੇ ਦਾ ਚਿੱਕੜ। ਪਰ ਚੀਖ਼ ਰਹੀ ਹੈ ਮੈਨਾ...। ਸ਼ਾਂਤੀ। ...ਸ਼ਾ...ਤੀ। ਤੈਨੂੰ ਦੱਸ ਕੇ ਜਾਨੀ ਹਾਂ ਮੈਂ। ਇਸ ਕਮੀਨੀ ਦਾ ਖ਼ੂਨ ਨਾ ਪੀ ਗਈ ਤਾਂ ਮੈਂ ਵੀ ਆਪਣੇ ਬਾਪ ਦੀ ਔਲਾਦ... ਨਹੀ ਮੈਂ। ਵੇਖ ਲਈ ...ਵੇਖ ਲਈ ... ਸਾਲੀ ਰੰਡੀ! ਹਰਾਮਜ਼ਾਦੀ! ਸੂਰ ਦੀ ਔਲਾਦ ...!

ਹੁਣ ਕਿਸੇ ਪਾਸਿਉਂ ਨਿਕਲ ਆਇਆ ਹੈ ਇੱਕ ਹੌਲਦਾਰ।... ਕੀ ਹੋ ਗਿਆ ਓਏ? ਕੀ ਹੋ ਗਿਆ? ਲੜ ਪਏ ਤੁਸੀ...ਮੁੜਦਾ ਹੈ ਭੀੜ ਵੱਲ ! ਓਏ ਤੁਸੀਂ ਕਿਉਂ ਖੜੇ ਹੋ ਏਥੇ? ਤੁਹਾਡੇ ਪਿਉ ਦਾ ਵਿਆਹ ਹੁੰਦੈ? ਚਲੋ ਨੱਠੋ। ਨੱਠਦੇ ਓ ਕਿ ਨਹੀਂ?

ਭੀੜ ਘਟਣ ਲੱਗਦੀ ਹੈ। ਕਿਸਤਈਆ ਸਿਗਰਟ ਦਿੰਦਾ ਹੈ ਹੌਲਦਾਰ ਨੂੰ....। ਅਤੇ ਰਾਤ ਲੰਘਦੀ ਜਾਦੀ ਹੈ। ਸਫ਼ੈਦ ਰੋਸ਼ਨੀ ਦੀ ਕਤਾਰ। ..ਸੜਕ ਤੇ ਕੰਧਾਂ ਤੋਂ ਪਾਰ..ਖ਼ਾਮੋਸ਼ੀ ਤਰਦੀ ਜਾਂਦੀ ਹੈ। ਹੋ ਜਾਂਦੇ ਹਨ ਖ਼ਾਮੋਸ਼ ਗੂੰਜਦੇ ਹੋਏ ਕਹਿਕਹੇ। ਵਾਪਸ ਪਰਤਦੇ ਲੋਕ...ਜਾਗਦੇ ਹੋਏ ਲੋਕ...ਸੌਣ ਦੀ ਕੋਸ਼ਿਸ਼ ਕਰਦੇ ਹਨ। ਇੱਕ ਸੁੰਨੇ ਝੌਂਪੜੇ ਵਿਚ ਇੱਕ ਸਾਂਵਲੀ ਹੁਸੀਨ...ਲਗਾਤਾਰ ਦੇਖਦੀ ਰਹਿੰਦੀ ਹੈ ਸੁੱਤੇ ਹੋਏ ਬੱਚੇ ਨੂੰ। ਕੁਝ ਸੁਣਨ ਦੀ ਕੋਸ਼ਿਸ਼ ਕਰਦੀ ਹੈ... ਸੁਣ ਨਹੀਂ ਸਕਦੀ।

ਅਤੇ ਮੈਨਾਬਾਈ ...ਖ਼ਾਮੋਸ਼ ਤੇ ਨਿਢਾਲ...ਚਲ ਨਹੀ ਸਕੇਗੀ.. ਡਿੱਗ ਪਏਗੀ ਲੜਖੜਾ ਕੇ। ਗਰਮ ਸਲਾਖ਼ਾਂ ਦੀਆਂ ਚੰਗਿਆੜੀਆਂ ਬੁਝ ਗਈਆ ਆਪ ਹੀ ਅੰਗ ਵਿਚ ਸੜ ਕੇ। ਬਚ ਗਈ ਇੱਕ ਟੂਟੀ ਜੋ ਤੋੜ ਦਏਗੀ ਸਭ ਕੁਝ। ਉਥੇ ਬੈਠ ਜਾਂਦੀ ਹੈ ਚੁੱਪਚਾਪ..ਫੁੱਟਪਾਥ ਤੇ। ਕੀ ਹੋ ਗਿਆ? ਗਾਲ੍ਹਾਂ.. ਹੌਲੀ ਹੌਲੀ... ਕਿਸ ਨੂੰ ? ਨਹੀਂ ਪਤਾ। ਮਾਦਰ ਚੋਦ।...ਭੈਣ ਚੋਦ।... ਤੇਰੀ ਮਾਂ ਦੀ.....। ਤੇਰਾ ਕਦੇ ਭਲਾ ਨਹੀਂ ਹੋਣਾ।...ਸਾਲਾ...ਹਰਾਮ...ਤੇਰੀ ਅਰਥੀ ਨਿਕਲੂ।

ਆਵਾਜ਼ ਭਾਰੀ ਹੋ ਗਈ ਹੈ। ਕਈ ਵਾਰ ਵਗ ਤੁਰੇ ਅੱਥਰੂ। ਹੁਣ ਵੀ ਉਹ ਨਿਕਲਣਗੇ। ਕੌਣ ਦੇਖੇਗਾ?

ਫੁੱਟਪਾਥ ਦੇ ਹਨੇਰੇ ਵਿਚ ਬੈਠਾ ਹੈ ਕੋਈ।...ਕੌਣ...? ਰੋਜ਼...? ਹਾਂ, ਕਿਹਨੂੰ ਗਾਲਾਂ ਕੱਢਦੀ ਤੂੰ, ਮੈਨਾਬਾਈ? ਕਿਸਤਈਏ ਨੂੰ? ਉੱਠ ਕੇ ਬੈਠ ਜਾਂਦੀ ਹੈ, ਮੈਨਾ।...ਨਹੀਂ ਆਪਣੇ ਮਰਦ ਨੂੰ। ਇਹਦਾ ਕਦੇ ਭਲਾ ਨਹੀਂ ਹੋਣਾ। ਮਰੂ ਤਾਂ ਪਾਣੀ ਵੀ ਨਹੀ ਮਿਲਣਾ। ਏਦਾਂ ਦੇ ਮਰਦ ਹੋਣ ਨਾਲੋਂ ਬਿਨਾਂ ਮਰਦ ਠੀਕ...।

ਰੋਜ਼ੀ ਖ਼ਾਮੋਸ਼। ਸੀ ਕਦੇ ਓਹਦਾ ਵੀ ਮਰਦ। ਬਹੁਤ ਟਾਈਮ, ਗੁਜ਼ਰ ਗਿਆ। ਪਹਿਲਾ ਚਲਾ ਗਿਆ ਛੱਡ ਕੇ... ਦੂਸਰਾ ਆਇਆ। 'ਵਿਆਹ' ਨਹੀਂ ਕੀਤਾ। ਥੋੜ੍ਹੇ ਦਿਨਾਂ ਦਾ ਸਾਥ. .ਕੱਢ ਦਿੱਤਾ. ਰੋਜ਼ੀ ਨੂੰ।...ਹੋ ਗਿਆ ਰੋਜ਼ੀ ਦਾ ਮਰਦ। ਹਰ ਹਫ਼ਤੇ ਪਿੱਛੋਂ ਹਰ ਰਾਤ...ਨਵਾਂ

ਮਰਦ। ਪਰ ਹਾਰੀ ਨਹੀਂ ਰੋਜ਼ੀ। ਜਾਰੀ ਰਹੀ ਮਰਦ ਦੀ ਤਲਾਸ਼। ਕਿਸ ਨੇ ਦੱਸਿਆ ਸੀ ਤਰੀਕਾ ਮਰਦ ਨੂੰ ਫੜ੍ਹ ਕੇ ਰੱਖਣ ਦਾ? ਇੱਕ ਵਾਰ ਫੋਟੋ ਖਿਚਾ ਲੈ... ਸਾਥ ਸਾਥ। ਬਸ ਜ਼ਿੰਦਗੀ ਭਰ ਮਿਲੇਗਾ ਗੁਜ਼ਾਰਾ।... ਹਰ ਰੋਜ਼ ਹਰ ਵਾਰ, ਹਰ ਇੱਕ ਨੂੰ ਕਿਹਾ ਚੱਲ ਨਾ ਉਧਰ ਨਾਕੇ ਤੇ... ਆਪਾਂ ਫੋਟੂ ਖਿਚਵਾਵਾਂਗੇ, ਚੱਲ ਨਾ...ਐਨੀ ਵੀ ਕਿਹੜੀ ਗੱਲ ਏ?

ਕਿੰਨੀਆਂ ਮਿੱਠੀਆਂ ਮਿੱਠੀਆਂ ਗੱਲਾਂ। ਨਹੀਂ ਖਿੱਚ ਸਕੀ ਫੋਟੂ, ਪਰ ਇੱਕ ਵਾਰ...। ਕੀ ਹੋ ਗਿਆ ਮੈਨਾ ਨੂੰ? ਕਿਉਂ ਕੱਢਦੀ ਹੈ ਗਾਲ੍ਹਾਂ ਮਰਦ ਨੂੰ ? ਤੂੰ ਆਪਣੇ ਮਰਦ ਨੂੰ ਗਾਲ੍ਹਾਂ ਕਿਉਂ ਕੱਢਦੀ ਹੈਂ, ਮੈਨਾਬਾਈ?

ਫੇਰ ਲੇਟ ਜਾਂਦੀ ਹੈ ਮੈਨਾ... ਗਾਲ੍ਹਾਂ ਕਾਹਨੂੰ ਕੱਢਦੀ ਹੈਂ ? ਐਸੇ ਮਰਦ ਨੂੰ ਤਾਂ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਦੇਣੀ ਚਾਹੀਦੀ ਹੈ। ਸਾਲੇ ਨੂੰ ਮੇਰਾ...ਮੁੰਡੇ ਦਾ... ਬਿਲਕੁਲ ਫ਼ਿਕਰ ਨਹੀਂ। ਧੰਦਾ ਕਰ ਕੇ ਲਿਆਓ...ਇਹਦਾ ਮੂੰਹ ਝੁਲਸੇ। ਨਹੀਂ, ਮੈਥੋਂ ਨਹੀਂ ਹੁੰਦਾ ਇਹ ਸਭ।

ਬਹੁਤ ਪਹਿਲਾਂ ਹੋਇਆ ਸੀ ਇੰਜ। ਦੋ ਰੁਪਏ ਅੱਠ ਆਨੇ ਦਾ ਖਰਚਾ। ਚੀਕ ਚੀਕ ਕੇ ਬੋਲਦੀ ਹੈ, ਇਹਦਾ ਮਰਦ। ਮੁਫ਼ਤ ਨਹੀ ਲਿਆਂਦਾ ਤੈਨੂੰ, ਪੂਰੇ ਢਾਈ ਰੁਪਏ ਖ਼ਰਚ ਕੇ ਵਿਆਹ ਕਰਵਾਇਆ।

ਹੋਰ ਜ਼ੋਰ ਨਾਲ ਚੀਕਦੀ ਏ, ਮੈਨਾ...ਆਖ਼ਰੀ ਜ਼ਿੰਦਗੀ ਦੇ ਦਿੱਤੀ ਤੈਨੂੰ। ਤੂੰ ਢਾਈ ਰੁਪਏ ਦੀ ਗੱਲ ਕਰਨੈ। ਸ਼ਰਮ ਨਹੀਂ ਆਉਂਦੀ ਤੈਨੂੰ...ਐਹੋ ਜਿਹੇ ਨੂੰ ...।

ਇੱਕ ਸਾਲ। ਕੁਝ ਹੋ ਗਿਆ ਰੋਜ਼ੀ ਨੂੰ। ਪਹਿਲਾਂ ਜ਼ਖ਼ਮ ਹੋ ਗਿਆ ਪੈਰ ਦੀ ਉਂਗਲੀ ਤੇ। ਫਿਰ ਹੋਣ ਲੱਗੇ ਬਹੁਤੇ ਸਾਰੇ ਜ਼ਖ਼ਮ। ਫਿਰ ਹੁੰਦੇ ਚਲੇ ਗਏ ਜ਼ਖ਼ਮ ..ਜਾਂ ਜ਼ਖ਼ਮਾਂ ਦੇ ਨਿਸ਼ਾਨ ਜਿਹੜੇ ਫੇਰ ਨਹੀਂ ਭਰੇ।ਫਿਰ ਕੱਟਣ ਲੱਗੀ ਇੱਕ ਉਂਗਲੀ, ਸੁੰਗੜਣ ਲੱਗੀਆਂ ਸਾਰੀਆਂ ਉਂਗਲਾਂ। ਉੱਠਣ ਲੱਗੀ ਹਲਕੀ ਹਲਕੀ ਬੋਅ। ਚੀਕਣ ਲੱਗੀਆਂ ਰੰਡੀਆਂ. ਨੀਂ। ਇੱਧਰ ਨਹੀਂ। ਉੱਧਰ...ਦੂਰ ਬੈਠ।

ਖੁੱਸਣ ਲੱਗਾ ਸਭ ਕੁਝ ਸਹਿਜੇ ਸਹਿਜੇ। ਝੁੱਗੀ ਚਲੀ ਗਈ...ਤੇ ਹੋਰ ਸਭ ਕੁਝ। ਰਹਿ ਗਈ ਇੱਕ ਉਮੀਦ...ਹੁਣ ਤਕ ਨਹੀ ਗਈ। ਫੁੱਟਪਾਥ ਦੇ ਹਨੇਰੇ ਕੋਨੇ 'ਚ ਮੈਲੀਆਂ ਲੀਰਾਂ ਵਿਚ ਰਖਿਆ ਹੋਇਆ ਏ ਇੱਕ ਡੱਬਾ। ਡੱਬੇ 'ਚ ਤਸਵੀਰ...ਜੋ ਅੰਦਰ ਖਿੱਚੀ ਗਈ ਸੀ...ਇਕ ਤੇ ਇਕ. .ਦੋ ਰੁਪਏ 'ਚ। ਪਰ ਕਿਥੇ ਚਲਾ ਗਿਆ ਤਸਵੀਰ ਵਾਲਾ? ਇਕ ਵਿਹਲੜ ਗਰੀਬ ਬੁਰੇ ਹਾਲ..ਕਿਉਂ ਨਹੀਂ ਪਰਤਿਆ ਹੁਣ ਤੀਕ, ਤਲਾਸ਼ ਜਾਰੀ...ਹਾਰ ਨਹੀਂ ਮੰਨਦੀ ਰੋਜ਼ੀ। ਗਲੀਆਂ ਸੁੰਗੜੀਆਂ ਉਂਗਲੀਆਂ ਦੂਰ ਦਾ ਚੱਕਰ ਕੱਟ ਆਉਂਦੀਆ ਨੇ। ਬੈਠ ਜਾਂਦੀ ਹੈ ਥੱਕਣ ਦੇ ਬਾਅਦ...ਉਠ ਕੇ ਫਿਰ ਚਲਣਾ ਸ਼ੁਰੂ ਕਰ ਦਿੰਦੀ ਹੈ। ਪਾਣੀ 'ਚ ਖੜੀਆਂ ਵੱਡੀਆਂ ਬੇੜੀਆਂ, ਕਾਲੀ ਰੇਤ ਨਾਲ ਭਰੀਆਂ ਹੋਈਆਂ... ਇਹਨਾਂ ਵਿਚ ਮਸ਼ਾਲਾਂ ਦੀ ਰੌਸ਼ਨੀ ਫੈਲ ਰਹੀ ਹੈ ਚਾਰੇ ਪਾਸੇ।...ਨਹੀ ਪਰਤਿਆ। ਇੰਤਜ਼ਾਰ ਜਾਰੀ ਹੈ। ਹਾਰ ਨਹੀ ਮੰਨੇਗੀ।...ਹਾਂ ਮੈਨਾਬਾਈ। ਉਹ ਤੈਨੂੰ ਰੋਟੀ ਨਹੀਂ ਦਿੰਦਾ...ਉਲਟਾ ਤੂੰ ਹੀ ਉਹਨੂੰ ਖਾਣਾ ਦੇਂਦੀ ਹੈਂ...ਨਹੀਂ? ਫ਼ਾਇਦਾ ਕੀ ?

ਕੀ ਫ਼ਾਇਦਾ? ਛੱਡ ਕਿਉਂ ਨਹੀਂ ਦਿੰਦੀ, ਇਹੋ ਜਿਹੇ ਮਰਦ ਨੂੰ?...ਇਹੋ ਜਿਹੇ ਮਰਦ ਨਾਲੋਂ ਬਗ਼ੈਰ ਮਰਦ ਠੀਕ। ਪਰ ਨਹੀਂ ਹੁੰਦਾ। ਕਦੋਂ ਹੋਇਆ ਸੀ ਇੰਜ ਕਿ ਬੱਦਲ ਛਾ ਗਏ ਸਨ ਆਸਮਾਨ 'ਤੇ। ਆਏ ਤੇ ਪਰਤ ਗਏ ਰੋਜ਼... ਘਿਰ ਘਿਰ ਕੇ। ਫਿਰ ਆਉਣਗੇ ਜ਼ਰੂਰ, ਵਰ੍ਹਨਗੇ

ਕਦੀ। ਫੁੱਟਪਾਥ 'ਤੇ ਰਹਿਣ ਵਾਲਿਆਂ ਨੂੰ ਸਿਰ ਢੱਕਣ ਦੀ ਤਲਾਸ਼। ਛੇ ਮਹੀਨਿਆਂ ਦਾ ਢਿੱਡ...ਭਟਕ ਰਹੀ ਹੈ, ਮੈਨਾ। ਪੋਪਟ ਅੱਗੇ ਅੱਗੇ। ਨਹੀਂ ਮਿਲਦੀ ਛੱਤ...ਦੌੜਦੀ ਜਾਂਦੀ ਹੈ। ਮੂੰਹ ਪੀਲੇ।...ਬੁਲ੍ਹ ਸੁੱਕੇ। ਚੱਪਾ ਰੋਟੀ....ਦੋ ਟੁਕੜੇ। ਖਾਂਦੇ ਨੇ ਦੋਵੇਂ...ਪੀਂਦੇ ਨੇ ਪਾਣੀ। ਇੱਕ ਚਾਲੂ ਚਾਹ...ਫਿਰ ਦੋ ਹਿੱਸੇ... ਕੱਪ 'ਚ ਤੇ ਪਲੇਟ 'ਚ। ਕਿਥੋਂ ਆਏ ਨੇ ਦੋ ਆਦਮੀ....ਪਤਾ ਨਹੀਂ। ਇੱਕ ਬਹੁਤ ਵੱਡਾ ਸ਼ਹਿਰ...ਭੀੜ ਨਾਲ ਭਰਿਆ ਫੁੱਟਪਾਥ...ਫਿਰ ਆਏ ਬੱਦਲ। ਹੁਣ ਨਹੀਂ ਪਰਤਣਗੇ...ਵਰ੍ਹਨਗੇ...ਵਰ੍ਹਨਗੇ ਵਾਰ...ਵਾਰ। ਇੱਕ ਛੱਤ ਦੀ ਤਲਾਸ਼। ਇੱਕ ਵੱਡਾ ਢਿੱਡ ਕੱਢੀ ਲਿਆ ਕੇ ਦਿੰਦੀ ਏ ਟੁਕੜੇ...ਲਕੜੀਆਂ ਦੇ। ਬਣ ਰਿਹਾ ਹੈ ਛੱਪਰ ਰੇਲ ਦੀਆਂ ਪਟੜੀਆਂ ਦੇ ਕੋਲ। ਘਰ...ਦੋ ਬੰਦਿਆਂ ਦਾ। ਰਿਮਝਿਮ ਰਿਮਝਿਮ ਪਾਣੀ। ਚਿੱਕੜ। ਦੋ ਕਮਜ਼ੋਰ ਬੰਦੇ। ਰਾਤ ਫਿਰ ਰਾਤ। ਫਿਰ ਓਹੀ ਪਾਣੀ....ਰਿਮਝਿਮ ਰਿਮਝਿਮ। ਤੇਜ਼ ਦਰਦ...ਤੜਫਦੀ ਰਹਿੰਦੀ ਏ ਮੈਨਾ। ਵਗਦਾ ਜਾਂਦਾ ਏ ਪਾਣੀ। ਚੋਂਦਾ ਰਹਿੰਦਾ ਏ ਛੱਪਰ...ਹਰ ਥਾਂ...ਹਰ ਪਾਸੇ ਬਰਸਾਤ ਖ਼ਤਮ ਹੋ ਗਈ...ਜਾਂ ਨਹੀਂ ਹੋਈ। ਆ ਗਏ ਨੀਲੀ ਵਰਦੀ ਵਾਲੇ। ਹੱਥਾਂ 'ਚ ਲਾਠੀਆਂ...ਸਿਰ ਤੇ ਟੋਪੀਆਂ...ਲੋਹੇ ਦੀਆਂ। ਤੋੜ ਦਿੱਤੇ ਗਏ ਛੱਪਰ...ਖਿੱਲਰ ਗਏ ਟੁੱਕੜੇ। ਸਮਾਨ ਦੀ ਗੰਢ...ਦੋ ਮਹੀਨਿਆਂ ਦਾ ਬੱਚਾ। ਫਿਰ ਓਹੀ ਤਲਾਸ...ਇੱਥੋਂ ਉਥੇ...ਉੱਥੇ ਹਰ ਥਾਂ। ਰੇਲ ਦੀਆਂ ਪਟੜੀਆਂ ਦੇ ਕੰਢੇ...ਦੂਰ ਦੂਰ .... ਸਾਗਰ ਦੀਆਂ ਕਾਲੀਆਂ ਚਟਾਨਾਂ ਉਤੇ.. ਬਾਰ ਬਾਰ ਪਰਤ ਜਾਣਾ। ਸਵੇਰ ਦਾ ਸਵਾਲ ਸ਼ਾਮ ਤਕ...ਅਤੇ ਦੂਸਰੀ ਸਵੇਰ ਤਕ...ਅਗਲੀ ਸਾਮ ਤਕ...ਅਤੇ ਅਗਲੀ ਸਵੇਰ ਤਕ.. ਹੱਲ ਨਹੀਂ ਹੁੰਦਾ। ਹੁਣ ਲੜਦੇ ਹਨ ਦੋਵੇਂ। ਗਾਲ੍ਹਾ ਤੇ ਕੁੱਟਮਾਰ।

ਬਣਦੀਆਂ ਨੇ ਝੁੱਗੀਆਂ..ਟੁੱਟਦੀਆਂ ਵੀ ਨੇ। ਖ਼ਾਮੋਸ਼ ਰਹਿੰਦੀ ਹੈ, ਮੈਨਾ...ਅਤੇ ਬੋਲਣ ਲਗਦੀ ਹੈ। ਆ ਰਿਹਾ ਸਾਲਾ, ਇੱਧਰ ਵੀ. । ਇੱਧਰ ਉਧਰ ਦੇਖਦੀ ਹੈ, ਰੋਜ਼ੀ।.. ਕੌਣ ਆਉਂਦਾ ਹੈ, ਮੈਨਾਬਾਈ?

ਉਹੀ ਹਰਾਮੀ ਦੀ ਔਲਾਦ। ਕਿੰਨਾ ਛਡਦੀ ਰਹੀ ਆਂ ਇਹਨੂੰ...ਪਰ ਇਹ ਸੂਰ ਕਿੱਥੇ ਛੱਡਦੈ ਮੇਰੀ ਜਾਨ। ਇੱਥੋਂ ਦੌੜ ਕੇ ਸ਼ਿਵੜੀ ਗਈ ਸੀ ਮੈਂ...ਤਾਂ ਦੂਸਰੇ ਹੀ ਦਿਨ ਆ ਗਿਆ, ਪਿੱਛੇ ਪਿੱਛੇ..।

ਹਨੇਰਿਆਂ ਵਲ ਦੇਖਦਾ ਹੋਇਆ ਚੀਕ ਰਿਹਾ ਹੈ, ਪੋਪਟ...ਮੈਨਾ...ਓ ਮੈਨਾ, ਕਿੱਥੇ ਐਂ ਤੂੰ ?

ਖਾਮੋਸ਼ ਰਹਿੰਦੀ ਏ ਹਨੇਰੇ ਵਿੱਚ, ਸਗੋਂ ਡਰ ਜਾਂਦੀ ਏ। ਆਵਾਜ਼ਾ ਮਾਰਦਾ ਰਹਿੰਦਾ ਏ, ਪੋਪਟ। ਬੋਲਦੀ ਜਾਂਦੀ ਹੈ ਹੌਲੀ ਹੌਲੀ।..ਪੈਰ ਫੜ੍ਹ ਲਿਆ ਮੇਰਾ। ਬੋਲਿਆ, ਜੇ ਤੂੰ ਵਾਪਸ ਨਹੀਂ ਚਲੇਗੀ ਤਾਂ ਮੈਂ ਸਮੁੰਦਰ ਵਿੱਚ ਡੁੱਬ ਕੇ ਮਰ ਜਾਵਾਂਗਾ। ਕਿੰਨੀ ਚਾਪਲੂਸੀ ਕੀਤੀ ਮੇਰੀ। ਕਹਿਣ ਲੱਗਾ ਕਿ ਮੈਂ ਹੁਣ ਤੈਨੂੰ ਧੰਦਾ ਨਹੀਂ ਕਰਨ ਦੇਵਾਂਗਾ...ਤੂੰ ਇੱਕ ਵਾਰ ਚਲ ਵਾਪਿਸ, ਬਸ ਇੱਕ ਵਾਰ। ਸਾਲਾ ਝੂਠਾ...ਕਮੀਨਾ।

ਹੁਣ ਆ ਗਿਆ ਹੈ ਨੇੜੇ। ਤੂੰ ਐਧਰ ਬੈਠੀ ਹੈਂ, ਮੈਂ ਉਧਰ ਭਟਕਦਾ ਫਿਰਿਆ... ਚਲ...ਘਰ ਚਲ..।

ਰੇਤ ਦੇ ਜਹਾਜ਼ਾਂ 'ਤੇ ਫਿਰ ਹੋ ਗਈ ਰੌਸ਼ਨੀ। ਸ਼ੁਰੂ ਹੋ ਗਈ ਰਾਤ ਦੀ ਸ਼ਿਫਟ। ਦੌੜਨ ਲੱਗੇ ਮਜ਼ਦੂਰ। ਕਾਲੇ ਤਖ਼ਤਿਆਂ ਥੱਲੇ ਕੰਬਦਾ ਹੋਇਆ ਪਾਣੀ।

ਜਵਾਬ ਨਹੀਂ ਦਿੰਦੀ, ਮੈਨਾ।

ਚਲ ਨਾ ਘਰ ਨੂੰ। ਨਹੀਂ ਚਲੇਂਗੀ? ਪਰ੍ਹੇ ਕਰ ਲੈਂਦੀ ਏ ਮੂੰਹ।...ਨਹੀਂ ...ਨਹੀਂ। ਕਿਉਂ ਨਹੀਂ ਚਲੇਂਗੀ ?

ਮੈਂ ਨਹੀਂ ਜਾਣਾ...ਇਥੇ ਹੀ ਬੈਠਣਾ ਹੈ...।

ਇੱਥੇ ਹੀ ਬੈਠਣਾ ਹੈ?...ਹੋਰ ਨੇੜੇ ਆ ਜਾਂਦਾ ਹੈ।...ਕਿਉਂ ?

ਕਿਸ ਲਈ?

ਚੀਕਦੀ ਹੈ.. ਦੇਖ। ਕਹਿ ਦਿੱਤਾ ਤੈਨੂੰ...ਦਿਮਾਗ਼ ਨਾ ਖਾ ਮੇਰਾ। ਨਹੀਂ ਜਾਣਾ ਮੈਂ ਕਿਧਰੇ ਵੀ।

ਪਰ ਬੋਲ ਤਾਂ ਸਹੀ, ਕਿਉਂ ਨਹੀਂ ਜਾਣਾ...?

ਨਹੀਂ ਜਾਣਾ ਦੱਸਿਆ ਨਾ ...ਤਾਂ ਨਹੀਂ ਜਾਣਾ ...।

ਇਥੇ ਹੀ ਰਹੇਂਗੀ ਤੂੰ ਹੁਣ?

ਹਾ।

ਕਦੀ ਨਹੀਂ ਜਾਵੇਂਗੀ ਘਰ ?

ਕਦੀ ਨਹੀਂ।

ਠੀਕ ਹੈ ... ਤਾਂ ਮੈਂ ਵੀ ਇਥੇ ਹੀ ਬੈਠਦਾਂ। ਮੈਂ ਵੀ ਕਦੀ ਨਹੀਂ ਜਾਵਾਂਗਾ ਘਰ। ਇਕਦਮ ਮੁੜ ਜਾਂਦੀ ਹੈ। ..ਦੇਖ ਓਏ। ਮੈਨੂੰ ਜ਼ਿਆਦਾ ਤੰਗ ਨਾ ਕਰ, ਮੈਂ ਕਹਿ ਦਿੱਤਾ ਤੈਨੂੰ...ਹਾਂ...ਠੀਕ ਨਹੀ ਹੋਵੇਗਾ.. । ਰੋਜ਼ੀ ਵਲ ਮੁੜ ਜਾਦਾ ਹੈ, ਪੋਪਟ। .. ਕੀ ਮੈਂ ਇਹਨੂੰ ਤੰਗ ਕੀਤਾ ਏ ਰੋਜ਼ੀ? ਤੂੰ ਸੱਚ ਬੋਲ। ਮੈਂ ਤਾ ਸਿਰਫ਼ ਘਰ ਚਲਣ ਲਈ ਕਹਿਨਾ, ਹੋਰ ਕੁਝ ਨਹੀਂ।

ਪਰ ਉਹ ਗੁੱਸੇ ਹੈ ਨਾ ਤੇਰੇ ਨਾਲ।

ਗੁੱਸੇ। ਕਿਸ ਲਈ ਗੁੱਸੇ? ਕੀ ਕੀਤਾ ਮੈਂ? ਮੈਂ ਤੇ ਇਹ ਕਿਹਾ ਕਿ ਮੈਨੂੰ ਤਕਲੀਫ਼ ਹੋਏ ਤਾਂ ਪਰਵਾਹ ਨਹੀਂ. .ਇਸ ਨੂੰ ਨਹੀਂ ਹੋਣੀ ਚਾਹੀਦੀ।

ਅਚਾਨਕ ਚੀਕਣ ਲਗਦੀ ਹੈ ਮੈਨਾ।... ਸਾਲਾ ਹਰਾਮੀ ਕਮੀਣਾ, ਮਾਂ ਚੋਦ...ਝੂਠ ਬੋਲਦਾ ਹੈ। ਕੋਈ ਸਰਮ ਹੈ ਤੈਨੂੰ? ਮੈਨੂੰ ਤਕਲੀਫ਼ ਹੋਣੀ ਨਹੀਂ ਮੰਗਦਾ। ਤੇਰਾ ਮੂੰਹ ਸੜ ਜਾਏਗਾ ..ਮੁਰਦਾ ਨਿਕਲੇਗਾ ਤੇਰਾ।

ਦੇਖ ਤੂੰ ਨਾ ਮਾਰ। ਘਰ ਵਿਚ ਝਗੜਾ ਕੀਤਾ ਤੇ ਇਥੇ ਆਈ। ਹੁਣ ਇਥੇ...ਝਗੜਾ ਕਰੇਂਗੀ ਤਾ ਠੀਕ ਨਹੀਂ ਹੋਏਗਾ.. ਭਲਾ ਕੀ। ਉਠ ਕੇ ਖੜੀ ਹੋ ਜਾਂਦੀ ਹੈ ਮੈਨਾ। ਸਮਝਾਉਂਦੀ ਹੈ ਰੋਜ਼ੀ।...ਘਰ ਜਾਣ ਵਿਚ ਕੋਈ ਹਰਜ਼ ਨਹੀਂ, ਮੈਨਾਬਾਈ। ਇਥੇ ਝਗੜਾ ਕਰਨ ਨਾਲ ਕੀ ਹੋਵੇਗਾ।

ਤੂੰ ਚੁੱਪ ਰਹਿ। ਅਕਲ ਨਾ ਸਿਖਾ ਮੈਨੂੰ। ਮੈਂ ਝਗੜਾ ਕਰਦੀ ਹਾਂ ਕਿ ਇਹ ਕਰਦੈ? ਨਹੀਂ ਜਾਂਦੀ ਮੈਂ...ਕੀ ਕਰੇਗਾ ਇਹ ਮੇਰਾ।

ਹੁਣ ਫੇਰ ਇੱਕਠੇ ਹੋਣ ਲੱਗੇ ਨੇ ਲੋਕ...ਰਾਹ ਚਲਣ ਵਾਲੇ। ਫੇਰ ਸ਼ੁਰੂ ਹੋ ਜਾਂਦਾ ਹੈ ਤਮਾਸ਼ਾ। ਹੱਥ ਫੜ੍ਹ ਲੈਂਦਾ ਹੈ ਪੋਪਟ।...ਤੂੰ ਇਥੇ ਤਮਾਸ਼ਾ ਨਾ ਕਰ ਹੁਣ। ਕੀ ਕਿਹਾ ਮੈਂ... ਲੈ ਕੇ ਜਾਵਾਗਾ ਤੈਨੂੰ ..।

ਹੱਥ ਛੱਡ ਮੇਰਾ।...ਤੂੰ ਕੁਝ ਨਹੀਂ ਖਾਧਾ...ਮੈਂ ਵੀ ਕੁਝ ਨਹੀਂ ਖਾਧਾ।

ਹੁਣ ਤੂੰ ਚਲ। ਲੈ ਕੇ ਜਾਵਾਂਗਾ ਮੈ ਤੈਨੂੰ...ਸੱਚ ਕਹਿਣਾ। ਸੱਚ ਦਾ ਬੱਚਾ। ਮੈਂ ਕਿਹਾ ਹੱਥ ਛੱਡ ਦੇ...। ਛੱਡਦਾ ਹੈਂ ਕਿ ਨਹੀਂ? ਫੇਰ ਵੀ ਨਹੀਂ ਛੱਡਦਾ ਹੱਥ। ਦੂਸਰੇ ਹੱਥ ਨਾਲ ਦਬਾਦਬ ਮੁੱਕੇ ਮਾਰਨ ਲਗਦੀ ਹੈ, ਮੈਨਾ।...ਛੱਡ ਮੇਰਾ ਹੱਥ। ਛੱਡ। ਮਾਂ ਚੋਦ। ਕਮੀਨੇ। ਤੇਰਾ ਮੁਰਦਾ ਨਿਕਲੇ। ਤੇਰੀ ਮੌਤ ਦੇਖਾਂ ਮੈਂ। ਛੱਡ...ਛੱਡ। ਮਾਰ ਖਾਂਦਾ ਜਾਂਦਾ ਹੈ ਪੋਪਟ...ਹੱਥ ਨਹੀਂ ਛੱਡਦਾ...ਤੂੰ ਮਾਰ ਲੈ ਜਿੰਨਾਂ ਮਾਰਨੈ। ਲੈ ਕੇ ਜਾਵਾਂਗਾ ਤੈਨੂੰ, ਮੈਂ...। ਹੁਣ ਫਿਰ ਇਕੱਠੀ ਹੋ ਗਈ ਭੀੜ। ਹਫ ਗਈ, ਮੈਨਾ...ਫੇਰ ਵੀ ਮਾਰੀ ਤੁਰੀ ਜਾਂਦੀ ਹੈ। ਮਾਰੀ ਜਾਂਦੀ ਹੈ... ਰੌਦੀ ਜਾਂਦੀ ਹੈ। ਅੱਖਾਂ ਵਿਚੋਂ ਅੱਥਰੂਆਂ ਦੀ ਧਾਰ...ਤੇ ਮਾਰੀ ਜਾਂਦੀ ਹੈ ਮੁੱਕੇ। ..ਕਮੀਣਾ ਸੂਰ ਦੀ ਔਲਾਦ। ਮਾਂ ਚੋਦ। ਭੈਣ ਚੋਦ। ਤੇਰਾ ਭਲਾ ਨਹੀਂ ਹੋਏਗਾ। ਤੂੰ ਬਹੁਤ ਤਕਲੀਫ ਦਿੱਤੀ ਏ, ਮੈਨੂੰ.. ਬਹੁਤ ਰੁਆਇਆ।...ਤੇਰਾ ਮੁਰਦਾ.. ਤੇਰੀ ਮੌਤ.. ।ਰੋਕਦੀ ਹੈ ਰੋਜ਼ੀ, ਬਾਰ ਬਾਰ। ਤੂੰ...ਤੂੰ ਪਾਗਲ ਹੋ ਗਈ ਹੈ, ਮੈਨਾਬਾਈ। ਏਦਾਂ ਕਿਉਂ ਕਰਦੈ?। ਬਸ.. ਬਸ ਹੁਣ ਬਸ ਕਰੋ...ਬਸ ਕਰੋ, ਕਹਿੰਦੀ ਹਾਂ ਮੈਂ...। ਸਿਰ ਫਿਰ ਗਿਆ ਮੈਨਾ ਦਾ। ਹਰ ਥਾਂ, ਹਰ ਕਿਸੇ ਨਾਲ ਝਗੜਾ। ਜਦੋਂ ਦੇਖੋ...ਭੀੜ। ਕੀ ਔਰਤ ਹੈ। ਬੀੜੀ ਸੁੱਟ ਦਿੰਦਾ ਹੈ, ਕਿਸਤਈਆ. ਆ ਕੇ ਖੜਾ ਹੋ ਜਾਂਦਾ ਹੈ, ਉਹ। ਤੈਨੂੰ ਕੀ ਹੋ ਗਿਆ, ਮੈਨਾ? ਸਾਰਿਆਂ ਨਾਲ ਟੰਟਾ ਕਰਦੀ ਹੈ। ਬਸ. ਬਸ . ਉਏ ਬਸ...। ਹੱਥ ਫੜ੍ਹ ਲੈਂਦਾ ਹੈ ਕਿਸਤਈਆ। ਚੀਕ ਰਹੀ ਹੈ। ..ਮੈਂ ਕਿਹਾ, ਮੇਰਾ ਹੱਥ ਛੱਡ ਦੇ .. ਛੱਡ ਦੇ। ਮੈਂ ਨਹੀਂ ਜਾਵਾਂਗੀ...ਨਹੀਂ ਜਾਵਾਗੀ ਇਹਦੇ ਨਾਲ. ਕਦੀ ਨਹੀਂ। ਜਾਨਵਰ. .ਸਾਲਾ ਜਾਨਵਰ. .ਸਾਲਾ ਹਰਾਮੀ।

ਭੀੜ ਨੂੰ ਸਮਝਾ ਰਿਹਾ ਹੈ, ਪੋਪਟ।...ਬਹੁਤ ਗਰਮ ਮਿਜਾਜ ਹੈ ਇਹਦਾ। ਸਾਮ ਨੂੰ ਝਗੜਾ ਕੀਤਾ ਮੇਰੇ ਨਾਲ. ਬਾਅਦ ਵਿਚ ਇਥੇ ਆ ਗਈ। ਮੈਂ ਵੀ ਕੀ ਕਰਾਂ। ਕਿੰਨਾ ਸਮਝਾਉਂਦਾ ਇਸ ਨੂੰ.. ਸਮਝਦੀ ਨਹੀਂ। ਹੁਣ ਘਰ ਨੂੰ ਚਲ ਕਿਹੈ ਤਾਂ ਮੈਨੂੰ ਮੁੱਕੇ ਮਾਰਦੀ ਐ ਵੇਖੋ ਨਾ. .।

ਉਥੇ ਜ਼ਮੀਨ 'ਤੇ ਬੈਠ ਗਈ ਹੈ। ਹੁਣ ਰੋਦੀ ਜਾਂਦੀ ਹੈ .ਗਾਲ੍ਹਾ ਕੱਢੀ ਜਾਦੀ ਹੈ। ਹੱਥ ਫੜ੍ਹ ਕੇ ਉਠਾਉਂਦਾ ਹੈ, ਕਿਸਤਈਆ।. .ਹੁਣ ਉਠ ਵੀ .ਬਹੁਤ ਹੋ ਗਿਆ ਇਹ ਝਗੜਾ। ਜਾਹ ਘਰ ਨੂੰ। ਕੀ ਕਿਹੈ ਮੈਂ...ਜਾਹ ਘਰ ਨੂੰ ਲੈ ਜਾਹ ਉਏ . ਲੈ ਜਾਹ ਇਹਨੂੰ। ਜਾਵੇਗੀ ਜਾਏਗੀ ਤੇਰੇ ਨਾਲ। ਚਲੋ ਇਥੋਂ। ਭੀੜ ਨੂੰ ਡਾਂਟਦਾ ਹੈ...ਚਲੋ. ਜਾਓ ਇਥੋ। ਜਾਓ ਓਏ। ਕੀ ਦੇਖਦੇ ਓ.. ਰੰਡੀ ਦਾ ਨਾਚ ਹੋ ਰਿਹੈ, ਇਥੇ। ਸਾਲਾ ਰੋਜ਼ ਝਗੜਾ ਹੁੰਦਾ..ਕਦੀ ਕੁਝ. ਕਦੀ ਕੁਝ। ਚਲੋ ਦੌੜੋ ਇਥੋਂ। ਕੁਝ ਚਲੇ ਗਏ. .ਕੁਝ ਜਾ ਰਹੇ ਨੇ। ਗੋਡਿਆ 'ਤੇ ਸਿਰ ਰਖਦੀ ਹੌਲੀ ਹੌਲੀ ਸਿਸਕ ਰਹੀ ਹੈ, ਮੈਨਾ। ਕੋਲ ਬੈਠ ਗਿਆ, ਪੋਪਟ। ਕੁਝ ਪਲ ਡੁਬਦੇ ਨੇ..ਕੁਝ ਉਪਰ ਆ ਜਾਂਦੇ ਨੇ। ਰਾਤ ਦਾ ਵਕਤ.. ਸੁੱਤਿਆ ਜਾਗਦਿਆ ਬੀਤੀ ਜਾਦਾ ਏ। ਉਸ ਪਾਰ. ਸਫ਼ੈਦ ਰੌਸ਼ਨੀਆ ਦੀ ਕਤਾਰ...ਡੁਬਦੀ ਜਾਂਦੀ ਹੈ ਹੌਲੀ-ਹੌਲੀ। ਕਬਾਬ ਤੇ ਮੱਛੀਆ ਦੀਆਂ ਛਾਬੜੀਆਂ ਵਾਲੇ ਚਲੇ ਗਏ। ਸੜਕ ਸੁੰਨ..ਫੁੱਟਪਾਥ ਖ਼ਾਮੋਸ਼. .ਪੁਲ ਦੀਆ ਪੌੜੀਆ ਦੇ ਕੋਲ ਭੀੜ. ਨੰਬਰ ਖੇਡਣ ਵਾਲਿਆ ਦੀ।

ਫੁੱਟਪਾਥ 'ਤੇ ਹੁਣ ਵੀ ਬੈਠੇ ਹਨ ਦੋਵੇਂ...ਚੁੱਪਚਾਪ...ਥੱਕੇ ਹੋਏ। ਇੱਕ ਲੰਮੀ ਚੁੱਪ...ਫੇਰ ਇਕ ਹੋਰ ਲੰਮੀ ਉਬਾਸੀ। ਰੋਣਾ ਖ਼ਤਮ ਹੋ ਗਿਆ...ਗਾਲ੍ਹਾਂ ਬਾਕੀ ਹਨ। ਸਾਲਾ। ਤੂੰ ਫਸਾਇਆ...ਮੈਨੂੰ

ਧੋਖਾ ਦਿੱਤਾ...। ਫਿਰ ਇੱਕ ਲੰਮੀ ਚੁੱਪ.. .ਨਾ ਮੈਂ ਤੈਨੂੰ ਫਸਾਇਆ. .ਨਾ ਤੂੰ ਮੈਨੂੰ ਫਸਾਇਆ...ਬਸ ਫਸ ਗਏ ਆਪਾਂ, ਮੈਨਾ..ਚਲ ਉਠ ਹੁਣ। ਮੈਂ ਤੇਰੇ ਵਾਸਤੇ ਖਾਣ ਨੂੰ ਕੁਝ ਲਿਆਉਦਾ। ਚੁੱਲ੍ਹੇ ਵਿਚ ਪਾ ਉਸ ਨੂੰ। ਮੈਨੂੰ ਨਹੀਂ ਚਾਹੀਦਾ ਤੇਰਾ ਕੁਝ ਵੀ। ਕੀ ਕਿਹਾ ਸੀ ਤੂੰ...ਧੰਦਾ ਕਰੇਂਗਾ ਤਾ ਪੇਟ ਭਰੇਗਾ ਮੇਰਾ। ਹੁਣ ਧੰਦਾ ਕਰਦੀ ਆਂ ਮੈਂ ਤੇ ਪੇਟ ਭਰਦੀ ਆਂ ਤੇਰਾ...।

ਫੇਰ ਲੰਮੀ ਚੁੱਪ ਮੈਂ ਕੀ ਕਿਹਾ ਤੈਨੂੰ। ਛੋਟਾ ਮੋਟਾ ਧੰਦਾ ਮੈਂ ਨਹੀਂ ਕਰਾਂਗਾ। ਵੱਡਾ ਕੰਮ ਕਰਾਂਗਾ..ਤੇ ਸਭ ਘਾਟਾਂ ਪੂਰੀਆਂ ਕਰਾਂਗਾ। ਹੁਣ ਉਠ ਨਾ ਤੂੰ...ਹੱਥ ਜੋੜਦਾਂ ਤੇਰੇ...ਪੈਰੀਂ ਪੈਨਾਂ.. ਚੀਕਦੀ ਹੈ.. ਕਦੋਂ ਹੋਵੇਗਾ ਤੇਰਾ ਉਹ ਵੱਡਾ ਕੰਮ? ਮੇਰੀ ਮੌਤ ਦੇ ਪਿਛੋਂ? ਸਵੇਰ ਤੋਂ ਚੁੱਲ੍ਹਾ ਨਹੀਂ ਬਲਿਆ। ਸ਼ਾਮ ਨੂੰ ਕੁੱਤੀ ਵਾਂਗੂ ਚੱਕਰ ਕਟਦੀ ਹਾਂ। ਇਕ ਵੀ ਗਾਹਕ ਨਹੀਂ ਮਿਲਦਾ। ਮਰ ਗਏ ਸਾਰੇ। ਹਰ ਰੋਜ ਇੰਜ ਹੀ ਹੁੰਦਾ ਐ। ਮੈਂ ਕੀ ਜਾਨਵਰ ਹਾਂ ਬੋਲ। ਕੀ ਬੋਲਿਆ ਸੀ ਤੂੰ. ਚਾਲੀ ਵਿਚ ਖੋਲੀ ਲੈ ਕੇ ਦਿਆਗਾ..ਦੋ ਵਕਤ ਦੀ ਰੋਟੀ....ਲੁੰਗੀ....ਬਲਾਊਜ਼... ਸਿਨੇਮਾ ਲੈ ਕੇ ਜਾਵਾਂਗਾ...ਇਹ ਕਰਾਂਗਾ.. ਉਹ ਕਰਾਂਗਾ। ਕਿਧਰ ਗਿਆ ਉਹ ਸਭ? ਗਧੀ ਦੀ ਗਾਂਡ ਵਿਚ ਵੜ ਗਿਆ। ਸਾਲਾ ਝੂਠਾ। ਕੀ ਹਾਲ ਕਰ ਦਿੱਤਾ ਮੇਰਾ। ਅੱਜ ਇਹਦੇ ਥੱਲੇ ਤੇ ਕੱਲ੍ਹ ਉਹਦੇ। ਫੇਰ ਵੀ ਭੁੱਖੀ ਮਰਦੀ ਆਂ। ਓਧਰ ਛੋਕਰਾ ਹੋਟਲ ਦਾ ਗੰਦ ਖਾਦਾ। ਕਿਉਂ ਇਹ. ਸਭ ਝੂਠ ਬੋਲਿਆ ਤੂੰ?

ਪਤਾ ਨਹੀਂ ਕਦੋਂ ਝੁੱਕ ਗਿਆ ਸੀ ਸਿਰ। ਚੁੱਕ ਲੈਂਦਾ ਹੈ ਹੌਲੀ-ਹੌਲੀ। ਮੈਂ ਝੂਠੀ ਗੱਲ ਕਦੀ ਨਹੀਂ ਕੀਤੀ। ਸਭ ਕਰਾਗਾ ਮੈ ਪਰ ਝੂਠੀ ਗਲ ਨਹੀ ਕਰਾਂਗਾ। ਪਹਿਲੇ ਕਿਹਾ...ਹੁਣ ਵੀ ਕਹਿੰਦਾ. ਮੇਰੀ ਜਿੰਦਗੀ ਵਿਚ ਸਿਰਫ਼ ਇਕੋ ਹੀ ਗੱਲ ਹੈ... ਤੈਨੂੰ ਚਾਲੀ ਵਿਚ ਖੋਲੀ ਲੈ ਕੇ ਦੇਣਾ ਤੈਨੂੰ ਚੰਗਾ ਕਪੜਾ ਲੈ ਕੇ ਦੇਣਾ. ਤੈਨੂੰ ਇਥੋਂ ਲੈ ਕੇ ਜਾਣਾ। ਮੈਂ ਤੈਨੂੰ ਕਹਿੰਦਾ, ਮੈਨਾ ਯਾਦ ਰੱਖੀ. ਇੱਕ ਦਿਨ ਮੇਰਾ ਵਕਤ ਜਰੂਰ ਆਏਗਾ।...ਜ਼ਰੂਰ ਆਏਗਾ। ਤੂੰ ਕਹੀਂ ਮੈਨੂੰ..।

ਬਹੁਤ ਭੈੜਾ ਮੂੰਹ ਬਣਾਉਂਦੀ ਹੈ ਹਨੇਰੇ ਵਿਚ।. ਜਾ ਓਏ ਵੱਡਾ ਆਇਆ ਟਾਇਮ ਵਾਲਾ। ਮੇਰੇ ਮਰਨ ਪਿਛੋਂ ਆਏਗਾ ਤੇਰਾ ਟਾਇਮ। ਜਦੋਂ ਤੱਕ ਮੈਂ ਜਿਊਂਦੀ ਆ ਤਦ ਤੱਕ ਤਾਂ ਨਹੀਂ ਆਏਗਾ. .।

ਠੀਕ ਹੈ। ਫਿਰ ਸਿਰ ਝੁਕਾ ਲੈਂਦਾ ਹੈ। . ਨਹੀ ਆਏਗਾ ਤਾ ਨਾ ਸਹੀ। ਪਰ ਮੈ ਤਾਂ ਉਸ ਟੈਮ ਦੀ ਰਾਤ ਦੇਖਦਾ। ਆਦਮੀ ਕਿਸੇ ਦੀ ਜ਼ਿਦਗੀ ਕਿਸੇ ਚੀਜ ਵਾਸਤੇ.. ਕਿਸੇ ਵਾਸਤੇ.. ਕਿਸੇ ਦੀ ਕਿਸੇ ਵਾਸਤੇ। ਮੇਰੀ ਜਿੰਦਗੀ ਉਸ ਟੈਮ ਵਾਸਤੇ! ਅਤੇ ਮੈਨੂੰ ਭਰੋਸਾ ਹੈ. ਮੇਰਾ ਉਹ ਟੈਮ ਜ਼ਰੂਰ ਆਏਗਾ। ਹੁਣ ਤੂੰ ਉਠੇਂਗੀ ਕਿ ਇਥੇ ਹੀ ਬੈਠੀ ਰਹੇਂਗੀ ਸਾਰੀ ਰਾਤ। ਚਲ ਉੱਠ।

ਹਥ ਫੜ੍ਹ ਕੇ ਉਠਾਉਂਦਾ ਹੈ, ਮੈਨਾ ਨੂੰ. ਅਤੇ ਉਠ ਜਾਦੀ ਹੈ, ਮੈਨਾ। ਰੋਜ਼ੀ ਦਿਖਾਈ ਨਹੀ ਦਿੰਦੀ। ਦਿਖਾਈ ਦਿੰਦਾ ਹੈ ਗੋਦੜੀ ਦਾ ਢੇਰ। ਜਾਗਦਾ ਹੈ ਕਿ ਸੁੱਤਾ...ਪਤਾ ਨਹੀਂ। ਲੰਘਣ ਲਗਦੇ ਨੇ ਖੰਭੇ .ਇੱਕ ਦੇ ਬਾਅਦ ਇਕ। ਪੈਰ ਬਚਾਉਂਦੇ ਹੋਏ ਫੁੱਟਪਾਥ ਉਤੇ ਸੌਣ ਵਾਲਿਆਂ ਦੇ। ਪੁੱਲ ਦੀ ਤੇਜ਼ ਰੌਸ਼ਨੀ ਦੇ ਥੱਲੇ ਹਨੇਰਾ ਤੇਜ਼ ਦੌੜਣ ਵਾਲੀਆਂ ਗੱਡੀਆਂ ਦੇ ਉਜਾਲੇ ਨਾਲ ਟੁੱਟ ਕੇ ਫੇਰ ਜੁੜ ਜਾਦਾ ਏ। ਇਕ ਚਮਕ ਗਾਇਬ ਹੋ ਜਾਦੀ ਹੈ, ਹੌਲੀ-ਹੌਲੀ। ਸੁੱਤੇ ਹੋਏ ਲੋਕ.. ਫਿਰ ਸੌਂ ਜਾਦੇ ਨੇ ਪਾਸਾ ਮੋੜ ਕੇ। ਭਿੰਨਭਿਨਾ ਕੇ ਜਾਗ ਜਾਦੀਆਂ ਨੇ ਮੱਖੀਆਂ। ਫੇਰ ਸੌਂ ਜਾਦੀਆ ਹਨ। ਇਕ ਹਨੇਰੇ ਕੋਨੇ ਵਿਚ ਜਾਗਦਾ ਹੋਇਆ ਇੱਕ ਸ਼ਰਾਬੀ...ਚੀਕ ਰਿਹਾ ਹੈ।

ਦੇ ਰਿਹਾ ਹੈ ਗਾਲ੍ਹਾਂ...ਕਿਸੇ ਅਨਜਾਣ ਨੂੰ। ਗਾਲੀਆਂ ...ਗਾਲੀਆਂ ...ਹੋਰ ਗਾਲੀਆਂ। ਕਿਸੇ ਅਨਜਾਣ ਨੂੰ। ਅਨਜਾਣ ... ਜਿਸ ਵਿਚ ਸਭ ਕੁਝ...ਇੱਕ ਆਦਮੀ....ਇੱਕ ਦੁਨੀਆ...ਇੱਕ ਧਰਤੀ ... ਆਸਮਾਨ ... ਇਨਸਾਨ ... ਭਗਵਾਨ ... ਥਥਲਾਉਂਦੀ ਹੋਈ ਜ਼ੁਬਾਨ ...ਉਗਲੀ ਜਾਂਦੀ ਹੈ। ...ਤੇਰੀ ਮਾਂ ਦੀ ...। ਸਾਲਾ ਭੈਣ ਚੋਦ। ਨਾ ...ਨਾ ਨਹੀਂ ਮਿਲੇਗਾ...ਮ...ਮ...ਮਤ ਮਿਲ। ਹਾ...ਹਾ...ਹੰਮ ਬੋਲਦਾ... ਤ ... ਤ... ਤੇਰੀ ਮਾਂ ਦੀ। ਹੁੱਕ। ਤ... ਤ... ਤੇਰੀ ਭੈਣ ਦੀ.... ਹੁੱਕ। ਨ ... ਨ... ਨ... ਨਹੀਂ ਆਉਂਦਾ ... ਨ ... ਨ ...ਨਾ ਆ। ਕ... ਕ .. ਕ... ਕੀ ਸਮਝਦੈ ਆਪਣੇ ਆਪ ਨੂੰ ... ਮ ... ਮ ... ਮੈਂ ਕੁਝ ਨਹੀਂ ਸਮਝਦਾ ਤੈਨੂੰ ... ਹੁੱਕ। ਤ... ਤ ਤੇਰੀ ਮਾਂ ਦੀ ... ਤ ... ਤ... ਤੇਰੀ ਭੈਣ ਦੀ।

ਅਤੇ ਸਭ ਤੋਂ ਆਖਰੀ ਝੁੱਗੀ ਵਿਚ, ਸਭ ਤੋਂ ਜ਼ਿਆਦਾ ਹਨੇਰੇ ਵਿਚ ਜਾਗਦਾ ਹੋਇਆ, ਪੋਪਟ...ਇਕ ਕਹਾਣੀ ਸੁਣਾ ਰਿਹਾ ਹੈ, ਉਨੀਂਦਰੀ ਮੈਨਾ ਨੂੰ ... ਕਹਾਣੀ। ਮਜ਼ਦੂਰੀ ਕਰਾਂਗਾ ਤਾਂ ਕੀ ਮਿਲੇਗਾ ...ਕੁਝ ਨਹੀਂ। ਸਾਰੀ ਜ਼ਿੰਦਗੀ ਇਥੇ ਹੀ ਸੜਨਾ ਪਵੇਗਾ। ਮਜ਼ਦੂਰੀ ਕਰਕੇ ਅਜ ਤਕ ਕਿਸੇ ਨੇ ਖੋਲੀ ਲਈ ਹੈ ਜਾਂ ਮਕਾਨ ਬਣਾਇਆ ਹੈ। ਕੋਈ ਨਹੀਂ। ਫਿਰ ਮੈਂ ਕਿਥੋਂ ਕਰਾਂਗਾ ਇਹ ਸਭ ਕੁਝ...ਕਿਥੋਂ ਲਿਆਵਾਂਗਾ ਖੋਲੀ ਤੇ ਘਰ। ਇਹ ਝੂਠੀ ਗੱਲ ਹੈ ਮੈਨਾ। ਤੂੰ ਇਸ ਤਰ੍ਹਾਂ ਸੋਚਦੀ ਹੈਂ ਤਾਂ ਇਹ ਭੁੱਲ ਹੈ। ਬਹੁਤ ਵੱਡੀ ਭੁੱਲ। ਸਮਝ ਗਈ ਨਾ ਤੂੰ...।

ਸਮਝ ਗਈ, ਮੈਨਾ। ਸੌਂ ਰਹੀ ਹੈ ਜਾਂ ਜਾਗ ਰਹੀ .. ਪਤਾ ਨਹੀਂ। ਪਰ ਸਮਝ ਗਈ। ਮੰਨ ਲੈਂਦਾ ਹੈ, ਪੋਪਟ...ਫੇਰ ਸ਼ੁਰੂ ਕਰ ਦਿੰਦਾ ਹੈ ਬੋਲਣਾ। .. ਜਿਹੜੇ ਲੋਕ ਕੱਲ੍ਹ ਤਕ ਕੰਗਾਲ ਸੀ ... ਅੱਜ ਲੱਖਾਂਪਤੀ ਬਣ ਗਿਆ। ਪੁਲਿਸ ਦਾ ਜੋ ਸਾਬ ਕੱਲ੍ਹ ਤਕ ਉਸ ਨੂੰ ਹਵਾਲਾਤ ਵਿਚ ਬੰਦ ਕਰਦਾ ਸੀ...ਅੱਜ ਉਹ ਹੀ ਉਸ ਨੂੰ ਸਲਾਮ ਕਰਦਾ ਹੈ... ਉਹਦੇ ਨਾਲ ਮੁਰਗੇ ਖਾਂਦਾ ਹੈ...ਦਾਰੂ ਪੀਂਦਾ ਹੈ। ਸਮਝੀ ਕਿ ਨਹੀਂ ਤੂੰ? ਸਭ ਹੋ ਸਕਦੈ...ਪਰ ਕਰਨ ਵਾਲਾ ਚਾਹੀਦੈ। ਅਤੇ ਮੈਂ ਤੈਨੂੰ ਕਹਿੰਦਾਂ, ਮੈਨਾ...ਮੈਂ ਵੀ ਕਰ ਕੇ ਦੱਸਾਂਗਾ...ਦੇਖ ਲਵੀਂ ਤੂੰ। ਉਸ ਹਾਜੀ ਉਮਰ ਨੂੰ ਜਾਣਦੀ ਐ ਤੂੰ? ਮੈਨਾ। ਓ ਮੈਨਾ।

ਸੁੱਤੀ ਹੋਈ ਮੈਨਾ ਨੂੰ ਝੰਜੋੜਦਾ ਹੈ। ... ਸੌਂ ਗਈ? ਹੁਣੇ ਈ? ਉਠ ਉਠ। ..ਹਾਜੀ ਉਮਰ ਨੂੰ ਜਾਣਦੀ ਐ ਨਾ ਤੂੰ? ਨਹੀਂ ਜਾਣਦੀ? ਮੇਰੇ ਨਾਲ ਜੇਲ੍ਹ ਵਿਚ ਸੀ ਕਿਸੇ ਵਕਤ। ਪਹਿਲਾ ਦਾਰੂ ਦਾ ਧੰਦਾ ਕੀਤਾ। ਤਦ ਪੈਸਾ ਕਮਾਇਆ ਥੋੜ੍ਹਾ...ਫਿਰ ਰੰਡੀ ਦਾ ਹੋਟਲ ਚਾਲੂ ਕੀਤਾ। ਥੋੜ੍ਹਾ ਹੋਰ ਪੈਸਾ ਕਮਾਇਆ। ਪਿਛੋਂ ਸਮਗਲਿੰਗ ਦਾ ਕੰਮ ਕੀਤਾ।..ਸਮਗਲਿੰਗ। ਪੰਜ ਸਾਲ ਦੇ ਅੰਦਰ ਬਣ ਗਿਆ ਲੱਖਪਤੀ। ਵੱਡੀਆਂ ਵੱਡੀਆਂ ਬਿਲਡਿੰਗਾਂ ਨੇ ਉਸ ਦੀਆ। ਪੁਲਿਸ ਦੇ ਸਭ ਵੱਡੇ ਸਾਹਿਬ ਲੋਕਾਂ ਨੂੰ ਪਾਰਟੀ ਦਿੰਦਾ...ਵੱਡੇ ਵੱਡੇ ਮਨਿਸਟਰ ਲੋਕ ਉਸ ਨੂੰ ਆਪਣੇ ਘਰ ਬੁਲਾਉਂਦੇ। ਸਮਝ ਗਈ ਨਾ?

ਪਰ ਫੇਰ ਸੌਂ ਗਈ ਮੈਨਾ। ਫੇਰ ਜਗਾ ਦਿੰਦਾ ਹੈ, ਪੋਪਟ। .. ਮੈਂ ਵੱਡੀਆਂ ਵੱਡੀਆਂ ਬਿਲਡਿੰਗਾਂ ਨਹੀਂ ਮੰਗਦਾ, ਮੈਨਾ। ਸਿਰਫ ਇੱਕ ਖੋਲੀ ਤੇ ਥੋੜ੍ਹਾ ਜਿਹਾ ਰੁਪਿਆ ਮੰਗਦਾਂ। ਇਸ ਤੋਂ ਪਿਛੋਂ ਮੈਂ ਇਹ ਕੰਮ ਛੱਡ ਦੇਵਾਂਗਾ।

ਪਾਸਾ ਬਦਲ ਕੇ ਫੇਰ ਸੌਂ ਗਈ, ਮੈਨਾ। ਫੇਰ ਵੀ ਜਾਗਦਾ ਰਹਿੰਦਾ ਹੈ, ਪੋਪਟ। ਹਨੇਰੇ ਵਿਚ ਖੁੱਲ੍ਹੀਆਂ ਹੋਈਆਂ ਅੱਖਾਂ...ਦੇਖਦੀਆਂ ਜਾਂਦੀਆਂ ਹਨ ਤਸਵੀਰਾਂ...ਸੁਣੀ ਜਾਂਦੀਆਂ ਨੇ

ਆਵਾਜ਼ਾਂ। ਪਰ ਸਭ ਕੁਝ ਚੁੱਪ ਹੈ। ਚਾਰੇ ਪਾਸੇ ਸਿਰਫ ਮੱਛਰਾਂ ਦੀ ਭਿਣਭਿਣਾਹਟ। ਇੱਕ ਝੌਂਪੜੇ ਵਿਚ ਹੁਣ ਵੀ ਜਾਗ ਰਹੀ ਹੈ ਸਾਂਵਲੀ ਹਸੀਨਾ. .ਦੇਖੀ ਜਾਂਦੀ ਹੈ ਸੁੱਤੇ ਬੱਚੇ ਨੂੰ। ਹੁਣ ਨਹੀਂ ਆਏਗਾ ਕੋਈ... ਹੁਣ ਨਹੀਂ ਹੋਵੇਗਾ ਕਿਸੇ ਦਾ ਇੰਤਜ਼ਾਰ।

ਕਿ ਹੋ ਜਾਂਦਾ ਹੈ, ਸਵੇਰਾ...ਬਸੀਰਨ ਦਾ ਝੌਂਪੜਾ। ਸੁੱਤੀਆਂ ਹਨ ਤਿੰਨੇ ... ਬਸ਼ੀਰਨ .. ਨੂਰਨ...ਪਾਰਵਤੀ.. .। ਲਹਿੰਗੇ ਤੇ ਚੋਲੀਆਂ ਪਾਈਆ.. ਪੁੱਠੀਆਂ ਸਿੱਧੀਆਂ...ਇਧਰੋਂ ਓਧਰੋਂ। ਰਾਤ ਨੂੰ ਖਾਧੀ ਪਾਓ ਰੋਟੀ ਦੇ ਟੁਕੜੇ ...ਸਬਜ਼ੀ ਦੇ ਡੂਨੇ...ਕਾਗਜ ...ਡੂਨੇ...ਖਿਲਰੇ ਹਨ। ਅੱਠ ...ਨੌਂ...ਦਸ...ਸਭ ਵਜਦੇ ਚਲੇ ਜਾਂਦੇ ਹਨ। ਪਾਸਾ ਬਦਲਦੀ ਹੈ, ਨੂਰਨ। ਭਾਰੀ ਆਵਾਜ਼ ...ਭੈਣ। ਓ ਬਸ਼ੀਰਨ ਭੈਣ। ਬਹੁਤ ਟੈਮ ਹੋ ਗਿਆ ਉੱਠ ਨਾ। ਪਾਸਾ ਬਦਲ ਕੇ ਸੌਂ ਜਾਂਦੀ ਹੈ।

ਕੁਝ ਮਿੰਟਾਂ ਬਾਅਦ ਪਾਸਾ ਬਦਲਦੀ ਹੈ, ਬਸ਼ੀਰਨ। ਨੂਰਨ। ਉਠ ਨੀਂ। ਬਹੁਤ ਦਿਨ ਚੜ੍ਹ ਗਿਆ। ਫਿਰ ਸੌਂ ਜਾਂਦੀ ਹੈ, ਪਾਸਾ ਬਦਲ ਕੇ।

ਪਰ ਸੌਂ ਨਹੀਂ ਹੁੰਦਾ ਜ਼ਿਆਦਾ ਦੇਰ। ਹੌਲੀ ਹੌਲੀ ਖੋਲ੍ਹਣ ਲਗਦੀਆਂ ਨੇ ਅੱਖਾਂ ਤਿੰਨੋਂ। ਪਏ ਪਏ ਅੰਗੜਾਈ.. ਬੋਲਦੀ ਹੈ ਪਾਰਵਤੀ ..ਬਸ਼ੀਰਨ ਭੈਣ। ਅੰਗ ਬਹੁਤ ਟੁੱਟ ਰਹੇ ਨੇ। ਜੀਅ ਨਹੀਂ ਕਰਦਾ ਉੱਠਣ ਨੂੰ।

ਉਬਾਸੀਆ ਲੈਂਦੀ ਹੈ, ਨੂਰਨ। .ਇਹ ਮੰ[illegible] ਕਿ[illegible]ਤਈਆ. .ਦਾਰੂ ਵੇਚਦਾ ਕਿ ਕੁਝ ਹੋਰ। ਸਾਰਾ ਸਰੀਰ ਟੁੱਟ ਜਾਂਦੈ। ਆਵਾਜ਼ ਦਿੰਦੀ [illegible] ਸਾਤੀ। ਚਾਹ ਵਾਲਾ ਚਲਿਆ ਗਿਐ? ਨਾਲ ਵਾਲਾ ਝੌਂਪੜਾ. ਸੁੱਤੀਆ ਪਈਆ ਨੇ ਸਾਰੀਆ। ਕੋਈ ਜਵਾਬ ਨਹੀਂ। ਨੂਰਨ ਨੂੰ ਬਹੁਤ ਤਲਬ ਲੱਗੀ ਹੈ, ਚਾਹ ਦੀ।.. ਪਾਰਵਤੀ। ਤੂੰ ਉਠ ਨਾ ਜ਼ਰਾ। ਆਵਾਜ਼ ਤਾ ਦੇ ਚਾਹ ਵਾਲੇ ਨੂੰ। ਜਿੰਨਾ ਚਿਰ ਚਾਹ ਨਹੀਂ ਪੀਆਂਗੀ . ਉਦੋਂ ਤਕ ਜਾਨ ਨਹੀਂ ਆਏਗੀ ਜਿਸਮ ਵਿਚ।

ਬਾਹਰ ਨਿਕਲ ਕੇ ਆਵਾਜ ਦਿੰਦੀ ਹੈ, ਪਾਰਵਤੀ . .ਏ ਮਲਬਾਰੀ। ਏ ਚਾਹ ਵਾਲੇ। ਉਏ ਸੁਣ ਤਾ ਸਿਰਫ਼ ਇੱਕ ਮਿੰਟ. ।

ਇੱਕ ਹੱਥ ਵਿਚ ਚੋਗਾ...ਦੂਸਰੇ ਵਿਚ ਬਾਲਟੀ। ਨਿਕਲ ਰਿਹਾ ਹੈ ਚਾਹ ਵਾਲਾ।... ਨਹੀਂ ਮੈਨੂੰ ਨਹੀਂ ਟਾਈਮ। ਅਜੇ ਨਹੀਂ ਆਵਾਂਗਾ। ਅਜੇ ਕੁਲੀਆ ਵਾਲੇ ਪਾਸੇ ਜਾਣੈ . ਉਧਰ...।

ਆਪਣੇ ਝੌਂਪੜੇ ਦਾ ਦਰਵਾਜ਼ਾ ਬੰਦ ਕਰਦਾ ਹੈ ਜਲਦੀ ਜਲਦੀ ਅਤੇ ਨਿਕਲ ਜਾਣਾ ਚਾਹੁੰਦਾ ਹੈ ਛੇਤੀ ਹੀ। ਪਰ ਸਾਮ੍ਹਣੇ ਖੜੀ ਹੈ ਪਾਰਵਤੀ। .ਇੰਜ ਕਿਉਂ। ਇਹ ਚੰਗੀ ਦੋਸਤੀ ਐ ਆਪਣੀ। ਇੱਕ ਮਿੰਟ ਲਈ ਚਲ ਨਾ. ਸਿਰਫ਼ ਇਕ ਮਿੰਟ ਭਾਂਵੇਂ ਪਹਿਲਾ ਪੈਸੇ ਲੈ ਲੈ।

ਰੋਜ ਦੀ ਮੁਸੀਬਤ। ਨਹੀਂ ਜਾ ਸਕਦਾ ਹੁਣ।.. ਦੇਖ ਮੈਂ ਚਲਿਆ ਜਾਦਾ ਹੁਣ।... ਪਰ ਦੂਸਰੇ ਲੋਕਾ ਨੂੰ ਪਤਾ ਨਹੀਂ ਲਗਣਾ ਚਾਹੀਦਾ। ਮੇਰੇ ਧੰਦੇ ਦਾ ਟੈਮ ਹੈ। ਜਾ ਰਹੇ ਨੇ ਦੋਵੇ ...ਅੱਗੇ ਪਾਰਵਤੀ, ਪਿੱਛੇ ਮਲਬਾਰੀ। ਇੱਕ ਵੱਡਾ ਪੱਥਰ...ਰੱਖ ਦੇਦਾ ਏ ਚੋਗਾ ਉਸ ਉਤੇ। ਕੌਣ ਮੰਗਦਾ ਚਾਹ ਪਹਿਲਾਂ ਪੈਸੇ ਕੱਢੋ। ਨਿਕਲ ਆਈ ਨੂਰਨ। .. ਤੂੰ ਚਾਹ ਤਾ ਪਾ. .ਪਿੱਛੋ ਦਿੰਦੀ ਆਂ ਪੈਸੇ ਤੈਨੂੰ।

...ਨਹੀਂ? ਪੈਸੇ ਪਹਿਲਾਂ ਕੱਢ।

ਬਸ਼ੀਰਨ ਚੀਕਦੀ ਹੈ ਅੰਦਰੋਂ...ਤੇਰੇ ਪੈਸੇ ਭੱਜ ਤਾਂ ਨਹੀਂ ਚੱਲੇ ਕਿਤੇ? ਤੂੰ ਚਾਹ ਤਾਂ ਪਾ...ਮੈਂ ਦਿਆਗੀ ਤੈਨੂੰ ਪੈਸੇ।

ਖਿੱਝ ਜਾਂਦਾ ਹੈ, ਮਲਬਾਰੀ। ...ਦੇਖ...ਬਸ ਮੇਰਾ ਵਕਤ ਨਾ ਖ਼ਰਾਬ ਕਰੋ। ਪੈਸੇ ਹੈਗੇ ਤਾਂ ਕੱਢ...ਨਹੀਂ ਤਾਂ ਚੱਲਿਆ ਮੈਂ। ਮੇਰਾ ਧੰਦੇ ਦਾ ਵਕਤ।

ਫਿਰ ਸਮਝਾਉਂਦੀ ਹੈ, ਪਾਰਵਤੀ। ...ਆਪਣੀ ਦੋਸਤੀ ਨਹੀਂ ਕੀ। ਇਕ ਖਾਲੀ ਚਾਹ...।

...ਚੁੱਲੇ 'ਚ ਪਾ ਦੋਸਤੀ ਨੂੰ...ਜ਼ੋਰ ਨਾਲ ਚੀਕਦਾ ਹੈ।

ਉਠ ਕੇ ਬੈਠ ਜਾਂਦੀ ਹੈ ਸ਼ਾਂਤੀ....ਸਾਹਮਣੇ ਦੇ ਝੌਪੜੇ ਵਿਚੋਂ... ਮੰਗਲਾ...ਓ ਮੰਗਲਾ। ਉੱਠ। ਚਾਹ ਵਾਲਾ ਆ ਗਿਆ।

ਅਤੇ ਚਾਰ ਪੰਜ ਰੰਡੀਆਂ ਉਠ ਕੇ ਬੈਠ ਜਾਂਦੀਆਂ ਹਨ। ਖਿਝ ਰਿਹਾ ਹੈ, ਮਲਬਾਰੀ ...ਵਿਗੜ ਰਿਹਾ ਹੈ, ਚੀਕ ਰਿਹਾ ਹੈ। ਪਰ ਹੋਰ ਕੁਝ ਨਹੀਂ ਚਾਹੀਦਾ ਸਭ ਨੂੰ...ਬਸ ਇਕ ਕੱਪ ਚਾਹ। ਨਹੀਂ ਹਟਦੀਆਂ। ਹੋਰ ਆਈ ਜਾਂਦੀਆਂ ਹਨ। ਸ਼ਾਂਤੀ ਵੀ ....ਸਖੂ ਵੀ...ਮੰਗਲਾ ਵੀ....ਜਮੀਲਾ ਵੀ। ਚੋਲੀਆਂ...ਬਲਾਊਜ਼. .ਲਹਿੰਗੇ। ਰਾਤ ਗਰਮੀ ਸੀ ਬਹੁਤ। ਬਲਾਊਜ਼ ਵੀ ਲਾਹ ਦਿੱਤੇ ਕਈਆਂ ਨੇ। ਲਹਿੰਗੇ ਵੀ। ਵਾਲ ਖਿਲਰੇ ਹੋਏ.. ਅੱਖਾ ਚੜ੍ਹੀਆਂ ਹੋਈਆਂ। ਮੂੰਹ ਤੇ ਲਿਪਿਆ ਪਾਊਡਰ...ਕਿਤੇ ਹੈ.. ਕਿਤੇ ਨਹੀਂ। ਕਾਲੇ ਬੁਲ੍ਹਾਂ ਦਾ ਲਾਲ ਰੰਗ...ਫੈਲ ਗਿਆ ਹੈ ਦੰਦਾਂ ਅਤੇ ਜ਼ੁਬਾਨ 'ਤੇ। ਇਕ ਕੱਪ ਮੇਰੇ ਲਈ ਭਰ...ਇੱਕ ਮੇਰੇ ਵਾਸਤੇ...ਇਕ ਮੇਰੇ ਵਾਸਤੇ। ਇਧਰ ਦੇ ਓਏ...ਪਰਾ ਹੱਟ ਸਾਮ੍ਹਣਿਓਂ.. ਮੈਨੂੰ ਵੀ ਆਉਣ ਦੇ ਨਾ.. ।

ਚੀਕਦਾ ਹੈ ਮਲਬਾਰੀ... ਜਿਸ ਕੋਲ ਪੈਸੇ ਹੋਣ ਮੈਂ ਸਿਰਫ ਉਸ ਨੂੰ ਦਿਆਂਗਾ ਚਾਹ . ਦੂਸਰੇ ਨੂੰ ਨਹੀਂ। ਪੈਸੇ ਕੱਢ ਕੇ ਰੱਖੋ. .।

ਕਈਆਂ ਦੇ ਕੋਲ ਪੈਸੇ...ਕਈਆਂ ਦੇ ਕੋਲ ਨਹੀਂ। .ਦੇਈਂ ਓਏ . ਸਿਰਫ ਅੱਜ। ਸੱਚ ਕਹਿੰਦੀ ਆ ਤੇਰਾ ਅਗਲਾ ਪਿਛਲਾ ਸਾਰਾ ਪੈਸਾ ਦੇ ਦਿਆਂਗੀ। ..ਭਰ ਦੇ ਓਏ ਐਨੀ ਵੀ ਕੀ ਗੱਲ ਐ।

...ਦੇਖ . ਮੈਂ ਕਦੀ, ਤੇਰੇ ਪੈਸੇ ਮਾਰੇ ਨੇ ਅੱਗੇ? ਪਿਛਲਾ ਸਾਰਾ ਦੇ ਦਿੱਤਾ। ਸਿਰਫ਼ ਅੱਜ ਇੱਕ ਚਾਹ ਉਧਾਰ ਦੇ ਦੇ। ਅੱਲ੍ਹਾ ਦੀ ਕਸਮ .ਕੱਲ ਦੇ ਦਿਆਗੀ ਤੈਨੂੰ। ਦੇ ਦੇ ਨਾ । ਓਏ ਸੁਣਿਆ ਨਹੀਂ। ਤੂੰ ਮਲਬਾਰੀ.. .ਮੈਂ ਮੰਗਲੋਰੀ। ਮੈਨੂੰ ਵੀ ਨਹੀਂ ਦੇਵੇਂਗਾ...?

..ਮੰਗਲਾ। ਤੂੰ·ਦੇ ਦੇ ਮੇਰੀ ਚਾਹ ਦੇ ਪੈਸੇ। ਅੱਜ ਦੇ ਦਿਨ ਦੇ ਦੇ ਕੱਲ੍ਹ ਮੈਂ ਦੇ ਦਿਆਂਗੀ ਤੈਨੂੰ।

...ਓਏ ਪੈਸੇ ਲੈ ਲਏ ..ਮੈਨੂੰ ਚਾਹ ਤਾਂ ਦੇ। ਹਾਂ ਹਾਂ ...ਪੈਸੇ ਦਿੱਤੇ ਆ ਤੈਨੂੰ। ਕਿਉ ਸਖੂ? ਪੁੱਛ ਲੈ ਇਹਨੂੰ...ਇਹਦੇ ਸਾਮ੍ਹਣੇ ਦਿੱਤੇ ਐ.. ।

...ਸਾਲੇ ਨੂੰ ਕਦੋਂ ਦੀ ਕਹਿ ਰਹੀ ਆਂ...ਚਾਹ ਦੇ, ਚਾਹ ਦੇ . ਪਰ ਸੁਣਦਾ ਈ ਨਹੀਂ। ਤੂੰ ਕੀ ਕੰਗਾਲ ਹੋ ਜਾਏਂਗਾ, ਇੱਕ ਚਾਹ ਨਾਲ। ਜਾਹ...ਨਾ ਦੇ. .ਆਪਣੀ ਗਾਂਡ ਵਿਚ ਪਾ ਲੈ ਇਹ ਚਾਹ।...ਸਾਲਾ ਮਾਦਰ ਚੋਦ...।

ਬਸ਼ੀਰਨ ਨੂੰ ਮਿਲ ਗਿਆ ਭਰਿਆ ਕੱਪ। ਬੁਲਾਉਂਦੀ ਹੈ ਨੂਰਨ ਨੂੰ। ਆ . ਏਧਰ ਆ ਜਾ... ਅੱਧਾ ਅੱਧਾ ਪੀ ਲਵਾਂਗੀਆਂ। .. ਕੱਪ ਅਤੇ ਪਲੇਟ ਵਿਚ ਪਾ ਕੇ ਪੀਦੀਆਂ ਨੇ ਦੋਵੇਂ।

ਓਧਰਲਾ ਝੌਂਪੜਾ. .ਇਕ ਨਵੀਂ ਕੁੜੀ। ਸਾਰੀਆਂ ਦੇਖ ਰਹੀਆਂ ਹਨ।

ਕਿਉਂ ਨਵੀਂ ਕੁੜੀ ਕੌਣ ਹੈ ?

ਕੀ ਪਤਾ।

ਬੰਬਈ ਦੀ ਨਹੀਂ ਲਗਦੀ...ਬਾਹਰਲੇ ਪਿੰਡੋਂ ਆਈ ਹੈ।

ਲਿਆਇਆ ਕੌਣ ਇਹਨੂੰ ?

ਕੀ ਪਤਾ।

ਕਿਹੜੇ ਝੌਂਪੜੇ ਵਿਚ ਆਈ ਹੈ ?

ਕੀ ਪਤਾ।

ਰਾਤੀਂ ਆਈ ਲਗਦੀ ਐ। ਕਿੱਦਾਂ ਬਾਰਾਂ ਵੱਜ ਰਹੇ ਨੇ ਮੂੰਹ ਤੇ। ...ਕੋਲ ਆ ਜਾਂਦੀ ਹੈ ਕੁੜੀ।

ਕਿਉਂ ਨੀ....ਕੀ ਨਾਂ ਐ ਤੇਰਾ?.. ਬੋਲ ਨਾ...ਕੀ ਨਾਂ ਐ ਤੇਰਾ? ਮੂੰਹ ਮੋੜ ਲੈਂਦੀ ਹੈ, ਕੁੜੀ।

ਤੇ ਨਾ ਦੱਸਣ ਵਿਚ ਕੀ ਜਾਂਦੈ ਤੇਰਾ?.. ਕਿਥੋਂ ਆਈ ਏ ਤੂੰ ?

ਕੁੜੀ ਚਲੀ ਜਾਂਦੀ ਹੈ ਅੰਦਰ..ਝੌਂਪੜੇ ਵਿਚ।

ਕਿਉਂ ਨੀ ਜਮੀਲਾ...ਕਿਹੜੀ ਕੁੜੀ ਐ ਇਹ ?

ਮੈਨੂੰ ਨਹੀਂ ਪਤਾ, ਭੈਣ। ਰਾਤੀਂ ਅੱਬਾਸ ਡਰਾਈਵਰ ਛੱਡ ਕੇ ਗਿਆ ਝੌਂਪੜੇ ਵਿਚ। ਨਾ ਆਪਣਾ ਨਾਂ ਦੱਸਦੀ ਹੈ ਨਾ ਪਿੰਡ। ਜੇ ਰੋਂਦੀ ਹੈ ਤਾਂ ਰੋਈ ਜਾਂਦੀ ਹੈ।

ਬਹੁਤ ਅਫਸੋਸ ਹੈ ਸਲਮਾ ਨੂੰ।. ਬਹੁਤ ਸਿੱਧੀ ਹੈ ਵਿਚਾਰੀ। ਭੁਜੀਆ ਵੀ ਨਹੀਂ ਖਾਧਾ। ਸਾਰਾ ਦੇ ਦਿੱਤਾ ਮੈਨੂੰ।

ਹੋਰ ਵੀ ਹੈ ਕੋਈ ਝੌਂਪੜੇ ਅੰਦਰ ਪਈ ਹੋਈ। ਮਰੀਅਮ ਨੌਵਾਂ ਮਹੀਨਾ. ਵੱਡਾ ਢਿੱਡ। ਫੁੱਟ ਗਈ ਕਿਸਮਤ। ਕਦੋਂ ਕੀਹਦਾ ਆਇਆ ਪਤਾ ਨਹੀਂ ਲੱਗਾ। ..ਏ ਏ ਮੈਨੂੰ ਵੀ ਲਿਆ ਦੇ ਨਾ ਇਕ ਚਾਹ। ਰਾਤੀਂ ਵੀ ਨਹੀਂ ਖਾਧਾ ਕੁਝ ।

ਅਲਮੀਨੀਅਮ ਦੇ ਗਲਾਸ ਵਿਚ ਚਾਹ. ਮੁੜ ਆਉਂਦੀ ਹੈ ਮੈਨਾ। ਪੋਪਟ...ਇਹਦਾ ਮੁਰਦਾ ਨਿਕਲੇ.. ਪਿਆ ਹੋਇਆ ਏ ਨਿੱਸਲ ਸੁੱਤਾ ਪਿਆ ਏ। ਰਾਜੂ। . ਨਿਕਲ ਗਿਆ ਬਾਹਰ।...ਹਰਾਮੀ। ਸਵੇਰੇ ਸਵੇਰੇ ਪਹੁੰਚ ਜਾਵੇਗਾ ਇਰਾਨੀ ਹੋਟਲ ਦੇ ਪਿੱਛੇ। ਉਠ ਓਏ। ਝੰਜੋੜਦੀ ਹੈ ਪੋਪਟ ਨੂੰ। .ਸਾਰਾ ਦਿਨ ਸੌਂਵੇਗਾ, ਸਾਲੇ। ਉਠ ਨਾ। ਜਦੋਂ ਤਕ ਮੈਂ ਉਠਾਵਾਂਗੀ ਨਹੀਂ ਸੁੱਤਾ ਰਹੇਗਾ। ਓਏ ਉਠ ਨਾ। ਕਦੋਂ ਦੀ ਬੋਲ ਰਹੀ ਆਂ ਮੈਂ।

ਪਾਸਾ ਬਦਲ ਕੇ ਫੇਰ ਸੌਂ ਜਾਣਾ ਚਾਹੁੰਦਾ ਏ. ਸੌਣ ਨਹੀਂ ਦਿੰਦੀ ਮੈਨਾ। ਇਕ ਲੰਬੀ ਅੰਗੜਾਈ। ਅਧਲੇਟਿਆ ਹੋ ਜਾਂਦਾ ਏ। ਬੀੜੀ ਲੱਭਦਾ ਹੈ।

ਇਕ ਚਾਹ ਲੈ ਕੇ ਆਈ ਆ। ਲੈ ਪੀ। ਮੈਨੂੰ ਵੀ ਦੇ ਅੱਧੀ। ਕੀ ਕਿਹਾ? ਚਾਹ ਪੀ ਤੇ ਮੈਨੂੰ ਵੀ ਦੇ ਅੱਧੀ।

ਕੋਈ ਜਵਾਬ ਨਹੀਂ। ਹੱਥ ਵਿਚ ਬੀੜੀ ਫੜੀ ਦੇਖ ਰਿਹਾ ਹੈ, ਪੋਪਟ...ਸਾਮ੍ਹਣੇ ਇਕਟਕ। ਕੀ ਦੇਖ ਰਿਹਾ ਹੈ? ਕੱਚੀ ਜ਼ਮੀਨ? ਫਟੇ ਹੋਏ ਕਪੜੇ? ਟੁੱਟਾ ਹੋਇਆ ਦਰਵਾਜ਼ਾ?...ਨਹੀਂ। ਨੇੜੇ ਕੁਝ ਨਹੀਂ ਦੇਖ ਰਿਹਾ। ਦੇਖ ਰਿਹਾ ਹੈ.. ਬਹੁਤ ਦੂਰ।

ਕੀ ਕਿਹਾ ਮੈਂ ? ਹੁਣ ਬੈਠਾ ਹੋਇਆ ਸੌਂਵੇਂਗਾ? ਇਹ ਚਾਹ ਲੈ ਤੇ ਅੱਧੀ ਛੱਡ ਦੇ ਮੇਰੇ ਲਈ।

ਗਲਾਸ ਲੈ ਲੈਂਦਾ ਹੈ...ਮੈਨਾ...ਤੂੰ ਹੁਣ ਮੈਨੂੰ ਜਗਾਇਆ ਹੈ ਨਾ?

ਹਾਂ...ਜਗਾਇਆ ਹੈ ਮੈਂ।

ਮੈਨੂੰ ਕੁਝ ਦਿੱਸਿਆ, ਮੈਨਾ।

ਕੀ ਦਿੱਸਿਆ, ਮੈਨਾ।

ਮੈਨੂੰ ਇੱਕ ਸੁਪਨਾ ਆਇਆ, ਮੈਂ ਦੇਖਿਆ ਕਿ...।

ਛੱਡ ਤੇਰਾ ਸੁਪਨਾ। ਮੈਂ ਨਹੀਂ ਸੁਣਨਾ ਤੇਰਾ ਸੁਪਨਾ। ਚਾਹ ਪੀ ਪਹਿਲਾਂ। ਨਹੀਂ...ਮੈਂ ਸੱਚ ਕਹਿੰਦਾਂ, ਮੈਨਾ। ਅੱਜ ਮੇਰਾ ਸੁਪਨਾ ਝੂਠਾ ਨਹੀਂ ਹੋਵੇਗਾ। ਮੈਂ ਦੇਖਿਆ ਕਿ...ਉਹ ਆਪਣਾ ਹਾਜੀ ਸੇਠ ਹੈ ਨਾ...ਉਹਨੇ ਮੈਨੂੰ ਬੁਲਾਇਆ।

ਪਿੱਛੋਂ ਆਪਾਂ ਤਿੰਨੋਂ...ਮੈਂ ਤੂੰ ਤੇ ਰਾਜੂ..ਉਥੇ ਗਏ। ਪਿਛੋਂ ਇਕ ਬਹੁਤ ਵੱਡੀ ਗੱਡੀ ਵਿਚ ਹਾਜੀ ਸੇਠ ਖੁਦ ਆਇਆ ਤੇ ਸਾਨੂੰ ਗੱਡੀ ਵਿਚ ਬਿਠਾ ਕੇ ਆਪਣੇ ਘਰ ਲੈ ਗਿਆ। ਉਥੇ ਪੁਲਿਸ ਦਾ ਵੱਡਾ ਸਾਹਿਬ ਵੀ ਸੀ। ਉਹਨੇ ਮੇਰੇ ਨਾਲ ਹੱਥ ਮਿਲਾਇਆ। ਪਿੱਛੋਂ ਉਥੇ ਇੱਕ ਪਾਸਿਉਂ ਵੀਹ ਹੌਲਦਾਰ ਆਏ ਅਤੇ ਦੂਜੇ ਪਾਸਿਉਂ ਪੱਚੀ ਹੌਲਦਾਰ ਆਏ। ਮੈਂ ਸੱਚ ਕਹਿੰਦਾਂ ਮੈਨਾ...ਮੈਂ ਆਪ ਗਿਣੇ.. ਹਾਂ...ਵੀਹ ਤੇ ਪੱਚੀ। ਸਾਰਿਆਂ ਨੇ ਮੈਨੂੰ ਸਲਾਮ ਕੀਤਾ। .ਵੀਹ ਤੇ ਪੱਚੀ, ਦੂਏ ਨਾਲ ਅੱਠਾ... ਦੂਏ ਤੇ ਪੰਜਾ। ਅੱਜ ਅਨਾਜ ਮੰਗਦਾ। ਅੱਜ ਮੇਰਾ ਸੁਪਨਾ ਝੂਠਾ ਨਹੀਂ ਹੋਵੇ ਗਾ...ਮੈਂ ਸੱਚ ਕਹਿੰਦਾ।

ਮੂੰਹ ਘੁੰਮਾ ਲੈਂਦੀ ਏ, ਮੈਨਾ। ...ਮੈਂ ਕਿਹਾ ਨਾ ਤੈਨੂੰ.. ਸੁਪਨੇ ਦੀ ਗੱਲ ਮੇਰੇ ਨਾਲ ਨਾ ਕਰ।

ਉਠ ਕੇ ਬੈਠ ਜਾਂਦਾ ਹੈ। ...ਨਹੀਂ, ਨਹੀਂ, ਇਹ ਸੁਪਨਾ ਝੂਠਾ ਨਹੀਂ ਹੋਏਗਾ ਮੈਂ ਸੱਚ ਕਹਿੰਦਾ। ਸੱਤੀ ਤੇ ਪੰਜਾ। ਮੈਨਾ। ਮੇਰੇ ਸਭ ਸੁਪਨੇ ਝੂਠੇ ਨਿਕਲੇ ਪਰ ਇਹ ਨਹੀਂ ਨਿਕਲੇਗਾ।

ਬਹੁਤ ਗੁੱਸਾ ਆ ਜਾਂਦਾ ਹੈ, ਮੈਨਾ ਨੂੰ। ਬੋਲ ਨਹੀਂ ਸਕਦੀ ਕੁਝ। .ਤੂੰ ਚਾਹ ਪੀ ਪਹਿਲਾਂ।

ਪੀਣ ਲਗਦਾ ਹੈ ਚਾਹ..ਚੁੱਪਚਾਪ। ...ਹਾਂ, ਮੇਰਾ ਕੋਈ ਵੀ ਸੁਪਨਾ ਸੱਚ ਨਹੀਂ ਹੋਇਆ ਹਾਲੇ ਤਕ। ਸੱਚ ਹੁੰਦਾ .ਤਾਂ ਤੂੰ ਹੁਣ ਇਥੇ ਨਾ ਹੁੰਦੀ। ਉਥੇ ਹੁੰਦੀ ਜਿਥੇ ਤੈਨੂੰ ਰਹਿਣਾ ਚੰਗਾ ਲਗਦੈ। ਮੈਨਾ। ਮੇਰਾ ਸਿਰਫ਼ ਇਕ ਸੁਪਨਾ ਇਕ ਸੁਪਨਾ ਨਹੀਂ. ਬਹੁਤ ਸੁਪਨੇ ਹਨ। ਸਮਝੀ ਕਿ ਨਹੀਂ? ਅੱਜ ਤਾਂ ਤੈਨੂੰ ਮੇਰੀ ਗੱਲ ਮੰਨਣੀ ਪਏਗੀ।

ਇਕਦਮ ਵਿਗੜ ਜਾਂਦੀ ਹੈ। ...ਪੈਸੇ ਦੀ ਗੱਲ ਨਾ ਕਰ। ਮੇਰੇ ਨਾਲ..ਹੁਣੇ ਤੌਂ ਦੱਸ ਦਿੰਦੀ ਹਾਂ ਮੈਂ। ਹਾਂ। ...ਤੂੰ ਮੇਰੀ ਗੱਲ ਤਾਂ ਸੁਣ। ਓਪਨ ਦਾ ਦਸ ਅਤੇ ਕਲੋਜ਼ ਦਾ ਪੰਜ਼। ਲੜੀ ਵਿਚ ਪੰਜ ਦਾ ਪੰਜ ਸੌ. .ਦਸ ਦਾ ਹਜ਼ਾਰ। ਐਨਾਂ ਨੁਕਸਾਨ ਕਰੇਗੀ ਕੀ ਮੇਰਾ? ਸਿਰਫ ਦਸ ਰੁਪਏ ਮੰਗਦਾਂ ਮੈਂ ਅੱਜ। ਹਜ਼ਾਰ ਨਹੀਂ ਬਣਾਏ ਤਾਂ ਕਹੀਂ ਮੈਂਨੂੰ ...।

ਹੁਣ ਨਹੀਂ ਬੈਠ ਸਕਦੀ, ਮੈਨਾ। ਜਾਣ ਲਗਦੀ ਹੈ ਬਾਹਰ। ... ਤੈਨੂੰ ਸ਼ਰਮ ਨਹੀਂ ਆਉਂਦੀ....ਦਸ ਰੁਪਏ ਮੰਗਦੈਂ ਮੇਰੇ ਕੋਲੋਂ।

ਹੱਥ ਫੜ੍ਹ ਲੈਂਦਾ ਹੈ, ਪੋਪਟ। ... ਸੁਣ ਤਾ ਸਹੀ। ਮੇਰੀ ਗੱਲ ਤਾਂ ਸੁਣ। ਨਹੀਂ ਸੁਣਨਾ ਮੈਂ ਕੁਝ ਵੀ। ਸਾਲਾ ਬੇਸ਼ਰਮ...ਦਸ ਰੁਪਏ ਮੰਗਦਾ ਮੇਰੇ ਕੋਲੋ.. ।

ਟੀਨ ਦੇ ਡੱਬੇ ਫੜੀ ਰੇਲਵੇ ਲਾਈਨ ਵੱਲ ਜਾ ਰਹੀਆਂ ਹਨ ਰੰਡੀਆਂ। ਏਧਰ..ਚੰਦਰੀ ਲੈ ਆਈ ਹੈ ਬਹੁਤ ਸਾਰਾ ਚਾਕ...ਪੀਸ ਰਹੀ ਹੈ ਮੈਨਾ ਦੇ ਨਾਲ...ਖੂਬ ਬਾਰੀਕ। ਕਪੜੇ ਵਿਚੋਂ

ਛਾਣੇਗੀ। ਇਹੀ ਹੈ ਪਾਊਡਰ। ਨੈਨਾ ਦੇ ਕੋਲ ਹੈ ਗੁਲਾਬੀ ਰੰਗ...ਬਾਣੀਏ ਦੀ ਦੁਕਾਨ ਦਾ। ਗਿੱਲੀਆਂ ਉਂਗਲਾ ਨਾਲ ਲਾ ਲਓ ਗਲ੍ਹਾਂ 'ਤੇ ...ਬੁਲ੍ਹਾਂ 'ਤੇ। ਲਿਪਸਟਿਕ ਤੇ ਰੂਜ਼.. ।

ਪਰ ਮੈਨਾ ਦੀਆਂ ਅੱਖਾਂ ਵਿਚ ਹੰਝੂ। ..ਤੂੰ ਫੇਰ ਰੁਪਏ ਮੰਗੇ ਮੇਰੇ ਕੋਲੋਂ। ਕੀ ਕੀ ਨਹੀਂ ਕੀਤਾ ਮੈਂ ਤੇਰੇ ਲਈ। ਜੋ ਨਹੀਂ ਕਰਨਾ ਸੀ ਉਹ ਵੀ ਕੀਤਾ। ਪਾਗਲਾਂ ਵਾਂਗ ਸੜਕ 'ਤੇ ਘੁੰਮਦੀ....ਤੇ ਤੂੰ ਰੁਪਏ ਮੰਗਦੈਂ ਮੇਰੇ ਕੋਲੋਂ। ਤੂੰ ਆਦਮੀ ਹੈਂ ਕਿ ਜਾਨਵਰ। ਜਾਨਵਰ ਨੂੰ ਵੀ ਦਰਦ ਹੋਵੇਗਾ...ਪਰ ਤੈਨੂੰ ਨਹੀਂ। ਹੱਟ...ਛੱਡ ਮੇਰਾ ਹੱਥ.. ਜਾਣ ਦੇ ਮੈਨੂੰ...।

ਹੱਥ ਛੱਡ ਦਵੇਗਾ, ਪੋਪਟ...ਪਰ ਜਾਣ ਨਹੀਂ ਦਵੇਗਾ। ਸਾਰੇ ਸੁਪਨੇ ਝੂਠੇ ਨਿਕਲੇ...ਅੱਜ ਦਾ ਨਹੀਂ ਨਿਕਲੇਗਾ।...ਨਹੀਂ ਨਹੀਂ। ਤੂੰ ਮੇਰੀ ਗੱਲ ਤਾਂ ਸੁਣ। ਹਜ਼ਾਰ ਰੁਪਿਆ ਕਦੀ ਦੇਖਿਆ ਹੈ ਅੱਖਾ ਨਾਲ? ਅਤੇ ਇਹ ਸਭ ਰੁਪਏ ਮੈਂ ਕਿਹਦੇ ਹੱਥਾਂ 'ਤੇ ਲਿਆ ਕੇ ਰੱਖਾਗਾਂ। ਤੇਰੇ ਹੱਥਾਂ 'ਤੇ ਨਾ। ਤੂੰ ਜੋ ਮਰਜ਼ੀ ਆਏ ਕਰੀਂ। ਤੇਰਾ ਹੱਥ ਫੜਾਂ ਤਾਂ ਪਿਉ ਦਾ ਪੁੱਤ ਨਹੀ? ਤੂੰ ਖੁਸ਼...ਤੇ ਮੈਂ ਵੀ ਖੁਸ। ਮੈਨੂੰ ਕਸਮ ਹੈ ਹਾਜੀ ਮਲੰਗ ਬਾਬੇ ਦੀ...ਹਜ਼ਾਰ ਰੁਪਿਆ ਨਹੀਂ ਰੱਖਿਆ ਤੇਰੇ ਹੱਥ 'ਤੇ ਤਾਂ ਥੁੱਕ ਦਈ ਮੇਰੇ ਮੂੰਹ 'ਤੇ।

ਚੀਕਦੀ ਹੈ। ਮੈਨੂੰ ਨਹੀਂ ਚਾਹੀਦਾ ਤੇਰਾ ਹਜ਼ਾਰ ਰੁਪਿਆ। ਆਪਣੀ ਮਾਂ ਦੇ ਢਿੱਡ ਵਿਚ ਪਾ.. ।

ਤੇਰੀ ਇਹੀ ਗੱਲ ਮੈਨੂੰ ਪਸੰਦ ਨਹੀਂ ।

ਪਸੰਦ ਨਹੀਂ ਤਾ ਜੋ ਕਰਨੈ ਕਰ ।

ਮੈਂ ਕੁਝ ਨਹੀਂ ਕਰਨਾ। ਸਿਰਫ਼ ਦਸ ਰੁਪਏ ਮੰਗਦਾ ਹਾਂ. ਦਸ ਰੁਪਏ ਮੰਗਦੈਂ ਤਾਂ ਜਾ ਕੇ ਮਰ। ਮੇਰੇ ਕੋਲ ਨਹੀਂ। ਮੇਰੇ ਨਾਲ ਗੱਲ ਨਾ ਕਰ।

ਤੈਨੂੰ ਲੋੜ ਪਏਗੀ ਤਾ ਸਭ ਨਿਕਲ ਆਉਣਗੇ। ਮੇਰੇ ਲਈ ਹਮੇਸਾ ਨਾਂਹ ਹੀ ਕਰੇਂਗੀ। ਮੈਂ ਕੋਈ ਵੀ ਕੰਮ ਸੁਰੂ ਕਰਾ, ਪਹਿਲਾਂ ਹੀ ਨਾਂਹ ਕਰ ਦਏਗੀ। ਮੈਨੂੰ ਰੁਪਿਆ ਚਾਹੀਦਾ..। ਰੁਪਏ ਇਥੇ ਤੇਰਾ ਪਿਉ ਕਮਾ ਕੇ ਨਹੀਂ ਲਿਆਇਆ. ।

ਲਿਆਇਆ ਜਾ ਨਹੀਂ ਲਿਆਇਆ ਪਹਿਲੇ ਮੈਨੂੰ ਰੁਪਏ ਦੇ। ਨਹੀਂ ਤਾਂ ਮੈਂ ਆਪੇ ਲੈ ਲਵਾਂਗਾ।

ਮੇਰੇ ਕੋਲ ਨਹੀਂ ਹਨ। ਜਾਹ ਲੈ.. ਕਿਥੋ ਲਏਂਗਾ ਤੂੰ ।

ਅੱਗੇ ਵਧਦਾ ਹੈ, ਪੋਪਟ। ਅਚਾਨਕ ਝਪਟ ਕੇ ਫੜ੍ਹ ਲੈਂਦੀ ਹੈ, ਮੈਨਾ। ਸਾਹ ਚੜ੍ਹ ਜਾਂਦਾ ਹੈ ਜ਼ੋਰ ਨਾਲ।. ਦੇਖ ਮੇਰੇ ਡੱਬੇ ਨੂੰ ਹੱਥ ਨਹੀਂ ਲਾਉਣਾ .ਨਹੀਂ ਤੇ ਬਹੁਤ ਬੁਰਾ ਹੋਵੇਗਾ .ਕਹਿ ਦਿੰਦੀ ਹਾ ਮੈਂ . .।

ਮੈਂ ਨਹੀ ਲਾਉਂਦਾ ਹੱਥ ਪਰ ਤੂੰ ਪੈਸੇ ਦੇ ਮੈਨੂੰ।

ਨਹੀਂ ਹਨ ਪੈਸੇ ਮੇਰੇ ਕੋਲ।

ਦੇਖਦਾ ਕਿੱਦਾ ਨਹੀਂ ਹੈਗੇ।

ਅੱਗੇ ਵੱਧਦਾ ਹੈ। ਪੂਰੀ ਤਾਕਤ ਨਾਲ ਰੋਕਦੀ ਹੈ ਮੈਨਾ...ਜ਼ੋਰ ਨਾਲ ਚੀਕਦੀ ਹੈ। ਤੈਨੂੰ ਤੈਨੂੰ ਸਹੁੰ ਹੈ ਤੇਰੀ ਔਲਾਦ ਦੀ ਹਾਜੀ ਮਲੰਗ ਬਾਬੇ ਦੀ ਤੂੰ ਠਹਿਰ ਜਾ .ਠਹਿਰ ਜਾ ਤੂੰ ..ਮੈਂ ਕਿਹਾ ਠਹਿਰ ਜਾ. .ਹੱਥ ਨਾ ਲਾਈਂ ਮੇਰੇ ਡੱਬੇ ਨੂੰ।

ਠਹਿਰ ਜਾਂਦਾ ਹੈ, ਪੋਪਟ।...ਨਹੀਂ ਲਾਉਂਦਾ ਮੈਂ ਹੱਥ। ਤੂੰ ਆਪਣੇ ਹੱਥ ਨਾਲ ਦੇ ਦੇ। ਸਿਰਫ਼ ਦਸ ਰੁਪਏ ਮੰਗਦਾ ਹਾਂ ਮੈਂ। ਹੋਰ ਚੀਕਦੀ ਹੈ। ... ਦਸ ਰੁਪਏ ਦਾ ਬੱਚਾ। ਨਹੀਂ ਹਨ ਮੇਰੇ ਕੋਲ। ਕਿਥੋਂ ਲਿਆਵਾਂ? ਹੋਰ ਚੀਕਦੀ ਹੈ। ...ਕਿਥੋਂ ਲਿਆਵਾਂ ਮੈਂ...ਦੱਸ ਮੈਨੂੰ...। ਅੱਖ ਵਿਚ ਲੱਪ ਲੱਪ ਪਾਣੀ ਭਰ ਆਉਂਦਾ ਹੈ।

ਇਕ ਪਾਸੇ ਕਰਕੇ ਅੱਗੇ ਵਧ ਜਾਂਦਾ ਹੈ, ਪੋਪਟ। ਮੈਂ ਆਪ ਦੇਖਦਾਂ ਤੇਰੇ ਕੋਲ ਹਨ ਕੇ ਨਹੀਂ। ਮੇਰੇ ਕੋਲੋਂ ਲੁਕਾ ਕੇ ਰੱਖੇਂਗੀ ਤਾਂ ਨਹੀਂ ਛੱਡਾਂਗਾ ਤੈਨੂੰ...। ਤੇਰਾ ਮੁਰਦਾ। ਤੇਰੀ ਮੌਤ। ਸਰੀਰ ਵਿਚ ਕੀੜੇ ਪੈਣਗੇ। ਨਾ ਖੋਲ੍ਹ ਮੇਰਾ ਡੱਬਾ। ਮੈਂ ਕਿਹਾ ਨਾ ਖੋਲ੍ਹ। ਓਏ ਔਲਾਦ ਦਾ ਖ਼ੂਨ ਪੀਏਂਗਾ ਤੂੰ।

ਔਲਾਦ ਦੀ ਮੌਤ ਦੇਖੇਂਗਾ ਤੂੰ। ਨਾ ਖੋਲ੍ਹ. .ਮੈਂ ਕਿਹਾ ਨਾ ਖੋਲ੍ਹ...।

ਹੱਥ ਫੜ੍ਹਦੀ ਹੈ। ਧੱਕਾ ਦਿੰਦਾ ਹੈ, ਪੋਪਟ। ਖ਼ੂਬ ਚੀਕਦੀ ਹੈ ਤੇ ਖ਼ੂਬ ਰੋਂਦੀ ਹੈ। ਫੇਰ ਹੱਥ ਫੜ੍ਹਦੀ ਹੈ। ਫਿਰ ਇਕ ਪਾਸੇ ਹਟਾ ਦਿੰਦਾ ਹੈ।...ਕੋਨੇ ਵਿਚ, ਬਿਸਤਰੇ ਤੇ ਭਾਡਿਆ ਦੇ ਪਿੱਛੇ, ਲੁਕਾ ਕੇ ਰੱਖਿਆ ਗਿਆ ਜੰਗ ਲਗਿਆ ਡੱਬਾ. . ਇਕ ਇਕ ਚੀਜ਼ ਅਲੱਗ ਕਰ ਰਿਹਾ ਹੈ, ਪੋਪਟ। ਕੀੜੇ ਦੌੜ ਰਹੇ ਨੇ।...ਸੁਰਮੇ ਦੀ ਪੁਰਾਣੀ ਡੱਬੀ, ਪਲਾਸਟਿਕ ਦੀਆਂ ਚਾਰ ਛੇ ਚੂੜੀਆਂ। ਪਾਊਡਰ ਦਾ ਸੁੱਕਿਆ ਹੋਇਆ ਡੱਬਾ। ਸੁੱਕੀ ਹੋਈ ਸ਼ੀਸ਼ੀ ਤੇ ...ਇਕ ਇਕ ਰੁਪਏ ਦੇ ਪੰਜ ਮੈਲੇ ਨੋਟ...ਦੋ ਚਾਰ ਸਿੱਕੇ...। ਇੱਕ ਵਾਰ ਫਿਰ ਝਪਟੀ ਮੈਨਾ।. ਛੱਡ ਦੇ। ਮੈਂ ਕਿਹਾ ਛੱਡ ਦੇ। ਮੇਰੇ ਪੈਸੇ ਹਨ...ਤੇਰੇ ਪਿਉਂ ਦੇ ਨਹੀਂ ਹਨ! ਛੱਡ..।

ਗੁਥਮਗੁੱਥਾ ਹੋ ਜਾਦੀ ਹੈ, ਪੋਪਟ ਨਾਲ। ਨਹੀਂ ਛੱਡਾਗੀ ਡੱਬਾ। ਮੇਰੀ ਜਾਨ ਲੈ ਲੈ. ਪਰ ਨਹੀਂ ਦਿਆਗੀ ਮੈਂ। ਮੇਰੇ ਪੈਸੇ ਨੰਬਰ ਖੇਡਣ ਦੇ ਲਈ ਨਹੀਂ। ਭੁੱਖੀ ਮਰ ਮਰ ਕੇ ਜੋੜੇ ਨੇ ਮੈਂ। ਤੇਰੇ ਜੂਏ ਲਈ ਨਹੀਂ।...ਛੱਡ..ਛੱਡ...।

ਅਤੇ ਸਮਝਾਉਂਦਾ ਜਾਦਾ ਹੈ ਪੋਪਟ .ਮੇਰੀ ਗੱਲ ਸੁਣ। ..ਮੇਰੀ ਗੱਲ ਤੇ ਸੁਣ। ਤਾਕਤ ਨਾ ਦਿਖਾ ਮੈਨੂੰ। . ਕਹਿੰਦਾ ਹਾਂ ਨਾ...ਤਾਕਤ ਨਾ ਦਿਖਾ। ਪੰਜ ਦਾ ਪੰਜ ਸੌ ਦਿਆਂਗਾ। ਮਰਦ ਦੀ ਜੁਬਾਨ ਹੈ। ਹੱਥ ਛੱਡ ਦੇ ਮੇਰਾ। ਮੈਂ ਕਹਿੰਦਾ ਹਾਂ, ਹੱਥ ਛੱਡ ਦੇ। . .ਫੇਰ .ਜ਼ੋਰ ਦਿਖਾਇਆ। ਛੱਡ ਛੱਡ। ਸਾਲੀ ਨੂੰ ਸਮਝਾਉਂਦਾ ਹਾਂ ਤਾ ਸਮਝਦੀ ਨਹੀਂ। ਦੇਖ .ਨਾ ਦਿਖਾ ਜ਼ੋਰ। ਨਹੀਂ ਮੰਨੇਗੀ ਤੂੰ? ਅੱਛਾ ..।

ਇੱਕ ਧੱਕਾ...ਅਤੇ ਕੱਚੀ ਜ਼ਮੀਨ 'ਤੇ ਚੌਫਾਲ ਡਿੱਗ ਜਾਦੀ ਹੈ, ਮੈਨਾ। ਬਾਹਰ ਨਿਕਲ ਜਾਦਾ ਹੈ, ਪੋਪਟ.. ।

ਅਤੇ ਹੁਣ ਚੰਦਰੀ ਦੇ ਵਾਲ ਫੋਲ ਰਹੀ ਹੈ, ਮੈਨਾ.. ਅਤੇ ਜੂਆ ਮਾਰਦੀ ਜਾਂਦੀ ਹੈ। ਬਹੁਤ ਹੋ ਗਈਆਂ ਹਨ। ਭਰੇ ਪਏ ਨੇ ਰੰਡੀਆਂ ਦੇ ਸਿਰ। ਜਦੋ ਹੁੰਦੀ ਹੈ ਖੁਰਕ ਸਿਰ ਵਿਚ. .ਅਜਿਹਾ ਲਗਦਾ ਹੈ ਕੇ ਭੰਨ ਲਉ ਸਿਰ। ਆ ਗਿਆ ਛੋਕਰਾ ਮਦਰਾਸੀ ਹੋਟਲ ਦਾ। ਪਾਉ ਰੋਟੀ ਅਤੇ ਭਾਜੀ। ਫੇਰ ਸੌ ਜਾਂਦੀਆ ਹਨ ਸਾਰੀਆਂ ਨੂਰਨ, ਸ਼ਾਂਤੀ, ਮੰਗਲਾ, ਜਮੀਲਾ। ਆਵਾਜ਼ ਦੇ ਰਿਹਾ ਹੈ ਛੋਕਰਾ। ਕੋਈ ਨਹੀਂ ਜਾਗਦਾ ਪਰ। ਸਿਰਫ਼ ਮੈਨਾ ਮਾਰਦੀ ਜਾਦੀ ਹੈ ਜੂਆਂ ਚੰਦਰੀ ਦੇ ਵਾਲਾਂ ਵਿਚੋਂ। ਅਤੇ ਨਵੀਂ ਕੁੜੀ ਬੈਠੀ ਹੈ ਕੋਨੇ ਵਿਚ...ਰੋਈ...ਰੋਈ. .ਡਰੀ...ਡਰੀ।

ਪੁਲ ਦੀਆਂ ਪੌੜੀਆਂ ਦੇ ਥੱਲੇ...ਖੇਡ ਰਹੇ ਹਨ, ਛੋਕਰੇ ਤਾਸ਼...ਅੱਠ ਆਨੇ, ਛੋਟੇ ਛੋਟੇ।

ਘਿਸ ਗਏ ਨੇ ਸਭ। ਨਾ ਰਾਜਾ ਦਾ ਪਤਾ ਲਗਦਾ ਹੈ, ਨਾ ਰਾਣੀ ਦਾ। ਪੈਸੇ ਨਹੀਂ ਹਨ। ਦੋ ਦੋ ਬੀੜੀਆਂ ਦਾ ਜੂਆ।...ਸਤਾਰ। ਦੋ ਬੀੜੀਆਂ ਹੋਰ ਮੰਗਦਾ ਹਾਂ, ਮੈਂ। ਇਸੇ ਵਕਤ ਸਾਰੀਆਂ ਬੀੜੀਆਂ ਵਾਪਿਸ ਦਿਆਂਗਾ . ਭਲਾ ਕੀ।

ਪਹਿਲਾਂ ਪਿਛਲੀਆਂ ਚਾਰ ਵਾਪਿਸ ਕਰ। ਗਨਿਆ...ਮਾਂ ਚੋਦ ਪੱਤੇ ਦੇਖ ਕੇ ਖੇਡਦੈਂ ਤੂੰ? ਗਾਂਡੂ...ਅਜਿਹੀ ਮਾਰਾਂਗਾ ਲੱਤ। ਤੂੰ ਖੇਡ ਓਏ ਮਹਾਦੇਵ .ਬਿਨਧਾਸ।... ਹਾਏ ਉਏ। ਕੀ ਪੱਤੇ ਖੇਡੇ ਨੇ ਮੇਰੀ ਜਾਨ, ਕੁਰਬਾਨ ਜਾਵਾਂ। ਚਲ ਓਏ ਮੇਰੇ ਸ਼ੇਰ ...ਇਹਦੀ ਮਾਂ ਦੀ...।

ਛੋਟੇ ਛੋਟੇ ਮੁੰਡੇ...ਹੋਟਲ ਦੇ ਪਿੱਛੇ ਡੱਬੇ ਦੇ ਕੋਲ...ਘੁੰਮ ਰਹੇ ਹਨ। ਅੱਜ ਦਾ ਜੂਠਾ ਖਾਣਾ...ਸੁੱਟਿਆ ਨਹੀਂ ਗਿਆ ਹਾਲੇ ਤਕ। ਬਸ ਹੋ ਗਿਆ ਹੈ ਟਾਇਮ। ...ਏ ਰਾਜੂ। ਇਸ ਕੁੱਤੇ ਨੂੰ ਪੱਥਰ ਮਾਰੇਂਗਾ...ਪਰ ਇਹ ਪੱਤਿਆ ਵਾਲੇ ਛੋਕਰਿਆਂ ਨੂੰ ਕੀ ਮਾਰੇਗਾ? ਹੁਣੇ ਇਹ ਲੋਕ ਆਉਣਗੇ ਤੇ ਹੱਥ ਵੀ ਲਾਉਣ ਦੇਣਗੇ ਸਾਨੂੰ?

ਫਿਰ ਵੀ ਕੁੱਤੇ ਆ ਨਹੀਂ ਸਕਦੇ ਇੱਧਰ। ਦੂਰੋ ਦੂਰੋਂ ਦੇਖਦੇ ਹਨ...ਚੱਕਰ ਕੱਟਦੇ ਹਨ। ਸਿਰਫ਼ ਛੋਕਰੇ ਹਟਾ ਹਟਾ ਕੇ ਦੇਖ ਰਹੇ ਹਨ ਕੱਲ੍ਹ ਦੀ ਜੂਠ ਨੂੰ। ਕਿੰਨੇ ਵਜ ਗਏ...ਅਜੇ ਤਕ ਨਹੀਂ ਆਇਆ ਅੱਜ ਦਾ ਖਾਣਾ।

ਫੇਰ ਇਕ ਕੁੱਤਾ ਆ ਜਾਂਦਾ ਹੈ, ਨੇੜੇ ਕਿਸੇ ਤਰ੍ਹਾਂ। ਫਿਰ ਇਕ ਪੱਥਰ ਵੱਜਦਾ ਹੈ... ਦੌੜ ਜਾਦਾ ਹੈ ਚੀਕਦਾ ਹੋਇਆ। ਦੌੜਦੇ ਹਨ ਹੋਰ ਕੁੱਤੇ। ਬਹੁਤਾ ਦੂਰ ਨਹੀਂ ਜਾਦੇ. ਮੁੜ ਆਉਂਦੇ ਹਨ। ਉੱਡਦੇ ਹਨ ਕਾ. ਉੱਠ ਉੱਠ ਕੇ ਬੈਠ ਜਾਂਦੇ ਹਨ, ਉਥੇ। ਕੋਈ ਨਹੀਂ ਹੱਟਦਾ ਉਥੋਂ। ਛੋਕਰੇ ਲੱਭਦੇ ਰਹਿੰਦੇ ਹਨ ਪੁਰਾਣੀ ਜੂਠ ਵਿਚੋਂ .. ਕੁਝ ਨਹੀਂ ਮਿਲਦਾ। ਨਾ ਹੱਡੀ ਨਾ ਰੋਟੀ ਦਾ ਟੁਕੜਾ। ਕੁਝ ਵੀ ਨਹੀਂ। ਗਾਲ੍ਹਾ ਕਢਦੇ ਹਨ ਛੋਕਰੇ।. ਸਾਲਾ ਭੈਣ ਚੋਦ। ਕੁਝ ਵੀ ਨਹੀਂ ਮਿਲਦਾ..।

ਚਮਕਦੀਆ ਹਨ ਰਾਜੂ ਦੀਆ ਅੱਖਾ। . ਉਸ ਦਿਨ.. ਮੁਰਗੇ ਦੀ ਲੱਤ। ਅਤੇ ਬਰਿਆਨੀ ਦੀ ਭੁੱਖ ਹੋਰ ਵਧ ਜਾਦੀ ਹੈ। ਚਲ ਓਏ. ਝੂਠ ਬੋਲਦੈਂ ਤੂੰ। ਸਾਲਾ ਸੁਪਨੇ ਵਿਚ ਖਾਧੀ ਹੋਏਗੀ ਮੁਰਗੇ ਦੀ ਲੱਤ। ਸਾਨੂੰ ਬਣਾਉਂਦੈ ਉੱਲੂ?

ਤੂੰ ਮਮਦ ਨੂੰ ਪੁੱਛ ਲੈ ਨਾ। ਐਨੀ ਵੱਡੀ ਲੱਤ। ਹੈ ਨਾ ਓਏ ਮਮਦ?

ਮੁਹੰਮਦ ਵੀ ਦੇਖ ਰਿਹਾ ਹੈ, ਕੁਝ.. ਅੱਖਾ ਦੇ ਸਾਮ੍ਹਣੇ।.. ਹਾ। ਸੱਚ ਕਹਿੰਦਾ ਹੈ। ਅਸੀਂ ਲੱਤ ਖਾਧੀ ਸੀ। ਅਤੇ ਓਧਰ ਮਦਰਾਸੀ ਦੇ ਹੋਟਲ ਦੇ ਪਿੱਛੋਂ ਕੀ ਮਿਲਿਆ ਸੀ ਸਾਨੂੰ? ਡੋਸਾ। ਪੂਰਾ ਡੋਸਾ। ਹੈ ਨਾ ਰਾਜੂ? ਅਸੀਂ ਚੱਟਨੀ ਦੇ ਨਾਲ ਖਾਧਾ ਸੀ. ਹੈ ਨਾ?

ਹੁਣ ਹੋਣ ਲੱਗਾ ਹੈ ਭਰੋਸਾ। ਦੇਖ ਰਹੇ ਹਨ ਛੋਕਰੇ. .ਚੁੱਪਚਾਪ। ਮੁਰਗੇ ਦੀ ਲੱਤ...ਬਰਿਆਨੀ. ਡੋਸਾ। ਰਾਜੂ ਤੇ ਮਮਦ. .ਉੱਚੇ ਉਠ ਗਏ ਸਾਰਿਆ ਦੀਆਂ ਨਜ਼ਰਾਂ ਵਿਚ। ਕੁੜ੍ਹ ਰਿਹਾ ਹੈ ਛੋਟਾ ਗੱਪੂ। . ਇਹਨਾਂ ਗਾਡੂ ਲੋਕਾ ਨੂੰ ਸਭ ਕੁਝ ਮਿਲਦਾ. ਮੈਨੂੰ ਕੁਝ ਨਹੀਂ ਮਿਲਦਾ। ਕਦੀ ਨਹੀਂ ਮਿਲਿਆ ਅੱਜ ਤੱਕ। ਮੁਰਗਾ ਨਹੀਂ..ਬਰਿਆਨੀ ਨਹੀਂ ਕੁਝ ਨਹੀਂ।

ਅੰਨ੍ਹਾ. .ਮਦਰਾਸੀ ਦਾ ਛੋਕਰਾ ਚਲਾਕ ਹੈ। ...ਫਿਰ ਸਭ ਝੂਠੀ ਗੱਲ ਹੈ। ਸਾਨੂੰ ਬੁੱਧੂ ਸਮਝਦੇ ਨੇ ਹੋਰ ਕੀ? ਸਾਨੂੰ ਸਭ ਪਤੈ। ਮੁਰਗੇ ਦੀ ਲੱਤ ਅੱਜ ਤਕ ਦਿੱਸੀ ਵੀ ਨਹੀਂ ਇਥੇ. ।

ਫੇਰ ਆ ਗਏ ਦੋ ਚਾਰ ਕੁੱਤੇ। ਚੱਕਰ ਕੱਟ ਰਹੇ ਹਨ। ਨਹੀਂ ਆ ਸਕਦੇ ਨੇੜੇ। ਸਿਰਫ਼ ਕਾਵਾਂ ਨੂੰ ਭੌਂਕਦੇ ਹਨ...ਜ਼ੋਰ ਜ਼ੋਰ ਨਾਲ। ਨਾਰਾਜ਼ ਹੋ ਰਿਹਾ ਹੈ, ਰਾਜੂ।... ਇਹ ਸਾਲਾ ਅੰਨ੍ਹਾ... ਤੇਰੀ ਮਾਂ ਦੀ... ਤੇਰੇ ਨਾਲ ਗੱਲ ਵੀ ਕੀਤੀ ਕਿਸੇ ਨੇ? ਤੂੰ ਕਿਉਂ ਬੋਲਿਆ ਵਿਚ? ਹਾਂ...ਮੈਂ ਬੋਲਿਆ... ਅਸੀਂ ਖਾਧੀ ਮੁਰਗੇ ਦੀ ਟੰਗ। ਕਿਉਂ ਓਏ ਮਮਦ, ਖਾਧੀ ਕਿ ਨਹੀਂ ਅਸੀ? ਇਹ ਸਾਲਾ ਅੰਨ੍ਹਾ ਵਿਚ ਟਰ ਟਰ ਕਰਦੈ।

ਕੱਚੀ ਜ਼ਮੀਨ 'ਤੇ ਮੂਧੀ ਪਈ ਹੈ ਮੈਨਾ। ਰੋ ਰਹੀ ਐ।...ਗਾਲ੍ਹਾਂ ਕੱਢ ਰਹੀ ਹੈ।...ਇਕ ਇਕ ਪੈਸਾ ਜਮ੍ਹਾ ਕੀਤਾ ਮੈਂ...ਲੈ ਗਿਆ ਸਾਲਾ। ਓਏ ਕਦੀਂ ਮਰੇਂਗਾ ਵੀ ਤੂੰ। ਕਦੀ ਠੰਡਾ ਹੋਏਗਾ ਕਲੇਜਾ ਮੇਰਾ। ...ਭੜੂਆ...ਕਹਿੰਦਾ ਪੰਜ ਸੌ ਰੁਪਏ ਤੇਰੇ ਹੱਥ 'ਤੇ ਰੱਖਾਂਗਾ। ਆਪਣੀ ਮਾਂ ਦੇ ਢਿੱਡ ਵਿਚ ਪਾ ਆਪਣੇ ਪੰਜ ਸੌ ਰੁਪਏ। ਮਾਦਰ ਚੋਦ...।

ਵਕਤ ਕਾਫ਼ੀ ਹੋ ਗਿਆ। ਤਾਸ਼ ਵਾਲਿਆਂ ਦਾ ਜੂਆ ਰੁਕਿਆ ਨਹੀਂ। ਥੱਕ ਕੇ ਬੈਠ ਗਏ, ਛੋਟੇ ਛੋਕਰੇ। ਕਾਂ...ਨਹੀਂ ਦਿਖਾਈ ਦਿੰਦੇ। ਕੁੱਤੇ...ਊਂਘਣ ਲੱਗੇ। ਮੱਖੀਆਂ ਵੀ ਸੌਂ ਗਈਆਂ। ਚਾਰੋਂ ਪਾਸੇ...ਠਹਿਰ ਗਿਆ ਸਭ ਕੁਝ। ..ਅਚਾਨਕ ਖੁੱਲ੍ਹ ਜਾਂਦਾ ਹੈ ਦਰਵਾਜ਼ਾ ਹੋਟਲ ਦੇ ਪਿੱਛੇ ਦਾ। ਆ ਗਿਆ ਛੋਕਰਾ। ਹੱਥਾ ਵਿਚ ਬਰਤਨ। ਭਰਿਆ ਹੈ ਨੱਕੋ ਨੱਕ। ਸਭ ਕੁਝ ਇਕ ਵਿਚ।...ਚਾਵਲ.. ਰੋਟੀ....ਪਾਓ... ਹੱਡੀ ... ਦਾਲ. ਮੱਛੀ...ਸ਼ੋਰਬਾ..ਅੱਜ ਦਾ.. ਕੱਲ੍ਹ ਦਾ। ਸੜਿਆ ਹੋਇਆ... ਬਦਬੂਦਾਰ ਸਾਰੇ ਚੌਂਕ ਜਾਂਦੇ ਹਨ ਅਚਾਨਕ. .ਦੌੜ ਲਾਉਂਦੇ ਹਨ।. ਮਮਦ।. ਮਮਦ? ਆ ਗਿਆ ਓਏ ਉਹ। ਗੋਪੂ...ਗੋਪੂ। ਅੰਨ੍ਹਾ। ਸੋਨਿਆ। ਰਾਮਾ.. ।

ਜਾਗ ਜਾਂਦੇ ਹਨ ਊਂਘਦੇ ਹੋਏ ਕੁੱਤੇ ਵੀ...ਦੌੜ ਪੈਂਦੇ ਹਨ। ਕਾ ਵੀ ਆ ਜਾਂਦੇ ਹਨ ਚਿਲਾਉਂਦੇ ਹਨ। ਭਿਣ ਭਿਣ...ਉੱਡਣ ਲਗਦੀਆ ਹਨ ਮੱਖੀਆਂ। ਸੁੱਟ ਦਿੱਤੇ ਪੱਤੇ ਤਾਸ ਖੇਡਣ ਵਾਲਿਆਂ ਨੇ ਦੌੜਨ ਲੱਗੇ। ਛੋਟੇ ਮੁੰਡੇ ਮਾਰ ਰਹੇ ਹਨ ਪੱਥਰ ਕੁੱਤਿਆਂ ਨੂੰ। ਹੱਟਦੇ ਨਹੀਂ ਕੁੱਤੇ। ਉੱਡ ਉੱਡ ਕੇ ਉਥੇ ਹੀ ਬੈਠ ਜਾਂਦੇ ਹਨ ਕਾਂ। ਆ ਰਹੇ ਹਨ ਵੱਡੇ ਛੋਕਰੇ .ਤਾਸ਼ ਵਾਲੇ। ਛੋਟੇ ਭਿੜ ਜਾਂਦੇ ਹਨ ਜਲਦੀ। ਕੁੱਤੇ...ਫੇਰ ਵੱਧ ਆਉਂਦੇ ਹਨ... ਜਲਦੀ। ਕਾ ਵੀ ਇਕੱਠੇ ਹੋ ਜਾਂਦੇ ਹਨ। ਕੁਝ ਨਹੀ ਮਿਲਦਾ ਜਲਦੀ ਵਿਚ।...ਮਮਦ। ਕੁਝ ਮਿਲਿਆ ਓਏ? ..ਇਥੇ ਕੁਝ ਵੀ ਨਹੀਂ। ਓਧਰ?.. ਓਧਰ ਵੀ ਨਹੀਂ। .. ਹਟਾਉਂਦੇ ਜਾਓ ਜਲਦੀ ਜਲਦੀ। ਕੁਝ ਨਹੀਂ। ਓਧਰ? ...ਓਧਰ ਵੀ ਨਹੀਂ।... ਹਟਾਉਂਦੇ ਜਾਓ ਜਲਦੀ ਜਲਦੀ। ਕੁਝ ਨਹੀਂ।...ਹਾਂ। ਇੱਕ ਮੱਛੀ...ਅੱਧੀ ਖਾਧੀ ਹੋਈ...ਅਚਾਨਕ ਦਿਖ ਜਾਂਦੀ ਹੈ।.. ਦੌੜ ਪੈਂਦੇ ਹਨ ਸਭ। ਤੇਰੀ ਮਾ ਦੀ...ਹਟ ਓਏ.. ਤੂੰ, ਹਟ ਸਾਲਾ ਭੈਣ ਚੋਦ। ਓਏ...ਇਹਨੂੰ ਫੜ੍ਹ ਤਾ। ਮੈਂ ਲੱਭੀ ਐ। ਹੱਥ ਨਹੀਂ ਲਾਉਣਾ ਗਾਂਡੂ। ਅਜਿਹਾ ਮਾਰਾਂਗਾ।.. ।

ਪਰ ਆ ਜਾਂਦੇ ਹਨ ਵੱਡੇ ਲੜਕੇ।...ਹਟੋ ਓਏ ਸਾਲਿਓ ਭੱਜੋ। ਨੇੜੇ ਆਏ ਤਾਂ ਯਾਦ ਰਖਿਓ। ਤੂੰ ਉਧਰ ਦੇਖ ਓਏ ਮਹਾਂਦੇਵ। ਓਏ ਸਾਲੇ ਰਾਜੂ। ਕਿਹਾ ਨਾ ਇੱਧਰ ਨਾ ਆ...।

ਇਕ ਘੇਰਾ ਬਣ ਗਿਆ ਹੈ ਦੂਰ. .ਛੋਟੇ ਛੋਕਰੇ.. ਕੁੱਤੇ.. ਕਾਵਾਂ ਦਾ। ਅੱਗੇ ਵਧ ਨਹੀ ਸਕਦਾ ਕੋਈ। ਸਿਰਫ਼ ਕਾਂ ਫੜਫੜਾ ਕੇ ਬੈਠ ਜਾਦੇ ਹਨ। ਬਹੁਤ ਭੁੱਖੇ ਹਨ ਤਾਸ਼ ਵਾਲੇ। ਕੁਝ ਨਹੀਂ ਛੱਡਣਗੇ। ਸਭ ਕੁਝ ਦੇਖੀ ਜਾਂਦੇ ਹਨ। ਛੋਟੇ ਛੋਕਰਿਆਂ ਦੀ ਨਜ਼ਰ ਨਹੀਂ ਹੱਟਦੀ। ..ਕੀ ਮਿਲਿਆ ਮਹਾਂਦੇਵ ਨੂੰ?...ਦੇਖ ਓਏ ਰਾਜੂ...ਪੂਰੀ ਹੱਡੀ...ਗੋਸਤ ਲਗਿਆ ਹੈ। ਹੈ ਨਾ ਓਏ?

...ਗਨਿਆ ਨੂੰ ਮਿਲ ਗਿਆ ਪੂਰਾ ਪਾਓ। ਇਹ ਗਾਂਡੂ ਕੁਝ ਵੀ ਨਹੀਂ ਛੱਡਣਗੇ। ਸਭ ਖਾ ਜਾਣਗੇ। ਇਨ੍ਹਾਂ ਦੀ ਮਾਂ ਦੀ...।

ਹੌਲੀ ਹੌਲੀ ਢਲ ਰਹੀ ਹੈ ਦੁਪਹਿਰ...ਸ਼ਾਮ। ਬਣਦੀਆਂ ਜਾ ਰਹੀਆਂ ਹਨ ਉੱਚੀਆਂ ਲੰਮੀਆਂ ਕਤਾਰਾਂ...ਕਾਲੇ ਤੇ ਪੀਲੇ ਧੂਏਂ ਦੀਆਂ...ਫੈਲਦੀਆਂ ਜਾ ਰਹੀਆਂ ਹਨ ਆਸਮਾਨ ਵਿਚ...। ਰੁਕੀਆਂ ਹੋਈਆਂ ਗੱਡੀਆ ...ਫੇਰ ਚਲਣ ਲਗਦੀਆ ਹਨ। ਥੱਕੇ ਹੋਏ ਫੇਰੀ ਵਾਲੇ...ਲੱਭਦੇ ਹਨ ਖ਼ਰੀਦਾਰਾਂ ਨੂੰ। ਇੱਕ ਕੱਪ ਚਾਹ... ਦੋ ਲੱਸੀ...ਦੋ ਗਲਾਸ ਪਾਣੀ...ਦੌੜਦੇ ਜਾਂਦੇ ਹਨ ਛੋਕਰੇ ਹੋਟਲ ਦੇ। ਗਰਮੀ ਹੈ। ਪਲ ਭਰ ਸੁਸਤਾ ਕੇ ਫਿਰ ਚਲਣ ਲਗਦੇ ਹਨ ਥੱਕੇ ਹੋਏ ਹਮਾਲ। ਬਹੁਤ ਲੰਮਾ ਰਸਤਾ... ਬਹੁਤ ਭਾਰਾ ਬੋਝ।

ਘਸੀਟਦੀ ਹੋਈ ਤੁਰੀ ਆਉਂਦੀ ਹੈ ਸਾਂਵਲੀ ਹਸੀਨਾ...ਤਿੰਨਾਂ ਸਾਲਾਂ ਦੇ ਅਮਜਦ ਨੂੰ।

ਕਿਧਰ ਚਲੀ ਹਸੀਨਾ ਬਾਈ?. .ਜ਼ੋਰ ਨਾਲ ਪੁੱਛਦਾ ਹੈ ਕੋਈ।

ਜਹੱਨਮ ਵਿਚ।

ਕਿਉਂ. ਕਿਧਰ ਗਿਆ ਜੱਬਾਰ?

ਮਰ ਗਿਆ ਸਾਲਾ। ਫੇਰ ਹੋ ਗਿਆ ਪੁੱਤਰ। ਹੁਣ ਮੈਂ ਰੋਵਾਂ ਬਹਿ ਕੇ ਉਹਦੇ ਨਸੀਬਾਂ ਨੂੰ ...।

ਕਦੀ ਖਤਮ ਨਹੀਂ ਹੋਏਗਾ ਇਹ ਸਭ। ਫਿਰ ਜੰਮ ਜਾਏਗੀ ਤਾਸ਼ ਦੀ ਬਾਜ਼ੀ ਪੌੜੀਆਂ ਦੇ ਥੱਲੇ। ਬਚੀ ਹੋਏ ਜੂਠ ਦੇ ਢੇਰ ਕੋਲ ਪਹੁੰਚ ਗਏ ਛੋਟੇ ਛੋਕਰੇ। ਕੁੱਤੇ ਦੂਰ...ਕਾਂ ਉੱਡ ਉੱਡ ਕੇ ਆਉਂਦੇ ਹਨ। ਭਿਣ ਭਿਣ ਕਰਕੇ ਉੱਡ ਰਹੀਆਂ ਹਨ ਮੱਖੀਆਂ। ਢੇਰ .ਖ਼ਤਮ ਹੋ ਜਾਏਗਾ ਸਾਰਾ। ਰਾਜੂ . ਮਮਦ . ਗਣੇਸ਼ ... ਗੋਪੂ . .ਅੰਨ੍ਹਾ . ਕੁਝ ਨਹੀਂ ਸੁਣਦਾ ਹੁਣ। ਢਿੱਡ ਵਿਚ ਲੱਗੀ ਅੱਗ ਬੁਝਦੀ ਨਹੀਂ.. ਵਧਦੀ ਜਾਦੀ ਹੈ।

ਚਿਹਰੇ ਲਿੱਪੇ ਗਏ ਚਾਕ ਪਾਊਡਰ ਨਾਲ। ਗਲ੍ਹਾ-ਬੁਲ੍ਹਾ 'ਤੇ ਲਾਲ ਰੰਗ...ਅੱਖਾ ਵਿਚ ਮੋਟਾ ਸੁਰਮਾ ਪੂਛਾ ਚਕੀਆ ਗਈਆਂ ਦੂਰ ਪੁੜਪੜੀਆਂ 'ਤੇ। ਤਿਆਰ ਹਨ ਸਭ। ਸਿਰਫ਼ ਮਰੀਅਮ ਬੈਠੀ ਹੈ ਵਡਾ ਪੇਟ ਲੈ ਕੇ..। ਗਾਲ੍ਹਾ ਕੱਢ ਰਹੀ ਹੈ। ਕਿਸਮਤ ਨੂੰ। ਬੇੜੀਆਂ ਅਤੇ ਜਹਾਜ਼ਾਂ ਦੇ ਕੁਲੀ.. ਕੱਟ ਰਹੇ ਹਨ ਚੱਕਰ। ਸਾਲਾ ਮੂੰਹ ਵੀ ਨਹੀਂ ਧੋਤਾ। . ਚੀਕਦੀ ਹੈ ਚੰਦਰੀ। ਓਦਾਂ ਹੀ ਆ ਗਿਆ...। ਰਾਤੀਂ ਢੋਇਆ ਸਮਾਨ...ਦਿਨੇ ਸੁੱਤਾ। ਉਠਿਆ ਤੇ ਤੇਰੇ ਬਾਰੇ ਸੋਚਿਆ। ਮੂੰਹ ਪਿਛੋਂ ਧੋਵਾਗਾ. .ਪਹਿਲਾਂ ਤੇਰੇ ਨਾਲ ਗੱਲ ਕਰਾਂਗਾ...। ਚਲ ਦੂਰ ਖਿਸਕ ਕੇ ਬੈਠ...ਬਦਬੂ ਆਉਂਦੀ ਹੈ ਤੇਰੇ ਮੂੰਹ ਵਿਚੋਂ...। ਆਉਣ ਦੇ ਨਾ ਬਦਬੂ। ਬਦਬੂ ਤੋਂ ਭੱਜੇਗੀ ਤਾਂ ਕਿਦਾ ਕੰਮ ਚਲੇਗਾ?

ਭੈੜਾ ਮੂੰਹ ਬਣਾਉਂਦੀ ਹੈ, ਚੰਦਰੀ।...ਨਹੀਂ ਮੈਨੂੰ ਪੰਸਦ ਨਹੀਂ ਤੇਰੇ ਮੂੰਹ ਦੀ ਬਦਬੂ.. । ਮੈਂ ਹੁਣੇ ਆਇਆ ਮੂੰਹ ਧੋ ਕੇ...ਤੂੰ ਇਥੇ ਹੀ ਰਹੀਂ। ਜਾਂਈ ਨਾ.. ਸਮਝੀ। ਕੁਝ ਦੂਰ ਚਲਾ ਜਾਂਦਾ ਹੈ ਛੋਕਰਾ। ਚੰਦਰੀ ਆਵਾਜ਼ ਦਿੰਦੀ ਹੈ...ਓਏ ਸੁਣ ਤਾਂ... ਕੀ ਨਾਂ ਐ ਤੇਰਾ...।

ਨਾਂ ਨਹੀਂ ਪਤਾ। ਕੋਲ ਆ ਜਾਂਦਾ ਹੈ।...ਕੀ ਗੱਲ ਐ? ਮੈਂ ਹੁਣੇ ਆਉਂਦਾ ਹਾਂ.. ।

ਤਿਰਛੀਆ ਨਜ਼ਰਾ ਨਾਲ ਦੇਖ ਕੇ ਮੁਸਕਰਾਉਂਦੀ ਹੈ।..

ਕੁਝ ਦੇ ਕੇ ਜਾ ਨਾ ...ਚਾਹ ਪਾਣੀ ਦੇ ਲਈ। ਕੁਝ ਵੀ ਨਹੀਂ ਹੈ ਤੇਰੇ ਕੋਲ...। ਚਾਹ

ਪਾਣੀ ਦੇ ਲਈ?...ਰੁਕ ਕੇ ਸੋਚਦਾ ਹੈ ਛੋਕਰਾ।...ਇਹ ਪੰਜਾਹ ਪੈਸੇ ਨੇ ਮੇਰੇ ਕੋਲ...।

ਚੀਕਦੀ ਹੈ, ਚੰਦਰਾ...ਭੜੂਏ ਦਿਆ। ਪੰਜਾਹ ਪੈਸੇ ਲੈ ਕੇ ਨਿਕਲਿਐਂ ਰੰਡੀ ਬਾਜ਼ੀ ਕਰਨ। ਸ਼ਰਮ ਨਹੀਂ ਆਉਂਦੀ ਤੈਨੂੰ...।

ਮੂੰਹ ਉਤਰ ਜਾਂਦਾ ਹੈ ਛੋਕਰੇ ਦਾ।...ਤਿੰਨ ਰੁਪਏ ਮਿਲੇ ਰਾਤੀਂ ਮਜ਼ਦੂਰੀ ਦੇ। ਦੋ ਉਧਾਰ ਚੁਕਾਣ ਵਿਚ ਚਲੇ ਗਏ। ਪੰਜਾਹ ਪੈਸੇ ਦੀ ਪਾਓ ਭਾਜੀ...।

ਤੇਰੇ ਕੋਲੋਂ ਹਿਸਾਬ ਮੰਗਿਆ ਮੈਂ। ਜੇਬ ਵਿਚ ਰੁਪਏ ਹੋਣਗੇ ਤਾ ਆਈਂ ਇਧਰ...ਨਹੀਂ ਤੇ ਦਿੱਸੀਂ ਨਾ। ਕੀ ਸਮਝਿਐਂ? ਹੁਣ ਕੱਢ ਪੰਜਾਹ ਪੈਸੇ ਤੇ ਧੋ ਕੇ ਆ ਮੂੰਹ...।

ਚੁੱਪਚਾਪ ਦੇ ਦਿੰਦਾ ਹੈ ਪੰਜਾਹ ਪੈਸੇ। ਚਲਾ ਜਾਂਦਾ ਹੈ। ਹੱਸੀ ਜਾਂਦੀ ਹੈ ਜਮੀਲਾ। ਪਰ ਨੈਨਾ ਨੂੰ ਗੁੱਸਾ ਆਉਂਦਾ ਹੈ।...ਪੰਜਾਹ ਪੈਸੇ ਲੈ ਕੇ ਆਉਂਦੇ ਨੇ। ਕੀ ਸਮਝਦੇ ਨੇ ਇਹ ਸਾਲੇ ਲੋਕ। ਮੁਫ਼ਤ ਵਿਚ ਆਉਂਦੀ ਹੈ...।

ਸਾਈਕਲ ਲੈ ਕੇ ਆ ਗਿਆ ਭਾਈ...ਦੁੱਧ ਵਾਲਾ। ਮੋਢੇ ਤੇ ਹੱਥ ਰੱਖਦੀ ਹੈ, ਸੀਟ ਤੇ ਬੈਠ ਜਾਦੀ ਹੈ ਮੰਗਲਾ।...ਮੈਨੂੰ ਵੀ ਸਿਖਾ ਨਾ ਸਾਈਕਲ ਚਲਾਉਣਾ। ਸਿਖਾ ਨਾ ਮੇਰੀ ਸਹੁੰ ਤੈਨੂੰ...।

ਉਪਰੋਂ ਝੁੰਜਲਾ ਗਿਆ ਹੈ ਭਾਈ।...ਨੀ ਛੱਡ। ਮੈਂ ਕਹਿੰਦਾ ਹਾ ਛੱਡ ਸਾਈਕਲ, ਦੁੱਧ ਵਾਲਾ ਡੱਬਾ ਡਿੱਗ ਜਾਏਗਾ।

ਸੀਟ 'ਤੇ ਉਛਲਦੀ ਹੈ ਮੰਗਲਾ। ਝੁੰਜਲਾ ਜਾਂਦਾ ਹੈ ਭਾਈ .ਪਰ ਦੇਖਦਾ ਰਹਿੰਦਾ ਹੈ.. ਸੁਰਮਾ.. ਸਫ਼ੈਦ...ਲਾਲੀ। ਸਾਲ ਭਰ ਤੋ ਮੁਲਕ ਨਹੀਂ ਗਿਆ... ਹੱਥ ਨਹੀਂ ਲਾਇਆ ਔਰਤ ਨੂੰ। ਡਾਂਟ ਰਿਹਾ ਹੈ। ਆਵਾਜ਼ ਵਿਚ ਦਮ ਨਹੀਂ। ਮੰਗਲਾ ਬੜੀ ਚਲਾਕ ਹੈ. .ਸਭ ਸਮਝਦੀ ਹੈ। ਕੰਨ ਦੇ ਕੋਲ ਲੈ ਜਾਂਦੀ ਹੈ ਮੂੰਹ। ਮੈਨੂੰ ਲੈ ਚਲ ਕਿਧਰੇ ਵੀ . .

ਦੋ ਚਾਰ ਹੋਰ ਤੁਰੀਆਂ ਆ ਰਹੀਆਂ ਹਨ। ਘਬਰਾ ਜਾਂਦਾ ਹੈ ਭਾਈ। ਤੂੰ ਉਤਰ ਪਹਿਲਾਂ...ਮੇਰਾ ਟੈਮ ਖ਼ਰਾਬ ਨਾ ਕਰ...।

ਉਏ ਭਾਈ। ਲੈ ਜਾ ਇਹਨੂੰ.. ਘਰ ਵਿਚ ਰੱਖੀਂ ਔਰਤ ਬਣਾ ਕੇ .। ਨੀ ਮੰਗਲਾ...ਛੱਡੀ ਨਾ ਇਹਨੂੰ। ਇਹ ਹੈ ਤੇਰਾ .।

ਚੀਕਦਾ ਹੈ ਭਾਈ। ..ਤੂੰ ਹੱਥ ਨਾ ਲਾ ਮੈਨੂੰ। ਕੀ ਕਹਿੰਦਾ ਹਾਂ... ਹੱਥ ਨਾ ਲਾ । ਉਤਰ ਸਾਈਕਲ ਤੋਂ...।

ਪਰ ਮੰਗਲਾ ਬਾਹ ਫੜ੍ਹ ਲੈਂਦੀ ਹੈ। .ਕੱਲ੍ਹ ਰਾਤ ਦੇ ਟੈਮ ਆਈ ਤੂੰ...ਰਾਹ ਦੇਖਾਂਗੀ ਤੇਰਾ। ਹੁਣ ਦੇ ਮੈਨੂੰ ਕੁਝ।

ਚਾਰ ਅੱਠ ਆਨੇ ਤਾਂ ਹੋਣਗੇ ਈ। ਦੇ ਨਾ. .ਐਨਾ ਵੀ ਕੀ। ਇਕ ਜ਼ਰਦਾ ਲਵਾਂਗੀ ਤੇਰੇ ਨਾਂ ਦਾ...।

ਹੱਥ ਪਾਉਂਦੀ ਹੈ ਜੇਬ੍ਹ ਵਿਚ। ਇਕ ਸਿੱਕਾ ... ਪੰਜਾਹ ਪੈਸੇ। ਦੇਖਦਾ ਰਹਿੰਦਾ ਹੈ ਭਾਈ। ਖਿੜਖਿੜਾਉਂਦੀਆਂ ਹਨ ਰੰਡੀਆਂ...ਚਲੀਆਂ ਜਾਂਦੀਆਂ ਹਨ।

ਹੌਲੀ-ਹੌਲੀ ਜਗਣ ਲਗਦੇ ਹਨ ਚਿਰਾਗ਼। ਮਿੱਟੀ ਦੇ ਤੇਲ ਦੀਆਂ ਢਿਬਰੀਆ। ਮੈਨਾ. ਨਹੀਂ ਉੱਠੀ ਹੁਣ ਤਕ। ਸਿੱਲ੍ਹੀ ਜ਼ਮੀਨ ਤੇ ਸਿੱਲ੍ਹਾ ਹੋਇਆ ਜਿਸਮ। ਰਾਜੂ ਆਇਆ...ਚਲਾ ਗਿਆ।

ਫੇਰ ਆਇਆ...ਫੇਰ ਚਲਾ ਗਿਆ। ਦਰਦ ਅਤੇ ਹੰਝੂਆਂ ਦੀਆਂ ਲਕੀਰਾਂ। ਭੁੱਖ ਅਤੇ ਕਮਜ਼ੋਰੀ। ਉਠਣਾ ਪੈਂਦਾ ਹੈ ਬੇਦਿਲੀ ਨਾਲ। ਝੌਂਪੜੇ ਤੇ ਛੇਕਾਂ ਵਿਚੋਂ ਬਾਹਰ ਦੀ ਰੋਸ਼ਨੀ। ਕੀ ਰਖ ਗਿਆ ਰਾਜੂ? ਪਾਓ ਦੇ ਟੁਕੜੇ।...ਪੋਪਟ। ਸਾਲਾ ਹਰਾਮੀ। ਕਦੀ ਭਲਾ ਨਹੀਂ ਹੋਏਗਾ ਤੇਰਾ...।

ਘੜੇ ਵਿਚ ਪਾਣੀ ਨਹੀਂ। ਝੌਂਪੜੇ ਵਿਚ ਖਾਣਾ ਨਹੀਂ। ਕੋਈ ਰਾਹ ਨਹੀਂ ...ਕੋਈ ਟਿਕਾਣਾ ਨਹੀਂ। ਮੈਲੇ ਥੱਕੇ ਜਿਸਮ ਨੂੰ ਸਜਾਉਣਾ ਪਏਗਾ। ਹੋ ਗਈ ਹੈ ਰਾਤ। ਕੂੜੇ ਦੇ ਢੇਰ 'ਤੇ ਪਾਗਲ ਆਦਮੀ...ਲਭ ਰਿਹਾ ਹੈ ਹੁਣ ਵੀ ...ਉਹ...ਜੋ ਨਹੀਂ ਮਿਲਦਾ।

ਰੌਸ਼ਨੀਆਂ ਦੇ ਖੰਭੇ...ਅਤੇ ਰੰਡੀਆਂ ਦੀ ਕਤਾਰਾਂ ਹੱਸਦੀਆਂ ਹਨ... ਖਿੜਖਿੜਾਉਂਦੀਆਂ ਹਨ ਬਾਰ-ਬਾਰ...ਜ਼ੋਰ ਦੀ। ਫ਼ਿਕਰੇ ਕੱਸਦੀਆਂ ਹਨ। ਖਾਂਸੀ ਨਹੀਂ ਰੁਕਦੀ। ਇੱਕ ਝੌਂਪੜੀ ..ਹਨੇਰਾ ਕੋਨਾ...ਪਈ ਹੈ ਮਰੀਅਮ। ਦਿਨ ਗਿਣ ਰਹੀ ਹੈ। ਕਦੋਂ ਨਿਕਲੇਗਾ ਪੇਟ ਵਿਚੋਂ? ਦੂਸਰਾ ਝੌਂਪੜਾ. ਦੂਸਰਾ ਹਨੇਰਾ ਕੋਨਾ। ਬੈਠੀ ਹੋਈ ਐ ਇੱਕ ਕੁੜੀ .ਡਰੀ ਹੋਈ, ਕਿਥੇ ਹੈ ਮੈਨਾ? ਤੁਰੀ ਆ ਰਹੀ ਹੈ ਮੈਨਾ। ਸਭ ਤੋਂ ਪਿਛੋਂ ਤਲਾਸ਼ ਜਾਰੀ ਹੈ। ਕੋਈ ਨਹੀਂ ਮਿਲਦਾ। ਰੁਪਿਆ.. ਦੋ ਰੁਪਏ. ਚਾਰ ਰੁਪਏ. ਕੋਈ ਨਹੀਂ ਆਉਂਦਾ. ਹਾਂ ਆ ਰਿਹਾ ਹੈ ਹਨੇਰੇ ਦੇ ਪਿਛੋਂ ਦੋ.. ਜਵਾਨ. .ਮਨਮੋਜ਼ੀ। ਮੰਗਲਾ.. ਨੂਰਨ. .ਚੰਦਰੀ .ਸਾਰੀਆਂ ਦੀ ਨਜਰ ਪੈਂਦੀ ਹੈ ਇਕੱਠਿਆਂ। ਮੰਗਲਾ ਸਾਰਿਆ ਤੋ ਅੱਗੇ। ਦੇਖੋ ਨਹੀਂ। ਤੁਹਾਡੇ ਵਿਚੋਂ ਇਧਰ ਨਾ ਆਵੇ। ਮੈਂ ਸੱਚ ਕਹਿੰਦੀ ਹਾਂ, ਮੈਂ ਫਸਾਵਾਗੀ ਇਹਨੂੰ. .।

ਵਿਗੜਦੀ ਹੈ ਨੂਰਨ।.. ਕਿਉਂ ਫਸਾਏਗੀ ਤੂੰ। ਨਾ ਲਿਖਵਾ ਕੇ ਲਿਆਈ ਤੂੰ? ਜਦੋਂ ਦੇਖੋ .. ਮੈਂ .. ਮੈਂ। ਦੂਸਰੇ ਸਭ ਐਵੇ ਨੇ।

ਪਰ ਸਮਝਾਉਂਦੀ ਹੈ ਬਸੀਰਨ। . ਜਾਣ ਦੇ ਨਾ। ਹੁਣੇ ਦੂਸਰਾ ਗਾਹਕ ਤੂੰ ਫਸਾ ਲਵੀਂ। ਜਾਣ ਦੇ ਇਹ ਨੂੰ ।

ਸਾਰੀਆ ਰੁਕ ਗਈਆਂ ਹਨ ਸਿਰਫ਼ ਅੱਗੇ ਵੱਧ ਰਹੀ ਹੈ, ਮੰਗਲਾ। ਨੈਨਾ ਨੂੰ ਵੀ ਬੁਰਾ ਲਗ ਰਿਹਾ ਹੈ.. ਸਾਲੀ ਤੁਰਦੀ ਕਿੱਦਾਂ, ਜਿੱਦਾ ਫ਼ਿਲਮ ਦੀ ਹੀਰੋ ਹੋਵੇ..।

ਆਦਮੀ ਦੇ ਨਾਲ ਤੁਰਦੀ ਹੈ, ਮੰਗਲਾ। ਗਾਣਾ ਗਾਉਂਦੀ ਹੈ. ਓ ਸਾਜਨਾ. .ਓ ਬਾਲਮਾ।

ਸਿਰ ਝੁਕਾ ਕੇ ਚਲਿਆ ਜਾਦਾ ਹੈ ਮਨਮੋਜ਼ੀ। ਗਾਉਣਾ ਬੰਦ ਕਰ ਦਿੰਦੀ ਹੈ।.. ਕਿਉਂ ਜੀ ਚਲੋਗੇ ਕਿਤੇ? ਨੂਰਨ ਨੂੰ ਵੀ ਦਿਖਾਈ ਦੇ ਗਿਆ ਕੋਈ ਹੋਰ। ਤੁਰੀ ਜਾ ਰਹੀ ਹੈ ਪਿੱਛੇ ਪਿੱਛੇ ਗਾਣਾ ਨਹੀਂ ਗਾਉਂਦੀ ..ਤੁਰੀ ਜਾਂਦੀ ਹੈ.. ਤੁਰੀ ਜਾਂਦੀ ਹੈ।

ਆਓਗੇ ਜੀ? ਆਓ ਨਾ?

ਤ੍ਰਭਕ ਜਾਂਦਾ ਹੈ ਚਲਣ ਵਾਲਾ...ਪਹਿਲੀ ਵਾਰੀ ਦੇਖਿਆ ਹੈ ਨੂਰਨ ਨੂੰ। ਹੋਰ ਨੇੜੇ ਆ ਜਾਦੀ ਹੈ। .ਕਿਉਂ ਜੀ। ਆਓ ਨਾ!

ਜ਼ੋਰ ਦੀ ਚੀਕਦਾ ਹੈ...ਤੇਰੀ ਮਾਂ ਦੀ। ਦੌੜ ਇਥੋ. ।

ਤੇਜ ਦੌੜਦੀ ਹੈ ਨੂਰਨ। ਗਲਤ ਆਦਮੀ ਨਿਕਲਿਆ। ਵੜ ਜਾਦੀ ਹੈ ਗਲੀ ਵਿਚ। ਕੀ ਕਰੇ? ਜ਼ਰੂਰਤ ਬਹੁਤ ਹੈ। ਗਲਤ ਆਦਮੀ ਠੀਕ ਦਿਸਦਾ ਹੈ। ਕਿਧਰ ਗਈ, ਮੰਗਲਾ? ਮਿਲ ਗਿਆ ਉਹਨੂੰ। ਦੇਖ ਰਹੀਆ ਹਨ ਸਭ।

ਪਰ ਨਹੀ ਤਿਆਰ ਹੁੰਦਾ ਮਨਮੋਜ਼ੀ। ਬਾਰ-ਬਾਰ ਕਹਿੰਦੀ ਹੈ ਮੰਗਲਾ.. ਸਿਰਫ਼ ਤਿੰਨ

ਦਈਂ...ਬਸ। ਜ਼ਿਆਦਾ ਨਹੀਂ ਮੰਗਦਾ...ਕਿਸੇ ਨੂੰ ਵੀ ਪੁੱਛ ਲੈ।...ਚੰਗਾ ਦੋ ਦਈਂ...ਬਸ। ਉਧਰ ਝੌਂਪੜਾ ਹੈ ਮੇਰਾ...।

ਪਰ ਮਨਮੌਜ਼ੀ ਅੱਖਾਂ ਨਾਲ ਦੇਖਦਾ ਹੈ...ਤੁਰਨ ਨੂੰ ਤਿਆਰ ਨਹੀਂ ਹੁੰਦਾ। ਸਮਝਾਈ ਜਾਂਦੀ ਹੈ, ਮੰਗਲਾ...ਦੇਖ...ਪੈਸੇ ਲਈ ਐਨਾ ਨਹੀਂ ਕਹਿੰਦੀ ਮੈਂ...ਪਰ ਤੂੰ ਮੈਨੂੰ ਬਹੁਤ ਪਸੰਦ ਹੈ...ਬਹੁਤ...ਤੇਰੀ ਕਸਮ। ਤੈਨੂੰ ਕਈ ਵਾਰ ਦੇਖਿਆ ਮੈਂ ਇਧਰ। ਤੇਰੇ ਉਪਰ ਦਿਲ ਰਖਦੀ ਹਾਂ ਮੈਂ। ਚਲ ਨਾ...ਦਿਲ ਨਾ ਤੋੜ।

ਹੱਥ ਫੜ੍ਹਦੀ ਹੈ। ਛੁਡਾ ਲੈਂਦਾ ਹੈ ਮਨਮੌਜ਼ੀ। ਨਹੀਂ ਆਵਾਂਗਾ...ਪੱਕੀ ਗੱਲ। ਸਿਰਫ਼ ਦੇਖਦਾ ਹਾਂ...ਹੋਰ ਕੁਝ ਨਹੀ ਕਰਦਾ। ਗਿੜਗਿੜਾ ਕੇ ਹਾਰ ਗਈ। ਮਿਲ ਜਾਂਦਾ ਤਾਂ ਇਕ ਦਿਨ ਦਾ ਕੰਮ ਹੋ ਜਾਂਦਾ। ਨਹੀਂ ਮਿਲੇਗਾ। ਹੁਣ ਆ ਜਾਂਦਾ ਹੈ ਗੁੱਸਾ।...ਚੰਗਾ ਲਿਆ ਚਾਹ ਪਾਣੀ ਦੇ ਲਈ ਕੁਝ। ਚਲਾਕ ਹੈ ਮਨਮੌਜ਼ੀ। ਚਾਹ ਪਾਣੀ ਵੀ ਨਹੀਂ ਦਿਆਂਗਾ। ਚੀਕਦੀ ਹੈ ਮੰਗਲਾ...ਗਾਂਡੂ। ਤੂੰ ਕੀ ਠੋਕੇਂਗਾ। ਸਾਲਾ ਹਿਜੜਾ। ਮੇਰੇ ਨਾਲ ਕਿਉਂ ਸੌਏਂਗਾ...ਆਪਣੀ ਮਾ ਦੇ ਨਾਲ ਸੌ...ਭੈਣ ਨਾਲ ਸੌ... ਬਾਂਦਰ ਦੀ ਔਲਾਦ...ਅੱਖਾ ਹੀ ਸੇਕੇਗਾ ਸਿਰਫ਼..।

ਪਰ ਬੁਰਾ ਨਹੀਂ ਮੰਨਦਾ ਮਨਮੌਜ਼ੀ। ਕਿੱਥੇ ਨੇ ਮਾਂ...ਭੈਣ...ਔਰਤ? ਕੋਈ ਨਹੀਂ। ਗਾਲ੍ਹਾ ਸੁਣਦਾ ਹੈ...ਹੱਸੀ ਜਾਦਾ ਹੈ..ਅੱਖਾ ਸੇਕੀ ਜਾਂਦਾ ਹੈ। ਜੇਬ..ਖਾਲੀ। ਬੁਰੇ ਦਿਨ ਹਨ...ਇਹੀ ਸਹੀ। ਮੰਗਲਾ ਦਾ ਗੁੱਸਾ...ਵਧਦਾ ਜਾਂਦਾ ਹੈ। ਜ਼ੋਰ ਜ਼ੋਰ ਦੀ ਬਕਦੀ ਹੈ ਗਾਲ੍ਹਾਂ...ਮੁੜ ਆਉਂਦੀ ਹੈ।

ਓਧਰ ਹਨੇਰੇ ਕੋਨੇ ਵਿਚ...ਹੀਰਾ ਨਾਲ ਹੌਲੀ-ਹੌਲੀ ਗੱਲ ਕਰ ਰਿਹਾ ਹੈ ਟੈਕਸੀ ਵਾਲਾ। ਫਸ ਜਾਏਗਾ ਸਾਇਦ। ਬਹੁਤ ਦੇਰ ਤੋ ਖੜੀ ਹੈ ਹੀਰਾ। ਹੱਸਦੀ ਹੈ.. ਹੋਰ ਹੱਸਦੀ ਹੈ। ਅਤੇ ਹੱਸਦਾ ਹੈ ਟੈਕਸੀ ਵਾਲਾ...ਪਰ ਅੱਗੇ ਨਹੀਂ ਵਧਦੀ ਗੱਲ। ਪਰ ਚੰਦਰੀ ਨੂੰ ਮਿਲ ਗਿਆ ਕੋਈ.. ਹਰ ਜਗ੍ਹਾ ਇਹੀ ਗੱਲ। ਸ਼ਾਂਤੀ ਪਾਰਬਤੀ ਨੂੰ ਕਹਿ ਰਹੀ ਹੈ.. ਬਸ਼ੀਰਨ ਨੂਰਨ ਨੂੰ ..ਨੈਨਾ ਜਮੀਲਾ ਨੂੰ, ਰੋਜ਼ੀ ਨੂੰ ਵੀ ਪਤਾ ਲਗ ਗਿਆ। ਦੱਸ ਰਹੀ ਹੈ ਮੈਨਾ ਨੂੰ .. ਤਿੰਨ ਰੁਪਏ ਲਏ ਨੇ ਚੰਦਰੀ ਨੇ...ਪਹਿਲੇ ਹੀ ਲੈ ਲਏ. ਚਲੋ ਬੱਚੇ ਦੇ ਮੂੰਹ ਵਿਚ ਪਏਗਾ ਕੁਝ।

ਮੈਨਾ ਨੂੰ...ਗ਼ਮ ਨਹੀਂ...ਖੁਸ਼ੀ ਨਹੀਂ। ਖੰਭੇ ਨਾਲ ਟਿਕੀ ਬੈਠੀ ਰਹੇਗੀ ਪੱਥਰ ਦੀ ਤਰ੍ਹਾ। ਆਏ ਕੋਈ...ਨਾ ਆਏ..ਕਿਹਦੇ ਵਾਸਤੇ ਧੰਦਾ. .ਪੋਪਟ ਦੀ ਜੇਬ ਭਰਨ ਵਾਸਤੇ। ਤੇਰਾ ਕਦੀ ਭਲਾ ਨਹੀਂ ਹੋਏਗਾ।. .ਸਾਲਾ।

ਉਹੀ ਕਾਲਾ ਧੂੰਆਂ...ਉਹੀ ਢਿਬਰੀ..ਭੁੱਜੇ ਹੋਏ ਕਬਾਬ ਦੀ ਬੋ. .ਪਕੌੜੀਆਂ ਵਿਚੋਂ ਬਚਿਆ ਹੋਇਆ ਤੇਲ। ਫੇਰ ਉਹੀ ਪਾਈਪ. .ਉਹੀ ਗਲਾਸ...ਉਹੀ ਸ਼ਰਾਬ। ਉਹੀ ਆਦਮੀ ...ਉਹੀ ਨਸ਼ਾ...ਉਹੀ ਗਾਲ੍ਹਾਂ. .ਕਿਸੇ ਅਨਜਾਣ ਦੇ ਨਾ। ਲੜਖੜਾਈ ਹੋਈ ਜ਼ੁਬਾਨ..ਡੁੱਬੀ ਹੋਈ ਆਵਾਜ਼।...ਤ.....ਤ .....ਤੇਰੀ ਮਾਂ ਦ .ਤ. ..ਤ.......ਤੇਰੀ ਭੈਣ ਦੀ। ਕ ..ਕ....ਕੀ ਸਮਝਦੈ ਤੂੰ। ਮ. ...ਮ. ਮ.. ਮੈਂ ਕੁਝ ਨਹੀਂ ਸਮਝਦਾ ਤੈਨੂੰ। ...ਨ...ਨ...ਨ ਨਹੀਂ ਮਿਲਦਾ...ਨ ਨਾਲ ਨਾ ਮਿਲ। ਮ......ਮ.....ਮਾਦਰ ਚੋਦ ..ਭ. ....ਭ...ਭੈਣ ਚੋਦ...।

ਰਾਤ ਦਾ ਵਧਦਾ ਹੋਇਆ ਹਨੇਰਾ। ਥੱਕ ਗਈ ਹੀਰਾ ਹੱਸਦੀ ਹੱਸਦੀ। ਹਾਸਾ ਮਜ਼ਾਕ ਕਰਦਾ ਹੈ ਟੈਕਸੀ ਵਾਲਾ...ਅੱਗੇ ਨਹੀਂ ਵਧਾਉਂਦਾ ਗੱਲ। ਇਕ ਗੁੱਸਾ ਜਮਾ ਹੋ ਜਾਂਦਾ ਹੈ ਹਾਸੇ ਦੇ ਕੋਲ।

ਦੇਖ...ਤੈਨੂੰ ਚਲਣਾ ਹੈ ਤਾਂ ਚਲ...ਨਹੀਂ ਤਾਂ ਜਾਣ ਦੇ ਮੈਨੂੰ...ਧੰਦੇ ਦਾ ਵਕਤ ਹੈ ਮੇਰਾ...।

ਹੱਸਦਾ ਹੈ ਟੈਕਸੀ ਵਾਲਾ...ਸਾਰੀ ਰਾਤ ਦਾ ਦੱਸ ਨਾ?...ਸਾਰੀ ਰਾਤ ਦਾ ਕੀ ਲਵੇਂਗੀ?

ਕੁੜ੍ਹ ਜਾਂਦੀ ਹੈ। ਫੇਰ ਮਜ਼ਾਕ ਕੀਤਾ ਸਾਲੇ ਨੇ। ਨਹੀਂ...ਨਹੀਂ ਰਾਤ ਭਰ ਨਹੀਂ ਜਾਗਦੀ ਮੈਂ.. ਰਾਤ ਭਰ ਨਹੀਂ ਜਾਗਦੀ...ਬੁੜਬੁੜਾਉਂਦਾ ਹੈ ਟੈਕਸੀ ਵਾਲਾ...ਤਾਂ ਪੰਜ ਰੁਪਏ ਕਾਹਦੇ ਮੰਗਦੀ ਤੂੰ?

ਹੁਣ ਨਹੀਂ ਹੁੰਦਾ ਸਬਰ। ਚੀਕਦੀ ਹੈ...ਤੇਰੀ ਮਾਂ ਦੇ ਮੰਗਦੀ ਹਾਂ ਮੈਂ ਪੰਜ ਰੁਪਏ...।...ਏ . ਮੂੰਹ ਸੰਭਾਲ ਕੇ ਗੱਲ ਕਰ.. ।

ਹੋ ਗਿਆ ਫ਼ੈਸਲਾ। ਫਜ਼ੂਲ ਗਈ ਘੰਟੇ ਭਰ ਦੀ ਖਿਚ ਖਿਚ।...ਤੈਨੂੰ ਪਤਾ ਤੇ ਹੈ ਕਾਹਦੇ ਮੰਗਦੀ ਹਾਂ ਮੈਂ ਪੰਜ ਰੁਪਏ...ਫਿਰ ਕਿਉਂ ਪੁੱਛਦਾ ਹੈ ਤੂੰ?

ਨੈਨਾ ਨੂੰ ਮਿਲ ਗਿਆ ਕੋਈ। ਚਲੀ ਗਈ ਝੌਂਪੜੇ ਵਿਚ। ਨੂਰਨ ਕਰ ਰਹੀ ਹੈ ਫਿਰ ਕੋਸ਼ਿਸ਼... ਕਰ ਰਹੀ ਹੈ ਗੱਲ...ਸ਼ਾਇਦ ਫਸ ਜਾਏ। ਮੈਨਾ ਦੇਖਦੀ ਰਹੇਗੀ ਚੁੱਪਚਾਪ। ਕੋਈ ਫ਼ਰਕ ਨਹੀਂ ..ਸਭ ਹੋ ਗਿਆ ਬਰਾਬਰ।...ਇਹਦੀ ਮਾਂ ਦੀ... ਸਾਲਾ...।

ਪਰ ਆਵਾਜ। ਕੀ ਹੋ ਗਿਆ? ਹਨੇਰੇ ਕੋਨਿਆ ਵਲੋਂ ਚੀਕ ਰਹੀਆਂ ਹਨ ਰੰਡੀਆਂ। ਰਾਹ ਤੁਰਨ ਵਾਲੇ...ਕਬਾਬ ਵਾਲਾ.. ਦਾਰੂ ਵਾਲਾ ..ਸਾਰੇ ਦੇਖ ਰਹੇ ਹਨ ਉਧਰ। ਰੋਜ਼ੀ ਆ ਰਹੀ ਹੈ... ਤੇਜ਼...ਲੰਗੜਾਦੀ ਹੋਈ।...ਮੈਨਾਬਾਈ। ਮੈਨਾਬਾਈ ਛਾਪਾ. .ਪੁਲਿਸ। ਭੱਜੋ ਜਲਦੀ...।

ਹਨੇਰੇ ਕੋਨਿਆ ਵਿਚੋਂ ਨਿਕਲ ਕੇ ਭਜ ਰਹੀਆਂ ਹਨ ਰੰਡੀਆਂ। ਦੌੜ ਰਹੀਆਂ ਹਨ ਰੇਲਵੇ ਲਾਈਨ ਵਲ। ਸਫ਼ੈਦ ਰੌਸ਼ਨੀ ਦੀ ਸੜਕ ਤੇ ਦੌੜੇ ਆ ਗਏ ਹਨ ਪੁਲਿਸ ਵਾਲੇ। ਕੀ ਕਰੇ ਮੈਨਾ? ਕੀ ਕਰੇਗੀ ਦੌੜ ਕੇ? ਪਰ ਨਹੀਂ ਜਿਦਾਂ ਇਕ ਮਸੀਨ ਕੰਮ ਕਰਦੀ ਹੈ। ਦੌੜਨਾ ਸ਼ੁਰੂ ਕਰ ਦਿੰਦੀ ਹੈ ਰੇਲਵੇ ਲਾਈਨ ਵਲ। ਦੌੜੀ ਆ ਰਹੀ ਹੈ ਪਰ। ਸ਼ਾਂਤੀ ... ਪਾਰਬਤੀ ... ਜ਼ਮੀਲਾ.. ਸਾਰੀਆ। ਸਾਹ ਫੁਲ ਜਾਦਾ ਹੈ। ਪੁਰਾਣੀਆ ਸਾੜ੍ਹੀਆ ਪੈਰਾਂ ਵਿਚ ਫਸ ਫਸ ਕੇ ਫਟ ਜਾਦੀਆ ਹਨ। ਪਰ ਦੌੜੀਆਂ ਜਾਦੀਆ ਹਨ ਸਭ। ਚਿੱਕੜ . ਟੋਏ...ਨਾਲੀਆਂ...ਗੰਦਗੀ...ਕੂੜਾ। ਇਕ ਵਾਰ ਆ ਜਾਏ ਰੇਲ ਦੀ ਹੱਦ ਬਸ। ਫੇਰ ਮੁੜ ਜਾਣਗੇ ਪੁਲਿਸ ਵਾਲੇ। ...ਲੋਕ... ਦੇਖ ਰਹੇ ਹਨ ਤਮਾਸ਼ਾ ਬਾਹਰ ਨਿਕਲ ਨਿਕਲ ਕੇ . ਕਿਉਂਕਿ ਉਹ ਆਪ ਨੇ ਖ਼ਤਰੇ ਤੋਂ ਬਾਹਰ...।

ਪਰ ਨਹੀਂ ਭੱਜਿਆ ਜਾਦਾ ਬਸੀਰਨ ਕੋਲੋ। ਇਕ ਠੋਕਰ...ਹਫ ਕੇ ਡਿੱਗ ਜਾਂਦੀ ਹੈ। ਘੁੱਪ ਹਨੇਰਾ. .ਅੱਖਾ ਸਾਮ੍ਹਣੇ। ਹੌਲੀ-ਹੌਲੀ ਦੂਰ ਹੁੰਦਾ ਹੈ। ਬਾਹ ਤੋਂ ਫੜ੍ਹ ਕੇ ਖੜਾ ਕਰ ਦਿੰਦਾ ਹੈ ਹੌਲਦਾਰ। ਦਰਦ ਕਰ ਰਹੀ ਹੈ ਪਿੱਠ। ਚੀਕ ਰਿਹਾ ਹੈ...ਏ.. ਫੜ੍ਹ ਇਹਨੂੰ। ਸੁੱਟ ਗੱਡੀ ਵਿਚ। ਇਹ ਦੀ ਮਾ ਦੀ ..।

ਦੌੜ ਹੁਣ ਵੀ ਜਾਰੀ ਹੈ। ਮੈਨਾ ਦੀਆਂ ਅੱਖਾਂ ਵਿਚ ਹਨੇਰਾ। ਹੁਣ ਡਿੱਗੀ ਹੁਣ ਡਿੱਗੀ। ਰੇਲ ਦੀ ਪਟੜੀ, ਥੋੜ੍ਹੀ ਦੇਰ ਹੋਰ। ਥੋੜ੍ਹਾ ਹੋਰ ਜ਼ੋਰ...ਨਿਕਲ ਜਾਏਗੀ ਪਹੁੰਚ ਤੋਂ ਬਾਹਰ। ਸਭ ਤੋ ਅੱਗੇ ਸਾਤੀ ਪਾਰਬਤੀ। ਫੇਰ ਨੂਰਨ। ਫੇਰ.. ਸਲਮਾ ਨੂੰ ਫੜ੍ਹ ਲਿਆ ਹੌਲਦਾਰਨੀ ਨੇ। ਮਾਰ ਰਿਹਾ ਹੈ ਡੰਡੇ ਹੌਲਦਾਰ।

ਨਹੀਂ...ਬਹੁਤ ਦੂਰ ਹੈ ਰੇਲ ਦੀ ਪਟੜੀ। ਉਸ ਪਾਸਿਉਂ ਵੀ ਤੁਰੀਆਂ ਆ ਰਹੀਆਂ ਹਨ

ਹੌਲਦਾਰਨੀਆਂ...ਹੌਲਦਾਰ। ਪਟੜੀ ਤੇ ਨਹੀਂ ਜਾਣ ਦਿਆਂਗੇ ਰੰਡੀਆਂ ਨੂੰ। ਫੈਲਿਆ ਹੈ ਪੂਰਾ ਜਾਲ। ਇਕ ਵੀ ਨਹੀਂ ਜਾ ਸਕੇਗੀ ਬਚ ਕੇ। ਸਫ਼ੈਦ ਰੌਸ਼ਨੀ ਵਾਲਿਆਂ ਨੂੰ ਕੋਈ ਸ਼ਿਕਾਇਤ ਨਹੀਂ ਹੋਵੇਗੀ ਹੁਣ। ਚੀਕਦੀਆਂ ਹਨ ਸ਼ਾਂਤੀ ਤੇ ਪਾਰਬਤੀ। ਸੱਜੇ ਦੌੜਦੀ ਹੈ ਸ਼ਾਂਤੀ...ਖੱਬੇ ਪਾਰਬਤੀ। ਸਾਮ੍ਹਣੇ ਟੋਆ...ਹਨੇਰੇ ਵਿਚ। ਹਫਦੀ ਮੈਨਾ ਡਿੱਗ ਜਾਂਦੀ ਹੈ। ਬਦਬੂ ਤੇ ਗੰਦਾ ਚਿੱਕੜ। ਫੁਲਿਆ ਹੋਇਆ ਸਾਹ। ਚੀਖ ਰਹੇ ਨੇ ਪੁਲਿਸ ਵਾਲੇ। ਪਟੜੀਆਂ ਤੋਂ ਲੰਘ ਰਹੀਆਂ ਹਨ ਰੇਲਗੱਡੀਆਂ। ਆਪਣੇ ਆਪ ਨੂੰ ਘਸੀਟਦੀ ਹੋਈ...ਖਿਚਦੀ ਹੋਈ...ਤੁਰੀ ਆ ਰਹੀ ਹੈ ਨੂਰਨ। ਹੱਥ ਆ ਗਈ ਪਾਰਬਤੀ ਵੀ। ਤੜ ਤੜ। ਪੈ ਰਹੇ ਬੈਂਤ।...ਬੱਚ ਨਹੀਂ ਸਕਦੀ ਮੈਨਾ। ਆ ਗਿਆ ਹੌਲਦਾਰ। ਦੌੜਨ ਦੀ ਤਾਕਤ ਨਹੀਂ।...ਨਹੀ ਨਹੀ। ਮੈਨੂੰ, ਮੈਨੂੰ ਮਾਰੀ ਨਾ। ਮੈ ਜਾਂਦੀ ਹਾਂ ਤੇਰੇ ਨਾਲ। ਪੈਰ ਫੜ੍ਹਦੀ ਹੈ...ਮਾਰਨਾ ਨਹੀਂ ਮੈਨੂੰ, ਮੈਨੂੰ ਮਾਰੀਂ ਨਾ। ਮੈਂ ਜਾਂਦੀ ਹਾਂ ਤੇਰੇ ਨਾਲ। ਪੈਰ ਫੜ੍ਹਦੀ ਹੈ...ਮਾਰਨਾ ਨਹੀਂ ਮੈਨੂੰ...ਓਏ ਬਾਪ ਰੇ...ਮਾਰ ਦਿੱਤਾ। ਕਿਉਂ ਮਾਰਦੈਂ ਤੂੰ ਮੈਨੂੰ? ਮੈਂ ਕੁਝ ਖਾਧਾ ਤੇਰਾ? ਜਿਧਰ ਲੈ ਕੇ ਜਾਣੈ ਚਲ... ਮਾਰਨ ਦੀ ਕੋਈ ਲੋੜ ਨਹੀਂ।

ਚੀਕਦਾ ਹੈ ਹੌਲਦਾਰ...ਸਾਲੀ। ਮੂੰਹ ਜ਼ੋਰੀ ਕਰਦੀ ਐ। ਲਾ ਇਹਦੇ ਦੋ ਹੋਰ.. ਸੁੱਟ ਗੱਡੀ ਵਿਚ।

ਹੋਰ ਦੋ ਤਿੰਨ ਪੈ ਜਾਂਦੀਆਂ ਨੇ ਮੈਨਾ ਨੂੰ। ਅੱਖਾਂ ਵਿਚ ਹੰਝੂ...ਜ਼ੁਬਾਨ 'ਤੇ ਗਾਲ੍ਹਾਂ।...ਸਾਲਾ ਹੌਲਦਾਰ ਦਾ ਬੱਚਾ। ਗਾਂਡੂ। ਔਰਤ ਨੂੰ ਮਾਰਦੈ...ਸ਼ਰਮ ਨਹੀਂ ਆਉਂਦੀ..ਹਿਜੜਾ। ਆਪਣੀ ਮਾਂ ਨੂੰ ਠੋਕ।...ਮਾਰ...ਹੋਰ ਮਾਰ...ਤੇਰੀ ਮਾਂ ਦੀ...।

ਮਾਰ ਪੈਂਦੀ ਹੈ ਪਰ ਜ਼ੁਬਾਨ ਨਹੀਂ ਰੁਕਦੀ। ਹੰਝੂ ਵਗਦੇ ਜਾਂਦੇ ਹਨ ਤੁਰੀ ਆ ਰਹੀ ਹੈ ਨੂਰਨ...ਚੀਕਦੀ ਹੋਈ।...ਸਾਲੇ ਹੌਲਦਾਰ ਲੋਕ...ਬਦਮਾਸ਼ੀ ਕੀਤੀ ਮੇਰੇ ਨਾਲ..ਮੈਂ ਦੱਸਾਗੀ ਵੱਡੇ ਸਾਹਿਬ ਨੂੰ। ਮੇਰੇ ਇਥੇ ਹੱਥ ਲਾਇਆ...ਇਥੇ ਵੀ ਸਾਲਾ ਸੌਣ ਲਈ ਕਹਿੰਦਾ ਮੁਫ਼ਤ ਵਿਚ। ...ਸਭ ਦੱਸਾਂਗੀ ਸਾਹਿਬ ਨੂੰ।

ਹੁਣ ਆ ਗਈ ਪਾਰਬਤੀ ਵੀ। ਘਸੀਟਣ ਦੀ ਲੋੜ ਨਹੀਂ...ਖੁਦ ਹੀ ਆ ਰਹੀ ਹੈ।..ਅਤੇ ਹੱਸ ਰਹੀ ਹੈ..ਅੱਖਾਂ ਮਾਰ ਰਹੀ ਹੈ। ਵੱਡੇ ਹੌਲਦਾਰ ਨੂੰ ਦੇਖਦੀ ਹੈ। .ਫੇਰ ਅੱਖ ਮਾਰਦੀ ਹੈ। ...ਹਾਏ ਓਏ ਕੁਰਬਾਨ ਜਾਵਾਂ ਹੌਲਦਾਰ। ਤੂੰ ਦੇਖਦੀ ਹੈ. ਫੇਰ ਅੱਖ ਮਾਰਦੀ ਹੈ। ਹਾਏ ਓਏ ਕੁਰਬਾਨ ਜਾਵਾਂ ਹੌਲਦਾਰ। ਤੂੰ ਬੋਲਦਾ ਕਿਉਂ ਨਹੀਂ...ਮੈਂ ਆਪ ਆ ਕੇ ਸੌ ਜਾਦੀ ਤੇਰੇ ਨਾਲ। ਘਰ ਦਾ ਆਦਮੀ ਠਹਿਰਿਆ ਤੂੰ ਤੇ। ਤੇਰੇ ਕੋਲੋਂ ਪੈਸਾ ਵੈਸਾ ਕੀ ਲੈਣਾ। ਤੇਰੇ 'ਤੇ ਤਾਂ ਮਰਦੀ ਆਂ ਮੈ...।

ਬਾਹਵਾਂ ਪਾ ਦੇਂਦੀ ਹੈ ਹੌਲਦਾਰ ਦੇ ਗਲ ਵਿਚ। ਚੀਕਦਾ ਹੈ...ਓਏ...। ਹਟ...ਹਟ..ਹਟ। ਦੂਰੋਂ...ਦੂਰੋਂ...ਗੱਲ ਕਰ। ਮੈਂ ਕਿਹਾ...ਦੂਰੋਂ ਗੱਲ ਕਰ।...ਨਹੀਂ ਤਾਂ ਬਹੁਤ ਮਾਰਾਂਗਾ ਮੈਂ।

ਨਹੀਂ ਹੱਟਦੀ ਪਾਰਬਤੀ। ਕਿਉਂ...ਹਟਾ ਮੈਂ। ਤੈਨੂੰ ਮੁਹੱਬਤ ਕਰਦੀ ਹਾਂ ਮੈ ਨਹੀ ਛੱਡਾਂਗੀ ਤੈਨੂੰ। ਸੌਵਾਂਗੀ ਤੇਰੇ ਨਾਲ...ਸੱਚ.. ਤੇਰੀ ਸਹੁੰ..। ਦੋ ਹੌਲਦਾਰ ਅਲੱਗ ਕਰਦੇ ਨੇ ਖਿਚ ਕੇ। ਵਰਦੀ ਨੂੰ ਝਾੜਦਾ ਹੈ ਵੱਡਾ ਹੌਲਦਾਰ... ਗਾਲ੍ਹਾਂ ਕੱਢਦਾ ਹੈ। ਤੇਰੀ ਮਾ ਦੀ.. ਮੇਰੇ ਉਪਰ ਹੀ ਚੜ੍ਹ ਆਏ...ਤੇਰੀ...।

ਅਤੇ ਖਿੱਚੀ ਜਾਂਦੀ ਹੈ ਪਾਰਬਤੀ...ਅਤੇ ਚੀਕੀ ਜਾਂਦੀ ਹੈ...ਓਏ ਮੈਨੂੰ ਮੁਹੱਬਤ ਹੈ ਤੇਰੇ ਨਾਲ...। ਤੂੰ ਕਿੰਨਾ ਸੋਹਣਾ ਹੈਂ ਓਏ ਹੌਲਦਾਰ। ਮੇਰੀ ਜਾਨ...ਕੁਰਬਾਨ ਜਾਵਾ।

ਰੋਜ਼ੀ ਨੂੰ ਵੀ ਫੜ੍ਹ ਲਿਆਏ ਦੋ ਹੌਲਦਾਰ। ਚੀਕਦਾ ਹੈ...ਕਿਉਂ ਓਏ? ਇਹਨੂੰ ਕਿਉਂ ਲਿਆਂਦਾ। ਕੋੜ੍ਹ ਹੋਇਆ ਇਹਨੂੰ...ਦਿਸਦਾ ਨਹੀਂ। ਛੱਡੋ ਇਹਨੂੰ। ਬਾਕੀ ਸਾਰੀਆਂ ਨੂੰ ਸੁੱਟੋ ਗੱਡੀ ਵਿਚ... ਜਲਦੀ... ਫਟਾਫਟ।

ਝੌਂਪੜੀਆਂ ਵਿਚ ਪਹੁੰਚ ਗਏ ਪੁਲਿਸ ਵਾਲੇ। ਨਿਕਲ ਨਿਕਲ ਕੇ ਭਜ ਰਹੇ ਨੇ ਗਾਹਕ...ਕੁਲੀ...ਹਮਾਲ...ਮਜ਼ਦੂਰ। ਸਾੜ੍ਹੀਆਂ ਸਮੇਟਦੀਆਂ ਹਨ ਰੰਡੀਆਂ...ਕਿਸੇ ਤਰ੍ਹਾਂ ਦੌੜਨ ਦੀ ਕੋਸ਼ਿਸ਼ ਕਰਦੀਆਂ ਹਨ।

ਦੌੜ ਫੇਰ ਸ਼ੁਰੂ ਹੁੰਦੀ ਹੈ...ਦੌੜ ਖ਼ਤਮ ਹੋ ਜਾਂਦੀ ਹੈ। ਫੜ੍ਹੀਆਂ ਗਈਆਂ ਹਨ...ਭਜ ਗਈਆਂ ਕੁਝ।

ਖ਼ਾਮੋਸ਼ ਹੈ ਵੱਡਾ ਹੌਲਦਾਰ। ਭਰਦੇ ਜਾਓ ਸਭ ਨੂੰ ਟਰੱਕ ਵਿਚ। ਭੀੜ ਇਕੱਠੀ ਹੈ। ਲੁਕਾ ਦਿੱਤੇ ਗਏ ਗਲਾਸ ਤੇ ਬਰਤਨ। ਕਿਸਤਈਆ ਸਿਗਰਟ ਪਿਆ ਰਿਹਾ ਹੈ ਹੌਲਦਾਰ ਨੂੰ। ਖਿਚਦਾ ਹੈ ਕੱਸ਼...ਨੱਕ ਵਿਚੋਂ ਧੂੰਆਂ ਛੱਡਦਾ ਹੈ, ਹੌਲਦਾਰ। ਵੱਡੇ... ਸਾਹਿਬ ਕੋਲ ਸ਼ਿਕਾਇਤਾਂ ਗਈਆਂ ਨੇ ਝੌਂਪੜਪੱਟੀ ਦੀਆਂ। ਉਧਰ ਨਾਲ ਸਭ ਚੰਗੇ ਲੋਕ ਰਹਿੰਦੇ ਨੇ...ਬਾਲ ਬੱਚਿਆਂ ਵਾਲੇ ...ਸ਼ਰੀਫ ਧੰਦੇ ਵਾਲੇ। ਬਹੁਤ ਤਕਲੀਫ਼ ਹੁੰਦੀ ਸਾਰਿਆਂ ਨੂੰ। ਇਨ੍ਹਾਂ ਰੰਡੀਆਂ ਦਾ ਕੀ ਐ...ਚੰਗਾ ਦੇਖਦੀਆਂ ਨਾ ਮੰਦਾ..ਬਸ ਪੈਸੇ ਦੀ ਗਰਜ਼। ਵੱਡੇ ਸਾਹਿਬ ਦਾ ਹੁਕਮ ਆਇਆ... ਬੰਦ ਕਰੋ। ਅਸੀਂ ਨਹੀਂ ਛੱਡਾਗੇ ਇਕ ਨੂੰ ਵੀ।

ਨਾ ਛੱਡਣਾ। ਕੌਣ ਕਹਿੰਦਾ ਤੈਨੂੰ ਕਿ ਛੱਡ। ਸਾਲਾ ਰੰਡੀਆਂ ਨੂੰ ਬੁਰਾ ਕਹਿੰਦਾ ਹੈ। ਪੁਲਿਸ ਤਾਂ ਰੰਡੀਆਂ ਤੋਂ ਵੀ ਖਰਾਬ ਹੈ। ਪੈਸੇ ਲਈ ਕੁਝ ਵੀ ਕਰਨਗੇ...। ਮੁੜ ਕੇ ਦੇਖਦਾ ਹੈ ਹੌਲਦਾਰ। ..ਕੌਣ ਹੈ ਇਹ ਰੰਡੀ?

ਮੈਨਾ ਹੈ .ਘਿਰੀ ਹੋਈ ਬੋਲੀ ਤੁਰੀ ਜਾਦੀ ਹੈ। ਆਪਣੇ ਡੰਡੇ ਦਾ ਡਰ ਦਿਖਾਂਉਂਦਾ ਹੈ ਮੈਨੂੰ? ਸਾਲਾ ਗਾਂਡੂ। ਬੜਾ ਸਰੀਫ਼ ਬਣਦੈ। ਕੀ ਹੈ ਤੂੰ ਤੇ ਤੇਰਾ ਸਾਹਿਬ...ਸਭ ਪਤਾ ਹੈ ਸਾਨੂੰ। ਪੈਸੇ ਲਈ ਧੰਦਾ ਕਰਨ ਵਿਚ ਕੀ ਤਕਲੀਫ਼ ਹੈ ਤੁਹਾਨੂੰ?

ਭੀੜ ਜਮ੍ਹਾ ਹੈ। ਫੁੱਟ ਪੈਂਦਾ ਹੈ ਕਿਧਰੇ ਹਾਸਾ। ਚੀਕਦਾ ਹੈ ਹੌਲਦਾਰ... ਡਾਂਟਦਾ ਹੈ ਮੈਨਾ ਨੂੰ। ਪਰ ਚੁੱਪ ਨਹੀਂ ਹੁੰਦੀ ਮੈਨਾ..ਬੋਲੀ ਜਾਏਗੀ। ਹੋਰ ਡਾਂਟਦਾ ਹੈ...ਹੋਰ ਚੀਕਦੀ ਹੈ। ਨੂਰਨ ਵੀ ਬੋਲਦੀ ਹੈ ਹੁਣ ਬਸ਼ੀਰਨ ਵੀ। ਸ਼ਾਤੀ ਵੀ.. ਮੰਗਲਾ ਵੀ। ਚੀਕ ਰਹੀਆਂ ਨੇ ਸਭ ਦੀਆਂ ਸਭ। ਹੌਲਦਾਰ ਪਰੇਸ਼ਾਨ। ਕਿੱਧਰ ਗਿਆ ਛੋਟਾ ਸਾਹਿਬ? ਦੋ ਹੌਲਦਾਰ ਲੈ ਕੇ ਗਿਆ... ਆਇਆ ਨਹੀਂ ਹੁਣ ਤਕ। ...ਏ ਚੁੱਪ। ਰੌਲਾ ਨਹੀਂ ਪਾਉਣਾ ਇਥੇ...ਕਿਹਾ ਨਾ ਚੁੱਪ। ਲਾਵਾਂਗਾ ਇੱਕ ਡੰਡਾ। ਏ. ਤੂੰ ਵੀ ਚੁੱਪ। ਸਭ ਲੋਕ ਚੁੱਪ..।

ਇੱਕ ਮਿੰਟ ਲਈ ਚੁੱਪ .. ਫੇਰ ਬੋਲਣ ਲਗਦੀਆਂ ਨੇ ਸਾਰੀਆਂ। ਕਿਸਤਈਆ ਮਦਦ ਕਰਦਾ ਹੈ ਹੌਲਦਾਰ ਦੀ।... ਚੁੱਪ। ਤੁਸੀਂ ਸਾਰੀਆਂ ਚੁੱਪ ਹੁੰਦੀਆਂ ਹੋ ਕਿ ਨਹੀਂ। ਇਕ ਇਕ ਪਏਗੀ ਸਭ ਨੂੰ।

ਚੀਕਦੀ ਹੈ ਨੂਰਨ। ..ਤੂੰ ਕੀ ਹੌਲਦਾਰ ਦਾ ਚਮਚਾ ਹੈਂ ਗਾਂਡੂ।

ਕਿਉਂ ਮਾਰੇਗਾ ਤੂੰ?

ਤੂੰ ਚੁੱਪ ਹੋ ਜਾ ਪਹਿਲਾਂ। ਆਇਆ ਸਾਲਾ ਚਮਚਾਗਿਰੀ ਕਰਨ ਲਈ।

ਸਾਲਾ ਭੜੂਆ।

ਗਾਲ੍ਹਾਂ ਕੱਢ ਰਹੀਆਂ ਨੇ ਸਾਰੀਆਂ...ਚੁੱਪ ਹੈ ਪਾਰਬਤੀ। ਅਚਾਨਕ... ਧੱਕਾ ਦਿੰਦੀ ਹੈ...ਦੌੜਦੀ ਹੈ ਤੇਜ਼...ਭੀੜ ਵਿਚੋ। ਇਕ ਪਲ ਖ਼ਾਮੋਸ਼...ਦੌੜ ਪੈਂਦੇ ਨੇ ਸਿਪਾਹੀ...ਹੌਲਦਾਰਨੀਆਂ। ...ਕਿਧਰ ਗਈ? ਓਧਰ...ਦੂਰ। ਦੌੜ ਗਈ ਹੈ ਤੇਜ਼। ਦੌੜ ਗਏ ਨੇ ਸਿਪਾਹੀ...ਪਿੱਛੇ ਪਿੱਛੇ ਹੌਲਦਾਰਨੀਆਂ। ਨਹੀਂ ਆਏਗੀ ਹੱਥ। ਚੀਕ ਰਹੀਆਂ ਨੇ ਰੰਡੀਆਂ ਘੇਰੇ ਦੇ ਅੰਦਰ। ...ਸ਼ਾਬਾਸ਼..ਓਏ ਤੁਸੀਂ ਕੀ ਫੜੋਗੇ ਉਹਨੂੰ। ਹਿਜੜੇ ਲੋਕ। ਗਾਂਡੂ। ...ਬਹੁਤ ਚੰਗਾ। ...ਬਹੁਤ ਚੰਗਾ। ਨਿਕਲ ਗਈ। ਨਿਕਲ ਗਈ। ਨਿਕਲ ਗਈ। ਜਾ। ਹੁਣ ਮਰਵਾ ਵਡੇ ਸਾਹਿਬ ਕੋਲੋਂ। ਭੇਜ ਆਪਣੀ ਮਾਂ ਭੈਣ ਨੂੰ ਉਹਦੇ ਕੋਲ। ... ਸ਼ਾਬਾਸ਼...ਸ਼ਾਬਾਸ਼।

ਪੂਰੇ ਜ਼ੋਰ ਨਾਲ ਚੀਕਦਾ ਹੈ ਹੌਲਦਾਰ...ਚੁੱਪ। ਘੇਰੇ ਨੂੰ ਮਜ਼ਬੂਤ ਕਰ ਦਿੰਦੇ ਨੇ ਸਿਪਾਹੀ। ਫੇਰ ਆਵਾਜ਼ ਲਾਂਦਾ ਹੈ ਹੌਲਦਾਰ...ਚੁੱਪ।

ਰੰਡੀਆਂ ਵੀ ਚੀਕਦੀਆਂ ਹਨ...ਚੁੱਪ।

ਛੋਟਾ ਸਾਹਿਬ ਆ ਗਿਆ ਦੂਸਰੇ ਪਾਸਿਓਂ। ਕਿਹਦੇ ਨਾਲ ਸੀ ਦੋ ਘੰਟੇ? ਖੁਸ ਹੈ ਹੌਲਦਾਰ। ਸਲੂਟ ਮਾਰਦਾ ਹੈ ਛੋਟੇ ਸਾਹਿਬ ਨੂੰ।

ਪਰ ਹੱਥ ਨਹੀਂ ਆਈ ਪਾਰਬਤੀ। ਆਉਂਦੇ ਆਉਂਦੇ ਹੋਰ ਵੀ ਭੱਜ ਗਈਆਂ ਦੋ ਤਿੰਨ। ਮੁੜ ਆਏ ਸਿਪਾਹੀ। ਘਸੋੜ ਦਿਉ ਸਾਰੀਆਂ ਨੂੰ ਟਰੱਕ ਵਿਚ। ਦੇਖਦਾ ਜਾਦਾ ਹੈ ਛੋਟਾ ਸਾਹਿਬ। ...ਜਲਦ...ਜਲਦੀ ਹੋਵੇ ਅੰਦਰ। ...ਚੀਕ ਰਿਹਾ ਹੈ ਹੌਲਦਾਰ।

ਭੀੜ ਵਿਚੋਂ ਆਉਂਦਾ ਹੈ ਰਾਜੂ। ਹਫ਼ ਰਿਹਾ ਹੈ ਦੌੜ ਕੇ ਆਇਆ ਹੈ...ਮਾਂ ਓ ਮਾਂ।

ਦੇਖ ਰਹੀ ਹੈ ਮੈਨਾ। ...ਕੀ ਹੈ?

ਰੋਣ ਹਾਕਾ ਹੋ ਗਿਆ ਹੈ। ...ਬਾਪੂ ਨੂੰ ਜਾ ਕੇ ਕੀ ਦੱਸਾਂਗਾ ਮੈਂ?

ਨਾਂ ਨਾ ਲੈ ਉਹਦਾ। ਮਰ ਗਿਆ ਮੇਰੇ ਵਾਸਤੇ..।

ਏ...ਏ...ਚੀਕ ਰਿਹਾ ਹੈ ਹੌਲਦਾਰ। ...ਚਲ ਹੋ ਅੰਦਰ..।

ਅੰਦਰ ਚਲੀ ਜਾਂਦੀ ਹੈ ਮੈਨਾ। ਹੋਰ ਵੀ ਬੈਠੀਆਂ ਨੇ ਅੰਦਰ। ਫੜ੍ਹ ਕੇ ਲਿਆਏ ਨੇ ਨਵੀਂ ਛੋਕਰੀ ਨੂੰ ਝੌਂਪੜੇ ਵਿਚੋਂ। ਰੋ ਰਹੀ ਹੈ ਸਿਸਕ ਸਿਸਕ ਕੇ। ਮਰੀਅਮ ਦਾ ਪੇਟ..ਛੱਡ ਦਿਤਾ ਉਹਨੂੰ। ਗਾਲ੍ਹਾਂ ਕੱਢ ਰਹੀਆਂ ਹਨ ਰੰਡੀਆਂ। ..ਮਾਂ ਚੋਦ...ਭੜੂਆ..ਹਿਜੜਾ।

ਫਿਰ ਚੀਕਦਾ ਹੈ ਹੌਲਦਾਰ...ਚੁੱਪ।

ਜਾਲੀ ਨਾਲ ਮੂੰਹ ਲਾ ਕੇ ਚੀਕਦੀਆਂ ਹਨ ਰੰਡੀਆਂ...ਚੁੱਪ।

ਜਾਲੀ ਦੇ ਥੱਲੇ ਚੁੱਪਚਾਪ ਖੜਾ ਹੈ ਰਾਜੂ। ਜਾਲੀ ਦੇ ਪਿਛੋਂ ਦੀ...ਦੇਖ ਰਹੀ ਹੈ ਮੈਨਾ। ਨਹੀਂ ਰਿਹਾ ਜਾਂਦਾ...ਏ...ਰਾਜੂ। ਸੁਣ।

ਗੱਡੀ ਦੇ ਕੋਲ ਆ ਜਾਂਦਾ ਹੈ ਰਾਜੂ। ਜਾਲੀ ਦੇ ਪਿੱਛੇ ਹਨੇਰਾ। ਦਿਖਾਈ ਨਹੀਂ ਦਿੰਦਾ ਮੈਨਾ...ਆਵਾਜ਼ ਸੁਣਾਈ ਦਿੰਦੀ ਹੈ। ...ਖਾਧਾ ਸੀ ਕੁਝ? ..ਕੀ ਕਿਹਾ ਮੈਂ...ਖਾਧਾ ਸੀ ਕੁਝ?

ਜਵਾਬ ਨਹੀਂ ਦਿੰਦਾ ਦੇਖਦਾ ਰਹਿੰਦਾ ਹੈ। ਚੁੱਪ ਹੋ ਜਾਂਦੀ ਹੈ ... ਕੁਝ ਨਹੀਂ ਬੋਲਦੀ। ਹੁਣ ਸ਼ਾਇਦ ਤੁਰ ਪਏਗੀ ਗੱਲ.. ਰਾਜੂ। ...ਕੀ ਕਿਹਾ ਮੈਂ ਸੁਣਿਆ ਨਹੀਂ। ਜਾ ਕੇ ਸੌਂ ਜਾ ਝੌਂਪੜੇ ਵਿਚ। ਰਾਤ ਦੇ ਵਕਤ ਕਿਉਂ ਘੁੰਮਦਾ ਹੈ ਇਧਰ। ਸੁਣਿਆ ਏ। ਜਾ ਬੇਟਾ...ਸੌਂ

ਜਾ। ...ਹੋਰ ਕੀ ਕਹਾਂ ਮੈਂ ਤੈਨੂੰ।

ਮਿਲੇਗਾ ਕੁਝ ਤਾਂ ਖਾ ਲਵੀਂ...।

ਹੁਕਮ ਛੋਟੇ ਸਾਹਿਬ ਦਾ। ਹੌਲਦਾਰ ਦਾ ਸਲੂਟ। ਨੀਲੀ ਗੱਡੀ ਦੇ ਇੰਜਣ ਦੀ ਆਵਾਜ਼। ਚਲ ਪੈਂਦੀ ਹੈ।...ਖੜਾ ਦੇਖਦਾ ਰਹਿੰਦਾ ਹੈ ਰਾਜੂ...ਮੋੜ 'ਤੇ ਗਾਇਬ ਹੋ ਜਾਂਦੀ ਹੈ। ਖਿਲਰਨ ਲਗਦੀ ਹੈ ਭੀੜ। ਰਾਤ ਹਨੇਰੀ ਤੇ ਖ਼ਾਮੋਸ਼। ਫੇਰ ਦਾਰੂ ਦੇ ਪੀਪੇ ਅਤੇ ਗੰਦੇ ਜਿਹੇ ਗਲਾਸ।...ਚਲੋ ਦੂਸਰਾ...ਚਲੋ ਦੂਸਰਾ।

ਹਨੇਰੇ ਕੋਨੇ ਦੇ ਕੋਲ...ਓਹੀ ਆਦਮ...ਓਹੀ ਨਸ਼ਾ...ਓਹੀ ਗਾਲ੍ਹਾਂ ... ਕਿਸੇ ਬੇਨਾਮ ਦੇ ਨਾਂ... ਤ...ਤ...ਤੇਰੀ ਮਾਂ ਦੀ ...ਭ...ਭ...ਭੈਣ ਦੀ ...ਕ...ਕ...ਕੀ ਸਮਝਦਾ ਤੂੰ...?

ਨੀਲੀ ਗੱਡੀ ਰੁਕਦੀ ਹੈ, ਪੀਲੀ ਕੰਧ ਦੇ ਕੋਲ। ਖੜੀ ਰਹਿੰਦੀ ਹੈ ਕਾਫ਼ੀ ਦੇਰ। ਪੁਲਿਸ ਥਾਣਾ । ਛੋਟਾ ਸਾਹਿਬ ਵੱਡੇ ਸਾਹਿਕ ਦੇ ਕੋਲ। ਬੀੜੀਆ ਪੀਂਦੇ ਨੇ ਹੌਲਦਾਰ। ਨਾਲੀਆਂ ਦੇ ਕੋਲ ਗਾਲ੍ਹਾ ਕੱਢਦੀਆ ਨੇ ਰੰਡੀਆ।

ਏ ! ਭੁੱਖ ਲੱਗੀ ਹੈ ਮੈਨੂੰ... ਖਾਣਾ ਦੇ ...।

ਮੈਨੂੰ ਪਿਸ਼ਾਬ ਆਇਆ। ਜਾਣ ਦੇ ਬਾਹਰ ਨਹੀਂ ਤਾ.. ।

ਏ ! ਗਾਂਡੂ ਹੌਲਦਾਰ ! ਤੂੰ ਆਪਣੀ ਔਰਤ ਕੋਲ ਸੌਂਦਾ ਹੈ ਕਿ ਨਹੀਂ ਸੌਂਦਾਂ ?

ਏ ! ਇਕ ਕੱਪ ਚਾਹ ਤਾ ਪਿਆ ਘੱਟੋ ਘੱਟ ।

ਸਾਲਾ ਮਰਦੂਦ...।

ਭੜਵੀ ਦਾ...।

ਅਤੇ ਅਚਾਨਕ ਹੌਲਦਾਰ ਦੀ ਆਵਾਜ਼.. ਚੁੱਪ !

ਅਤੇ ਚੀਕਦੀਆ ਹਨ ਸਾਰੀਆਂ ਰੰਡੀਆ.. ਇਕੱਠੀਆ.. ਚੁੱਪ !

ਪਰ ਹੁਣ ਥੱਕ ਗਈਆ ਨੇ। ਕਈ ਊਂਘ ਰਹੀਆ ਹਨ। ਹਾਲੇ ਵੀ ਡੁਸਕ ਰਹੀ ਹੈ ਨਵੀਂ ਛੋਕਰੀ। ਵੱਡੇ ਸਾਹਿਬ ਦੇ ਕਮਰੇ ਵਿਚ..ਚਾਹ, ਸਿਗਰਟ. .ਪਾਨ,। ਆ ਇਧਰ ਨਹੀ...ਓਧਰ...ਲਾਕਅੱਪ ਵਲ।

ਸਿਪਾਹੀ ਲਿਖਦਾ ਹੈ. ਨਾ ਬੋਲੋ..ਇਕ... ਇਕ। ਨੈਨਾ...ਚੰਦਰੀ. .ਸ਼ਾਂਤੀ...ਬਸ਼ੀਰਨ... ।ਬਾਪ ਦਾ ਨਾਂ ? ਮਰਦ ਦਾ ਨਾ ? ਕੋਈ ਨਹੀਂ। ਜਾਤ? ਕੁਝ ਨਹੀਂ।...ਨਵੀ ਕੁੜੀ? ਨਾ ਵੀ ਕੁਝ ਨਹੀਂ।

ਨਾ ਦੱਸ ! ਕੋਈ ਤਾ ਹੋਏਗਾ ਤੇਰਾ ਨਾਂ।

ਨਹੀਂ।...ਰੋਂਦੀ ਹੈ ਕੁੜੀ। ..ਕੁਝ ਵੀ ਨਹੀ ਮੇਰਾ ਨਾਂ।

ਨਹੀਂ ਹੈ ਨਾਂ ! ਕਿੱਦਾਂ ਨਹੀ ਹੈ ਨਾਂ? ਡਾਂਟਦਾ ਹੈ ਸਿਪਾਹੀ।...ਇਥੇ ਦੱਸਣਾ ਪਵੇਗਾ ਨਾਂ।

ਲੇਡੀ ਹੌਲਦਾਰ ਆ ਗਈ। ਚੀਕਦੀ ਹੈ ਸਾਂਤੀ..ਉਹ ਨਾਂ ਨਹੀਂ ਦੱਸੇਗੀ ਆਪਣਾ...।

ਕਿਉਂ ਨਹੀਂ ਦੱਸੇਗੀ ?

ਉਹਦੀ ਬੇਇਜ਼ਤੀ ਹੋਵੇਗੀ ਬੋਲ ਕੇ...।

ਕੁਝ ਸੋਚਦਾ ਹੈ ਸਿਪਾਹੀ।...ਅੱਛਾ...ਤੁਸੀਂ ਕੀ ਬੁਲਾਉਂਦੀਆ ਹੋ ਉਸ ਨੂੰ ?

ਉਹ ਨਵੀਂ ਆਈ ਹੈ.. ।

ਉਪਰ ਤੋਂ ਥੱਲੇ ਤਕ ਦੇਖਦਾ ਹੈ, ਛੋਕਰੀ ਨੂੰ।...ਅੱਛਾ...ਅੰਦਰ ਕਰੋ।

ਸਰਕ ਜਾਂਦਾ ਹੈ ਸੀਖਾਂ ਵਾਲਾ ਦਰਵਾਜ਼ਾ। ਇਕ ਤੋਂ ਬਾਅਦ ਇਕ...ਸਭ ਅੰਦਰ। ਜੰਦਰਾ ਬੰਦ ਕਰਦੀ ਹੈ ਹੌਲਦਾਰਨੀ। ਠਹਿਰ ਜਾਂਦੀ ਹੈ ਚੰਦਰੀ।...ਤੂੰ...ਵੀ ਰੰਡੀ ਹੈ ਕੀ ?

ਚੀਕਦੀ ਹੈ ਹੌਲਦਾਰਨੀ...ਮੂੰਹ ਸੰਭਾਲ ਕੇ ਗੱਲ ਕਰ ਸਾਲੇ...ਨਹੀਂ ਤਾਂ ਤੋੜ ਦਿਆਂਗੀ ਤੇਰਾ ਮੂੰਹ...।

ਕਿਉਂ ਤੋੜੇਂਗੀ ਮੇਰਾ ਮੂੰਹ ? ਮੈ ਤਾਂ ਸਿਰਫ਼ ਇਹ ਪੁੱਛਦੀ ਹਾਂ ਕਿ ਪੈਸੇ ਲਈ ਕੰਮ ਨਹੀਂ ਕਰਦੀ ਤੂੰ...ਮੁਫ਼ਤ ਵਿਚ ਕਰਦੀ ਹੈਂ...?

ਚੀਕਦੀ ਹੈ ਦੂਸਰੀ ਹੌਲਦਾਰਨੀ।...ਚੁੱਪ ਹੁੰਦੀ ਕਿ ਨਹੀਂ ਤੂੰ...ਕੀ ਚਾਹੀਦਾ ਹੈ ਤੈਨੂੰ ਕੁਝ...?

ਏ...ਤੂੰ ਕਿਉਂ ਬੋਲੀ ?

ਤੇ...ਤੂੰ ਕਿਉਂ ਬੋਲਦੀ ਏਂ ?

ਸਾਲੀ !

ਉਠ ਕੇ ਆ ਰਿਹਾ ਹੈ ਸਿਪਾਹੀ।...ਉਹ ਆ ਰਿਹਾ ਹੈ ਰੰਡੀ ਦਾ ਭੜੂਆ।

ਡਾਂਟਦਾ ਹੈ।...ਕੀ ਗੱਲ ਐ? ਕਿਉਂ ਚੀਕਦੀਆਂ ਹੋ ਤੁਸੀਂ ?

ਚੀਕਾਂਗੀਆਂ ਨਹੀਂ ਤਾਂ ਹੋਰ ਕੀ ਕਰਾਂਗੀਆਂ? ਇਥੇ ਖਾਣਾ ਨਹੀਂ...ਚਾਹ ਨਹੀਂ...ਉਪਰੋਂ ਇਹ ਰੰਡੀ ਗਾਲ੍ਹਾਂ ਕੱਢਦੀ ਹੈ...।

ਚਾਹ ਤੇ ਖਾਣਾ ਸਵੇਰੇ ਮਿਲੇਗਾ। ਹੁਣ ਰਾਤੀ ਨਹੀਂ ਮਿਲੇਗਾ। ਦਰਵਾਜੇ ਨੂੰ ਹੱਥ ਨਹੀਂ ਲਾਉਣਾ...ਪੰਜ ਕਦਮ ਦੂਰ ਖੜੇ ਰਹਿਣਾ...।

ਚੀਕਦੀ ਹੈ ਨੂਰਨ।...ਚਾਹ ਤੇ ਖਾਣਾ ਸਵੇਰੇ ਮਿਲੇਗਾ? ਕਿਉਂ ਮਿਲੇਗਾ ਸਵੇਰੇ? ਅੱਜ ਦੀ ਤਾਰੀਖ ਦਾ ਭੱਤਾ ਤੂੰ ਆਪਣੀ ਜੇਬ ਵਿਚ ਪਾਵੇਂਗਾ...ਨਹੀਂ ! ਤੂੰ ਹੀ ਤਾਂ ਹੈਂ ਅਕਲ ਵਾਲਾ ਇਸ ਦੁਨੀਆ ਵਿਚ...।

ਏ ਚੁੱਪ !...ਚੀਕਦਾ ਹੈ ਸਿਪਾਹੀ।...ਕੱਲ੍ਹ ਦੀ ਤਾਰੀਖ ਵਿਚ ਪਾਇਆ ਹੈ ਤੁਹਾਨੂੰ ਸਭ ਨੂੰ। ਜ਼ਿਆਦਾ ਗੱਲ ਨਹੀਂ ਕਰਨੀ ਇਥੇ। ਇਹ ਲਾਕਅੱਪ ਹੈ...ਤੇਰੇ ਬਾਪ ਦਾ ਘਰ ਨਹੀਂ...।

ਫੇਰ ਬੋਲਣ ਲਗਦੀਆਂ ਨੇ ਰੰਡੀਆਂ...ਇਕੱਠੀਆਂ। ਪਰ ਚਲਾ ਜਾਂਦਾ ਹੈ ਸਿਪਾਹੀ ਚਲੀ ਜਾਂਦੀ ਹੈ ਹੌਲਦਾਰਨੀ। ਚੀਕ੍ਹੀ ਜਾਂਦੀਆਂ ਹਨ ਰੰਡੀਆਂ...ਬਕੀ ਜਾਂਦੀਆਂ ਹਨ ਗਾਲ੍ਹਾਂ। ਕੋਈ ਨਹੀਂ ਸੁਣਦਾ। ਸਿਰਫ਼ ਇਕ ਮੱਧਮ ਜਿਹਾ ਬਲਬ ਟਿਮਟਿਮਾਉਂਦਾ ਰਹਿੰਦਾ ਹੈ ਚੁੱਪਚਾਪ।

## 2

ਫੇਰ ਅਗਲੀ ਸਵੇਰ...ਕੂੜੇ ਦੇ ਢੇਰ ਤੇ...ਪਾਗਲ ਆਦਮੀ ਦੇ ਨਾਲ। ਤਲਾਸ਼ ਜਾਰੀ ਹੈ। ਸਿਗਰਟਾਂ ਦੇ ਟੁਕੜੇ...ਕਾਗ਼ਜ਼...ਮਿੱਟੀ...ਟੁੱਟੀਆਂ ਹੋਈਆਂ ਸ਼ੀਸ਼ੀਆਂ..ਪਿਚਕੀਆਂ ਹੋਈਆਂ ਟਿਊਬਾਂ... ਚੀਥੜੇ...ਜ਼ੰਗ...ਗੰਦ... ਨਿਕਲ ਰਿਹਾ ਹੈ ਸੂਰਜ। ਬੱਸ ਸਟੈਂਡ 'ਤੇ ਲਗ ਗਈ ਲਾਈਨ।

ਅੱਖਾਂ ਦੀ ਗਿੱਦ ਸਾਫ਼ ਕਰਦੀ ਹੈ ਰੋਜ਼ੀ. ਉਂਗਲਾ ਨਾਲ...ਜੋ ਸੁੰਨ ਹੁੰਦੀਆਂ ਜਾ ਰਹੀਆਂ ਹਨ। ਥੱਲੇ ਦੱਬਦੀ ਜਾ ਰਹੀ ਹੈ ਠੱਕ। ਫੇਰ ਹੋ ਗਈ ਸਵੇਰ। ਫੇਰ ਸ਼ੁਰੂ ਹੋ ਗਿਆ ਸਵਾਲ... ਫੇਰ ਖ਼ਤਮ ਨਹੀਂ ਹੋਏਗਾ। ਖ਼ਤਮ ਹੁੰਦੇ ਜਾਂਦੇ ਹਨ ਦਿਨ..ਸਵਾਲ ਖਤਮ ਨਹੀਂ ਹੁੰਦਾ। ਦੌੜਦੇ ਹੋਏ ਸ਼ਹਿਰ ਦੀ ਭੀੜ ਦੇ ਕੋਲ..ਉਗਦੇ ਤੇ ਡੁਬਦੇ ਸੂਰਜ ਦੇ ਨਾਲ...ਰੋਜ਼ ਉਠ ਬੈਠਦਾ ਹੈ ਲੀਰਾਂ ਦੇ ਢੇਰ 'ਤੇ। ਇਕ ਹੀ ਜਵਾਬ। ਪੁਲ ਦੇ ਥੱਲੇ ਤੇ ਉਪਰ. ਭੀਖ ਮੰਗਣ ਵਾਲਿਆਂ ਦੀ ਭੀੜ ਵਿਚ ਮਿਲ ਜਾਏ ਰੋਜ਼ੀ ਜਾ ਸੁੱਟੀ ਹੋਈ ਜੂਠ ਤੇ ਪਹੁੰਚ ਜਾਏ ...ਅਵਾਰਾ ਛੋਕਰਿਆ ਦੇ ਨਾਲ, ਕਿੱਧਰ ਗਿਆ ਘਾਟੀ ਦਾ ਛੋਕਰਾ? ਇਕ ਤਸਵੀਰ ਛੱਡ ਕੇ ਕਿਸ ਦੁਨੀਆ ਵਿਚ ਚਲਾ ਗਿਆ? ਗੰਦੇ ਪਾਣੀ 'ਤੇ ਭਿਣਭਿਣਾਉਂਦੇ ਹੋਏ ਮੱਛਰ ਨਹਾਉਂਦੇ ਹੋਏ ਬੱਚੇ। ...ਉਠਣਾ ਪਏਗਾ ਅਤੇ ਜਾਣਾ ਪਏਗਾ...ਜਿਥੇ ਦੌੜ ਕੇ ਛੁਪ ਗਏ ਨੇ ਸਵਾਲਾ ਦੇ ਜਵਾਬ।

ਬੱਸ ਸਟੈਂਡ ਤੇ ਖੇਡ ਰਹੇ ਨੇ ਅਵਾਰਾ ਮੁੰਡੇ। ਦੌੜਦੇ ਹਨ...ਲੁੱਕ ਜਾਂਦੇ ਹਨ...ਨਿਕਲ ਆਉਂਦੇ ਹਨ...ਖਿੜਖਿੜਾਉਂਦੇ ਹਨ। ਵਿਚ ਵਿਚ ਕਹਿੰਦੇ ਹਨ.. ਸਾਬ..ਇਕ ਪੰਜ ਪੈਸੇ..ਪਾਓ ਲੈ ਕੇ ਖਾਵਾਂਗਾ ਭੁੱਖਾ ਹਾ ਸਵੇਰ ਤੋਂ..। ਫੇਰ ਉਹੀ ਦੌੜ ਭੱਜ..ਲੁਕਣਮੀਟੀ ਅਤੇ ਗਾਣੇ। ...ਆ ਮੇਰੇ ਹਮਜੋਲੀ ਆ..ਖੇਲੇ ਆਂਖ ਮਿਚੋਲੀ ਆ..। ਫੇਰ ਇਕ ਖਿੜਖਿੜਾਹਟ...।

ਗੋਦੜੀ ਨੂੰ ਛੱਡ ਕੇ ਖੜੀ ਹੁੰਦੀ ਹੈ, ਰੋਜ਼ੀ..ਤੁਰਨਾ ਸ਼ੁਰੂ ਕਰ ਦਿੰਦੀ ਹੈ ਪੁਲ ਵਲ। ਇਕ ਮੋਟਰ. ਅਤੇ ਹਜ਼ਾਰਾਂ ਮੋਟਰਾ..ਇਕ ਆਦਮੀ...ਅਤੇ ਹਜ਼ਾਰਾਂ ਆਦਮੀ। ਅੰਨ੍ਹੇ ਅਤੇ ਲੰਗੜੇ ..ਲੰਘਣਾ ਚਾਹੁੰਦੇ ਹਨ ਰਸਤਿਆ ਤੇ. ਲੰਘ ਨਹੀਂ ਸਕਦੇ। ...ਚਲ ਓਏ ਭਰਾ...ਪਾਸੇ ਹੋ ਜਾ। ਉਧਰ ਨਹੀਂ...ਗੱਡੀ ਆਉਂਦੀ ਹੈ ਉਧਰੋਂ।. ਅੰਨ੍ਹੇ ਦਾ ਹੱਥ ਫੜ੍ਹ ਲੈਂਦੀ ਹੈ, ਰੋਜ਼ੀ। ...ਸੜਕ ਪਾਰ ਕਰਨੀ ਐ? ਆ.. ਮੇਰੇ ਨਾਲ ਆ। ਪੁਲ 'ਤੇ ਜਾਏਂਗਾ? ਮੈਂ ਵੀ ਉਧਰ ਹੀ ਜਾਣਾ ਹੈ...।

ਉਠਦਾ ਹੋਇਆ ਧੂੰਆ...ਧੂੰਏ ਦੇ ਪਾਰ ਹੋਰ ਧੂੰਆਂ। ਕਿਥੇ ਹੈ ਬਸਤੀ? ਸਿਰਫ਼ ਇਕ ਉਠਦਾ ਹੋਇਆ ਧੂੰਆਂ.. ।

ਏ.. ਜ਼ਰਾ ਠਹਿਰ ਜਾ...ਕਾਹਲੀ ਨਾ ਕਰ..ਹਾਲੇ ਬਹੁਤ ਮੋਟਰਾਂ ਆ ਰਹੀਆਂ ਨੇ। ...ਹਾ...ਹੁਣ ਆ ਜਾ। ਦੌੜ ਨਾ...ਹੌਲੀ ਚਲ..ਮੇਰੇ ਕੋਲੋਂ ਨਹੀਂ ਤੁਰਿਆ ਜਾਂਦਾ..।

ਲੰਗੜਾ ਕੇ ਸੜਕ ਪਾਰ ਕਰਦੀ ਹੈ। ਅੰਨ੍ਹਾ ਤੁਰ ਰਿਹਾ ਹੈ ਨਾਲ ਨਾਲ। ਲੰਗੜਾ ਕੇ ਤੁਰ ਰਿਹਾ ਹੈ ਸਾਰਾ ਸ਼ਹਿਰ। ਅੱਗੇ ਕੁਝ ਦਿਖਾਈ ਨਹੀਂ ਦਿੰਦਾ। ਅੰਨ੍ਹਾ ਹੋ ਗਿਆ ਹੈ ਸਾਰਾ ਸ਼ਹਿਰ। ਫੇਰ ਵੀ...ਚਲਦਾ ਜਾ ਰਿਹਾ ਹੈ ਸਾਰਾ ਸ਼ਹਿਰ।... ਪੁਲ ਦੀਆਂ ਪੌੜੀਆਂ ਤੇ ਸਮਾਨ

ਵੇਚਣ ਵਾਲਿਆਂ ਦੀ ਭੀੜ...ਭੀਖ ਮੰਗਣ ਵਾਲਿਆਂ ਦੀ ਕਤਾਰ। ਅੰਨ੍ਹੇ...ਲੰਗੜੇ...ਕੋੜ੍ਹੀ। ਆਪਣੀ ਥਾਂ ਕਿਥੇ ਹੈ...ਲੱਭ ਰਹੀ ਹੈ ਰੋਜ਼ੀ। ਤੇਜ਼ ਆਵਾਜ਼ਾਂ ਦਾ ਸਿਲਸਿਲਾ। ਆਉਂਦੀਆਂ ਜਾਂਦੀਆਂ ਗੱਡੀਆਂ। ਦੌੜਦੇ ਹੋਏ ਲੋਕ...ਪੌੜੀਆਂ 'ਤੇ। ਭਗਵਾਨ ਦੇ ਨਾਂ ਤੇ...ਪੈਸਾ ਦੇ ਪੈਸਾ...ਚਮੜੇ ਦੇ ਕੋਠੇ ਨੂੰ ਅੱਗ ਲੱਗੀ...ਹੈ ਕੋਈ ਦਾਤਾ ਦਿਆਲੂ...। ਬਾਬੂ ਬਾਹਿਬ। ਸੇਠ ਜੀ। ...ਤੁਹਾਡੇ ਬਾਲ ਬੱਚਿਆਂ ਦੀ ਖ਼ੈਰ...ਰਾਮ ਦੇ ਨਾਮ 'ਤੇ...ਫੈਲੀਆਂ ਹੋਈਆਂ ਝੋਲੀਆਂ...ਵਿਛੇ ਹੋਏ ਕਪੜੇ।

ਕੋਨੇ ਵਿਚ ਖੜੀ ਹੈ ਰੋਜ਼ੀ। ਬਹਿ ਜਾਵੇ ਕੋੜ੍ਹੀਆਂ ਦੇ ਕੋਲ? ਆਵਾਜ਼ ਦੇਦੇ ਜ਼ੋਰ ਨਾਲ ! ... ਨਹੀਂ ਹੋਏਗਾ। ਨਹੀਂ ਨਿਕਲੇਗੀ ਆਵਾਜ਼ । ਬਸ ਏਸੇ ਤਰ੍ਹਾਂ ਖੜੀ ਰਹੇਗੀ। ਕਦੋ ਤਕ? ਪਤਾ ਨਹੀਂ।

ਫੇਰ ਤੁਰਨ ਲਗਦੀ ਹੈ। ਪੌੜੀਆਂ ਅਤੇ ਫੁੱਟਪਾਥ...ਸੜਕ ਤੇ ਆਸਮਾਨ। ਕੇਲੇ ਵਾਲੇ ਮੂੰਗਫਲੀ ਵਾਲੇ...ਠੇਲੇ ਵਾਲੇ ਤੇ ਰੇੜ੍ਹੀਆਂ ਵਾਲੇ ...ਹੋਟਲ ਤੇ ਚਾਹ ਦੀ ਦੁਕਾਨ। ਸਭ ਕੁਝ ਹੈ...ਪਰ ਨਹੀਂ ਹੈ। ਇਕ ਤਮਾਸ਼ਾ। ਤਾੜੀਆਂ ਵਜਾ ਰਹੀ ਹੈ ਭੀੜ। ਚੀਕ ਰਹੇ ਹਨ ਆਦਮੀ। ...ਬੱਚੇ। ਜ਼ੋਰ ਨਾਲ ਤਾੜੀ ਮਾਰੋ। ...ਭਾਈਓ! ਇਹ ਮੇਰੀ ਚਾਰ ਸਾਲ ਦੀ ਕੁੜੀ . ਐਨਾ ਵੱਡਾ ਪੱਥਰ ਚੁੱਕੇਗੀ...ਪੇਟ ਦੇ ਵਾਸਤੇ। ...ਕਿਸ ਲਈ? ..ਪੇਟ ਦੇ ਵਾਸਤੇ। ਬੱਚੇ ਲੋਕ...ਤਾੜੀ। . ਬਹੁਤ ਵੱਡੇ ਪੱਥਰ ਨੂੰ ਬੰਨ੍ਹਦਾ ਹੈ ਰੱਸੀ...ਚਾਰ ਸਾਲ ਦੀ ਕੁੜੀ ਦੀ ਧੌਣ ਵਿਚ ਪਾ ਦਿੰਦਾ ਹੈ। .. ਬੱਚਾ ਲੋਕ ! ਫੇਰ ਤਾੜੀ ਮਾਰਨਗੇ। ਮਾਈ ਬਾਪ ' ਪੇਟ ਦੇ ਵਾਸਤੇ। ਬਜਰੰਗਬਲੀ. .ਤੋੜ ਦੁਸ਼ਮਣ ਦੀ ਨਲੀ। ...ਚਲ ਬੇਟੇ ' ਚੁੱਕ ਲੈ ਧੌਣ ਨਾਲ...।

ਧੌਣ ਦੇ ਗਿਰਦ ਪਿਆ ਪੱਥਰ...ਨਹੀਂ ਉਠਦਾ। ਚਾਰ ਸਾਲ ਦੀ ਕੁੜੀ ਬਹੁਤ ਜੋਰ ਲਾਉਂਦੀ ਹੈ। ਚੀਕ ਰਿਹਾ ਹੈ. .ਚੱਲ...ਬਜਰੰਗਬਲੀ...ਚੁੱਕ ਲੈ ਪੱਥਰ ਚਲ. ਸਾਬਾਸ. ਚਲ। ਹੋਰ ਜ਼ੋਰ ਲਾਉਂਦੀ ਹੈ ਕੁੜੀ.. ਹਫ਼ ਕੇ ਰਹਿ ਜਾਂਦੀ ਹੈ। ਨਹੀਂ ਚੁਕਿਆ ਜਾਂਦਾ। ਅੱਖਾ ਕੱਢਦਾ ਹੈ . ਕੋਲ ਜਾ ਕੇ ਧਮਕਾਉਂਦਾ ਹੈ ਖੇਡ ਵਾਲਾ। ...ਨਹੀਂ ਚੁਕਿਆ ਜਾਦਾਂ ਪੱਥਰ। ...ਚਲ ਬਜਰੰਗਬਲੀ. ਤੋੜ ਦੁਸ਼ਮਣ ਦੀ ਨਲੀ। ਚੁੱਕ ਲੈ ਬੇਟੇ ! ਹਾ...ਲਾ ਜ਼ੋਰ ..। ਗੰਦੀ ਫਟੀਆ ਫਰਾਕ ..ਮੈਲੇ ਹੱਥ ਪੈਰ। ਬੇਵਸ...ਦੇਖ ਰਹੀ ਹੈ ਚੁਫੇਰੇ। ਨਹੀਂ ਚੁੱਕਿਆ ਜਾਦਾਂ ਪੱਥਰ। ਕਦੀ ਨਹੀਂ ਚੁਕਿਆ ਜਾਏਗਾ। ਹਮੇਸ਼ਾ ਲਟਕਿਆ ਰਹੇਗਾ ਧੌਣ ਦੇ ਨਾਲ। ਗਾਲ੍ਹਾ ਕੱਢ ਰਿਹਾ ਹੈ ਬਾਪ. ਪੇਟ ਦੇ ਲਈ...ਤਾੜੀਆਂ ਵਜਾ ਰਹੀ ਹੈ ਭੀੜ...ਹੱਸ ਰਹੀ ਹੈ। ਰੋ ਰਹੀ ਹੈ ਛੋਟੀ ਕੁੜੀ। ਕਦੋ ਦੀ ਕੋਸ਼ਿਸ਼ ਕਰ ਰਹੀ ਹੈ...ਨਹੀਂ ਚੁੱਕਿਆ ਜਾਂਦਾ ਪੱਥਰ।

ਚੁੱਪਚਾਪ ਖੜੀ ਹੈ ਰੋਜੀ। ...ਪੇਟ ਲਈ। ਸਾਰੀ ਜ਼ਿੰਦਗੀ ਨਿਕਲ ਜਾਂਦੀ ਹੈ.. ਪੱਥਰ ਉਥੇ ਹੀ ਰਹਿੰਦਾ ਹੈ। ਚਾਰੇ ਪਾਸੇ ਦੇਖਦੇ ਹਨ ਲੋਕ ..ਬੇਬਸ। ਭੀੜ ਹੱਸਦੀ ਹੈ .ਕੋਈ ਅੱਗੇ ਨਹੀਂ ਆਉਂਦਾ। ...ਕੌਣ ਹੈ ਸਾਮ੍ਹਣੇ? ਜੱਬਾਰ? ਇਹ ਇਧਰ ਕਿੱਦਾ ਆਇਆ? ...ਤੇਜ਼ ਚਲ ਕੇ ਕੋਲ ਆ ਜਾਂਦੀ ਹੈ ਰੋਜੀ। ...ਏ...ਏ ਜੱਬਾਰ ! ਤੂੰ ਇਧਰ ਕਿੱਦਾਂ ਆਇਆ?

ਮੁੜ ਕੇ ਦੇਖਦਾ ਹੈ ਜੱਬਾਰ...ਅੱਖਾਂ ਨਾਲ। . .ਕੀ ਗੱਲ ਏ? ਬੁਲਾਇਆ ਤੂੰ ਮੈਨੂੰ? ਸਹਿਮ ਜਾਂਦੀ ਹੈ ਰੋਜ਼ੀ। ...ਕੀ ਹੋਇਆ ਬੁਲਾਇਆ ਤਾਂ? ਕੋਈ ਗੁਨਾਹ ਕੀਤੈ ਕਿਤੇ? ਤੈਨੂੰ ਨਗਰ ਨਿਕਾਲਾ ਦਿੱਤਾ ਸੀ. .ਇਸ ਕਰਕੇ ਮੈ ਪੁੱਛਿਆ ਕਿ ਤੂੰ ਇਥੇ ਕਿਸ ਤਰ੍ਹਾਂ ਆਇਆ...।

ਹੋਰ ਨੇੜੇ ਆ ਜਾਂਦਾ ਹੈ।...ਹੁਣ ਤੂੰ ਸਾਰਿਆਂ ਨੂੰ ਜਾ ਕੇ ਦੱਸੇਂਗੀ ਕਿ ਤੂੰ ਮੈਨੂੰ ਦੇਖਿਆ ਸੀ...ਹੈ ਨਾ?

ਭੈੜਾ ਜਿਹਾ ਮੂੰਹ ਬਣਾਉਂਦੀ ਹੈ।...ਮੈਨੂੰ ਕੀ ਲੋੜ ਐ? ਮੈ ਕਿਉਂ ਕਹਾਂਗੀ ਕਿ ਮੈਂ ਤੈਨੂੰ ਦੇਖਿਆ ਸੀ?

ਰਾਹਤ ਮਿਲਦੀ ਹੈ ਜੱਬਾਰ ਨੂੰ।..ਹੋ! ਕਿਸੇ ਨੂੰ ਨਾ ਬੋਲਣਾ ...ਭਲਾ ਕੀ? ਮੈ ਲੁੱਕ ਕੇ ਆਇਆ ਹਾ ਇਧਰ...ਸਿਰਫ਼ ਅਮਜ਼ਦ ਨੂੰ ਦੇਖਣ ਲਈ...ਹੁਣੇ ਵਾਪਿਸ ਚਲਾ ਜਾਵਾਂਗਾ।

ਤੁਰਨ ਲਗਦਾ ਹੈ ਤੇਜ਼ੀ ਨਾਲ।ਅਚਾਨਕ ਕੁਝ ਯਾਦ ਆ ਜਾਂਦਾ ਹੈ ਰੋਜ਼ੀ ਨੂੰ।...ਏ ਸੁਣ ਜ਼ਰਾ...ਏ ਜੱਬਾਰ !

ਵਾਪਿਸ ਆ ਜਾਦਾ ਹੈ।...ਕੀ ਗੱਲ ਐ ?

ਹਿਚਕਿਚਾ ਜਾਂਦੀ ਹੈ ਰੋਜ਼ੀ।

ਦੱਸ ਨਾ,..ਕੀ ਐ?

ਸਿਰ ਉਪੱਰ ਚੁੱਕਦੀ ਹੈ।..ਹੁਣ ਕਿੰਨੇ ਵਜੇ ਹੋਣਗੇ? ਬਾਰਾਂ. ਕਿ ਨਹੀਂ? ਖਿਝ ਜਾਂਦਾ ਹੈ। ..ਤੂੰ ਟਾਈਮ ਪੁੱਛਣ ਲਈ ਬੁਲਾਇਆ ਹੈ ਸਿਰਫ਼ ਮੈਨੂੰ? ਨਹੀਂ...ਮੈ ਇਹ ਕਹਿਣਾ ਸੀ..ਕਿ ਸਵੇਰ ਤੇ ਹੁਣ ਤਕ ਇਕ ਕੱਪ ਚਾਹ ਵੀ ਨਹੀਂ ਮਿਲੀ ਮੈਨੂੰ। ਉਦੋ ਦੀ ਘੁੰਮ ਰਹੀ ਹਾ ਇਧਰ ਓਧਰ। .ਇੱਕ ਕੱਪ ਚਾਹ ਤੇ ਪਿਆ ਦੇ ਮੈਨੂੰ. .।

ਅਤੇ ਦੇਖਦਾ ਰਹਿ ਜਾਂਦਾ ਹੈ ਜੱਬਾਰ। ਕੋਈ ਜਵਾਬ ਨਹੀਂ ਦਿੰਦਾ। ਫੇਰ ਹੌਲੀ-ਹੌਲੀ ਹੱਥ ਪਾਉਂਦਾ ਹੈ ਫਟੀ ਪੁਰਾਣੀ ਪੈਂਟ ਦੀ ਜੇਬ ਵਿਚ।

ਦੋ ਸਿੱਕੇ ਲੁਕੇ ਹੋਏ ਕਿਤੇ। ਹੱਥ ਨਹੀਂ ਆਉਂਦੇ। ਸੰਭਾਲ ਕੇ ਰੱਖੇ ਹੋਏ ਸਨ ਅਮਜਦ ਲਈ। ਦੇਖਦਾ ਹੈ ਅੱਬਾ ਨੂੰ ਰੋਣ ਲਗਦਾ ਹੈ। ਅੰਦਰਲੇ ਪਾਸੇ.. ਇਕ ਦੋ ਨੋਟ ਵੀ ਹਨ। ਹੱਥ ਰੁਕ ਜਾਦਾ ਹੈ ਜੱਬਾਰ ਦਾ। . ਦੇਖ। ਇਕ ਕੰਮ ਕਰੇਗੀ। ਮੇਰੇ ਝੌਂਪੜੇ ਤਕ ਚਲ। ਕੁਝ ਬੰਦੋਬਸਤ ਕਰ ਦਿਆਗਾ ਤੇਰੇ ਖਾਣ ਪੀਣ ਦਾ. ।

ਹਿਚਕਿਚਾਉਂਦੀ ਹੈ ਰੋਜੀ। ..ਇਥੇ ਦੇਣਾ ਹੈ ਤਾ ਦੇ ਦੇ। ਤੇਰੀ ਤੀਵੀਂ ਬਹੁਤ ਗਰਮ ਦਿਮਾਗ ਦੀ ਹੈ। ਮੈਂ ਨਹੀਂ ਜਾਦੀ ਓਧਰ..।

ਤੂੰ ਚਲ ਤੇ ਸਈ। ਉਧਰ ਕੁਝ ਮਿਲੇਗਾ. ਇਥੇ ਕੁਝ ਨਹੀਂ ਹੈ। ਫੇਰ ਤੁਰਨਾ ਪੈਂਦਾ ਰੋਜ਼ੀ ਨੂੰ। ਸੜ ਰਹੇ ਹਨ ਪੈਰ. ਚੁੱਕ ਨਹੀ ਸਕਦੀ ਜਲਦੀ ...ਲੰਗੜਾਉਂਦੀ ਜਾਂਦੀ ਹੈ। ਤੁਰਦਿਆ ਰੁਕ ਜਾਂਦਾ ਹੈ, ਜੱਬਾਰ। ਫੇਰ ਤੁਰਨ ਲਗਦਾ ਹੈ। ਫੇਰ ਪਿਛੇ ਰਹਿ ਜਾਂਦੀ ਹੈ ਰੋਜੀ. .ਫੇਰ ਰੁਕਣਾ ਪੈਦਾ ਹੈ।. .ਤੂੰ ਇਕ ਕੰਮ ਕਰ ਕੀ ਨਾ ਐ ਤੇਰਾ? ਮੇਰਾ ਝੌਂਪੜਾ ਦੇਖਿਆ ਹੈ ਨਾ? ਉਥੇ ਆ ਜਾ...ਮੈ ਜਾਨਾ ਅੱਗੇ।...ਤੇਜੀ ਨਾਲ ਜਾ ਰਿਹਾ ਹੈ।

ਦੁਪਹਿਰ. ਜਿਆਦਾ ਤਕਲੀਫ ਦਿੰਦੀ ਹੈ। .ਰਾਤ ਨਹੀ ਦਿੰਦੀ। ਰੌਸ਼ਨੀ ਜ਼ਿਆਦਾ ਪਰੇਸ਼ਾਨ ਕਰਦੀ ਹੈ...ਹਨੇਰਾ ਸੁਲਾ ਲੈਂਦਾ ਹੈ ਚੁੱਪਚਾਪ। ਹੁਣ ਆ ਜਾਂਦੀ ਹੈ ਨੀਂਦ ...ਭੁੱਖ ਨਹੀਂ...ਪਿਆਸ ਨਹੀਂ. ਸਿਰ ਨਹੀਂ ਚਕਰਾਉਦਾ ਧੁੱਪ ਵਿਚ. ਤੁਰਦੇ ਰਹਿਣਾ ਪੈਂਦਾ ਹੈ।...ਜੱਬਾਰ...ਪੁਲਿਸ ਨੇ ਕੱਢ ਦਿੱਤਾ ਨਗਰੋਂ ਪਾਰ।...ਹਦ ਹੋ ਗਈ। ਹੁਣ ਨਹੀਂ ਤੁਰਿਆ ਜਾਂਦਾ। ਫੱਟਦੀ ਹੋਈ ਚਮੜੀ.. ਪਿੱਛੇ ਦਿਖਾਈ ਦੇ ਰਿਹਾ ਖੂਨ। ਦੋ ਉਗਲੀਆਂ ਸੁੰਨ...ਬਾਕੀ ਜਲ ਰਹੀਆਂ ਨੇ।

ਘੰਟੀ ਵਜਾਉਂਦਾ ਹੋਇਆ ਨਿਕਲ ਜਾਂਦਾ ਹੈ ਦੁੱਧ ਵਾਲਾ। ਚੀਖ਼ ਕੇ ਗਾਲ੍ਹਾਂ ਕੱਢਦੇ ਨੇ ਜੂਏ ਵਾਲੇ...ਫੇਰ ਖੇਡਣ ਲਗ ਜਾਂਦੇ ਹਨ। ਨਹੀਂ ਤੁਰਿਆ ਜਾਂਦਾ ਰੋਜ਼ੀ ਕੋਲੋਂ...ਪਰ ਰੀਂਗਦੀ ਚਲੀ ਜਾਏਗੀ...।

ਵਾਪਿਸ ਚਲਿਆ ਆ ਰਿਹਾ ਹੈ। ਜੱਬਾਰ।

ਕੀ ਹੋਇਆ ?

ਮੂੰਹ ਉਤਰਿਆ ਹੋਇਆ ਹੈ।...ਕੁਝ ਨਹੀਂ। ਜੰਦਰਾ ਬੰਦ ਕਰਕੇ ਕਿਥੇ ਚਲੀ ਗਈ ਪਤਾ ਨਹੀਂ।

ਹੁਣ? ਦੋਵੇ ਖੜੇ ਹਨ ਚੁੱਪਚਾਪ। ...ਚਲ ਉਧਰ। ਇੱਕ ਕੱਪ ਚਾਹ ਤੂੰ ਪੀ ਲਵੀਂ...ਇਕ ਕੱਪ ਮੈਂ ਪੀ ਲਵਾਂਗਾ। ਤਦ ਤਕ ਆ ਜਾਏਗੀ ਉਹ...।

ਮਲਬਾਰੀ ਦਾ ਝੌਂਪੜੇ ਵਾਲਾ ਹੋਟਲ...ਬਾਹਰ ਜ਼ਮੀਨ 'ਤੇ ਬੈਠ ਜਾਂਦੀ ਹੈ ਰੋਜ਼ੀ...ਬੈਂਚ 'ਤੇ ਜੱਬਾਰ।...ਲਿਆ ਬਈ ਦੋ ਗਰਮ ਚਾਹ ਲਿਆ ਤੇ ਪਾਣੀ ਦੇ।

ਮਲਬਾਰੀ ਮੁੜ ਕੇ ਦੇਖਦਾ ਹੈ ਰੋਜ਼ੀ ਨੂੰ।...ਇਹਨੂੰ ਬਿਮਾਰੀ ਹੈ। ਆਪਣੇ ਬਰਤਨ ਵਿਚ ਚਾਹ ਨਹੀਂ ਦਿਆਂਗਾ...ਪਾਣੀ ਵੀ ਨਹੀਂ ਦਿਆਂਗਾ।

ਚੁੱਪਚਾਪ ਦੇਖਦੀ ਹੈ ਰੋਜ਼ੀ...ਚੁੱਪਚਾਪ ਦੇਖਦਾ ਹੈ ਜੱਬਾਰ...ਦੂਰ ਫੁੱਟਪਾਥ ਦੇ ਕੋਲ ਲੀਰਾਂ ਦੇ ਵਿਚ...ਪਿਆ ਹੈ ਇਕ ਟੰਬਲਰ।

ਜਾਵੇ ਅਤੇ ਜਾ ਤੇ ਲੈ ਆਵੇ? ਇਕ ਲੰਮਾ ਸਾਹ ਲੈਂਦੀ ਹੈ।...ਚਲੋ ਛੱਡੋ ! ਚਾਹ ਨੂੰ ਮਾਰ ਗੋਲੀ। ਪਾਣੀ ਪਿਆ ਦੇ ਉਪਰ ਕਰ ਕੇ...ਬਹੁਤ ਪਿਆਸ ਲੱਗੀ ਹੈ..।

ਕੋਈ ਧਿਆਨ ਨਹੀਂ ਦਿੰਦਾ। ਦੇਖਦਾ ਰਹਿੰਦਾ ਹੈ ਜੱਬਾਰ..ਉਠ ਖੜਾ ਹੁੰਦਾ ਹੈ।...ਤੂੰ ਇਥੇ ਠਹਿਰ। ਮੈਂ ਲੈ ਕੇ ਆਉਂਦਾ ਹਾਂ ਕੁਝ...।

ਚਲਾ ਜਾਂਦਾ ਹੈ ਸਾਮ੍ਹਣੇ। ਝੌਂਪੜਿਆਂ ਦੇ ਸਾਮ੍ਹਣੇ ਟੁੱਟੀਆ ਮੰਜੀਆਂ...ਸੁੱਕ ਰਹੀਆਂ ਹਨ ਮੱਛੀਆਂ। ਇਕ ਲੁਹਾਰ ਠੋਕ ਰਿਹਾ ਕੁਝ। ਇਧਰੋਂ ਵਾਪਿਸ ਆਉਂਦਾ ਹੈ ਜੱਬਾਰ। ਚੀਕਦੀ ਹੈ ਰੋਜ਼ੀ...ਉਏ ਵਾਪਿਸ ਆ ਜਾ। ਰਹਿਣ ਦੇ ਜੇ ਨਹੀਂ ਮਿਲਦਾ ਤਾਂ ਕੁਝ..।

ਪਰ ਚਲਾ ਜਾਂਦਾ ਹੈ ਦੂਸਰੇ ਪਾਸੇ। ਜ਼ੰਗ ਲੱਗੇ ਲੋਹੇ ਦਾ ਢੇਰ...ਕਿੰਨੇ ਸਾਲ ਪੁਰਾਣਾ। ਧੱਸ ਗਿਆ ਹੈ ਜ਼ਮੀਨ ਦੇ ਅੰਦਰ। ਤਾਰਾਂ...ਪੀਪੇ...ਟੀਨ...ਪੁਰਾਣੀਆਂ ਕਾਰਾਂ ਦੀਆਂ ਬਾਡੀਆਂ...ਜਾਲੀਆਂ...ਸਲਾਖਾਂ...ਕਦੋ ਆਏ? ਉਲਟਾ ਪੁਲਟਾ ਕੇ ਦੇਖਦਾ ਰਹਿੰਦਾ ਹੈ। ਇਕ ਟੁੱਟਾ ਡੱਬਾ...ਪਰ ਕੰਮ ਆ ਸਕਦਾ ਹੈ।...ਲੈ ਕੀ ਨਾਂ ਹੈ ਤੇਰਾ। ਇਹਨੂੰ ਧੋ ਲੈ...ਅਤੇ ਪਵਾ ਲੈ ਚਾਹ ਇਹਦੇ ਵਿਚ। ਰੋਜ਼ੀ...ਨਹੀਂ ਦੇਖਦੀ ਡੱਬੇ ਵਲ...ਦੇਖਦੀ ਹੈ ਜੱਬਾਰ ਵੱਲ।...ਪੈਂਟ ਇਕਦਮ ਢਿੱਲੀ...ਪਤਾ ਨਹੀਂ ਕਿਹਦੀ ਪਾ ਲਈ ਹੈ। ਉਪਰ ਇੱਕ ਗੰਦੀ ਬੁਸ਼ਰਟ...ਅੱਖਾਂ ਲਾਲ। ਡੱਬਾ ਲੈ ਲੈਂਦੀ ਹੈ।

ਏ ਛੋਕਰੇ ! ਲਿਆ ! ਚਾਹ ਲਿਆ ! ਦੋ। ਡੱਬੇ ਵਿਚ ਦੇ ਇਹਨੂੰ...ਡੱਬਾ ਹੈ ਇਹਦੇ ਕੋਲ...।

ਥੋੜ੍ਹਾ ਜਿਹਾ ਪਾਣੀ...ਧੋ ਲੈਂਦੀ ਹੈ ਡੱਬੇ ਨੂੰ।...ਥੋੜ੍ਹਾ ਜਿਹਾ ਹੋਰ ਦੇ ਦੇ ਮੂੰਹ ਧੋਣਾ ਹੈ।...ਮੂੰਹ ਧੋਦੀ ਹੈ। ਖਿੱਚ ਕੇ ਪੀਂਦੀ ਹੈ ਪਾਣੀ...ਅੱਖਾਂ ਖੁੱਲ੍ਹ ਜਾਂਦੀਆਂ ਹਨ ...ਵਜ ਗਏ ਦੋ...।

ਇਥੇ ਆ ਕੇ ਖ਼ਤਮ ਹੋ ਗਏ ਹਨ ਝੌਂਪੜੇ। ਉਧਰ ਉਚਾਂਈ ਤੇ ਰੇਲ ਦੀਆਂ ਪਟੜੀਆਂ... ਫੇਰ ਗੰਦੇ ਚਿੱਕੜ ਦੀ ਦਲਦਲ...ਦੂਰ ਤਕ। ਝਾੜੀਆਂ ਦੇ ਝੁਰਮਟ...ਫੇਰ ਛੋਟੇ ਛੋਟੇ ਮਕਾਨਾਂ ਦੀਆਂ ਕਤਾਰਾਂ। ਹੁਣ ਦੋਵੇਂ ਬੈਠ ਗਏ...ਜਲ ਕੇ ਖ਼ਤਮ ਹੋ ਗਈਆਂ ਬੀੜੀਆਂ...ਪਰ ਵਕਤ ਨਹੀਂ ਗੁਜ਼ਰਿਆ ਪੂਰੀ ਤਰ੍ਹਾਂ...ਸ਼ਾਮ ਨਹੀਂ ਹੋਈ...ਸੂਰਜ ਨਹੀਂ ਡੁਬਿਆ। ਅਤੇ ਬੋਲਣਾ ਹੋਏਗਾ ਕੁਝ।

ਤੂੰ ਦਵਾਖ਼ਾਨੇ ਕਿਉਂ ਨਹੀਂ ਗਈ ?

ਦਵਾਖ਼ਾਨੇ ਵਿਚ? ਕਾਹਦੇ ਲਈ ?

ਇਹ ਤੇਰੇ ਜਿਸਮ 'ਤੇ ਕੀ ਹੋ ਗਿਆ ਹੈ ? ਇਹਦੀ ਕੋਈ ਦਵਾਈ ਵਗ਼ੈਰਾ ਤਾਂ ਹੋਏਗੀ ਕਿ ਨਹੀਂ?

ਫੇਰ ਇਕ ਗੱਡੀ ਆਈ ਤੇ ਚਲੀ ਗਈ।

ਤੇਰਾ ਨਾਂ ਕੀ ਹੈ? ਮੈਨੂੰ ਯਾਦ ਨਹੀਂ ਰਹਿੰਦਾ।

ਰੋਜ਼ੀ।...ਇਕ ਕੰਮ ਕਰ ਨਾ ਮੇਰਾ...।

ਕੀ ਕੰਮ?

ਮੈਨੂੰ ਹੁਣ ਡਰ ਲਗਦੈ...।

ਕਿਉਂ ?

ਹੁਣ ਸਾਮ ਹੋ ਗਈ ਏ ਨਾ...ਉਧਰ ਸਾਰੇ ਲੋਕਾਂ ਦਾ ਆਉਣਾ ਜਾਣਾ ਸੁਰੂ ਹੋ ਗਿਆ।ਕੋਈ ਨਾ ਕੋਈ ਮੈਨੂੰ ਪਛਾਣ ਲਏਗਾ...ਫੇਰ ਮੇਰੀ ਮੁਸੀਬਤ ਆ ਜਾਏਗੀ, ਰੋਜ਼ੀ।

ਮੈ ਕੀ ਕਰਾਂ?

ਉਧਰ ਜਾਈ ਜਰਾ...ਦੇਖ ਕੇ ਆ ਉਹ ਆਈ ਹੈ ਕਿ ਨਹੀਂ.. ਕਿ ਹੁਣ ਤਕ ਜੰਦਰਾ ਹੀ ਲੱਗਾ ਹੋਇਆ।

ਸੋਚਦੀ ਰਹਿੰਦੀ ਹੈ ਰੋਜ਼ੀ। ...ਮੁਸੀਬਤ ਹੋ ਜਾਏਗੀ....ਤਾਂ ਤੂੰ ਇਧਰ ਆਇਆ ਕਿਉਂ ? ਕੋਈ ਨਾ ਕੋਈ ਤਾਂ ਤੈਨੂੰ ਦੇਖ ਹੀ ਲਏਗਾ...।

ਗਮਗੀਨ ਹੋ ਜਾਂਦਾ ਹੈ।. ਹਾ। ਕਿਉਂ ਆਇਆ ਮੈ ਇਥੇ।. .ਪਰ ਮੈਂ ਕੀ ਕਰਾਂ...ਉਥੇ ਮੈਨੂੰ ਅਮਜਦ ਦੀ ਬਹੁਤ ਯਾਦ ਆਉਂਦੀ ਹੈ।. ਮੇਰੀ ਔਰਤ ਇਥੇ...ਬੱਚਾ ਇੱਥੇ..ਤੇ ਮੈਂ ਉਧਰ। ਮਹੀਨਾ ਹੋ ਗਿਆ...ਚੰਗਾ ਨਹੀਂ ਲਗਦਾ ਮੈਨੂੰ ਉਥੇ। ਇਸ ਕਰਕੇ ਮੈ ਲੁੱਕ ਕੇ ਆ ਗਿਆ।...ਪਰ ਸਾਲੇ ਉਹ ਗਾਂਡੂ ਲੋਕ ਦੇਖ ਲੈਣਗੇ... ਮੈਂ ਤਾਂ ਖਲਾਸ ਹੋ ਗਿਆ ਸਮਝੋ।

ਉਠ ਕੇ ਖੜੀ ਹੋ ਜਾਦੀ ਹੈ।...ਤੂੰ ਬੈਠ ਇਥੇ...ਮੈਂ ਦੇਖ ਕੇ ਆਈ।.. ਪਰ ਦੂਰੋਂ ਦੇਖਾਂਗੀ ਜੰਦਰਾ ਬੰਦ ਹੈ ਕਿ ਨਹੀਂ...।

ਹੁਣ ਆਉਣ ਲੱਗੇ ਨੇ ਪੰਛੀਆਂ ਦੇ ਝੁੰਡ। ਤੁਰੇ ਆਉਂਦੇ ਨੇ ਸਾਗਰ ਵਲੋਂ...ਗਵਾਚ ਜਾਂਦੇ ਨੇ ਦੂਰ...ਚਿਮਨੀਆ ਦੇ ਪਿੱਛੇ। ਹਲਕੀਆਂ.. ਹਲਕੀਆਂ ਆਵਾਜ਼ਾਂ ਖ਼ਤਮ ਹੋ ਜਾਂਦੀਆਂ ਹਨ ਜ਼ਮੀਨ ਤੇ ਪਹੁੰਚਦਿਆਂ ਪਹੁੰਚਦਿਆਂ। ...ਚੁੱਪਚਾਪ ਬੈਠਾ ਹੈ ਜੱਬਾਰ। ਤੇਜ ਦੌੜਦੀਆਂ ਲੋਕਲ ਗੱਡੀਆਂ ..ਜਲਦੀ ਜਲਦੀ ਆ ਰਹੀਆਂ ਨੇ ਹੁਣ...ਜਲਦੀ ਜਲਦੀ ਜਾ ਰਹੀਆਂ ਨੇ। ਲਟਕੇ ਹੋਏ ਆਦਮੀਆਂ ਦੇ ਫੜਫੜਾਉਂਦੇ ਹੋਏ ਕਪੜੇ...ਫੇਰ ਖ਼ਾਮੋਸ਼ੀ। ਫੇਰ ਆਵਾਜ਼. .ਫੇਰ ਖ਼ਾਮੋਸ਼ੀ। ਰੋਜ਼ੀ ਨਹੀ ਵਾਪਿਸ ਆਈ ਹੁਣ ਤਕ।ਇਕ ਇਕ ਕਦਮ ਘਸੀਟਦੀ ਹੋਈ...ਗਾਇਬ ਹੋ ਗਈ ਸੀ

ਝੌਂਪੜੀਆਂ ਦੇ ਪਿੱਛੇ। ਉਹਦੇ ਬਾਅਦ ਨਹੀਂ ਦਿਖਾਈ ਦਿੱਤੀ। ਕਦੋਂ ਆਏਗੀ ਵਾਪਿਸ। ਅੱਖਾਂ ਵਿਚ ਜਲਨ...ਦੋ ਰਾਤਾਂ ਦੀ ਨੀਂਦ। ਝੁਕਦਾ ਝੁਕਾਂਦਾ ਤੁਰਿਆ ਆਇਆ ਕਿਸੇ ਤਰ੍ਹਾਂ।

ਅਤੇ ਹਾਲੇ ਵੀ ਰੋਸ਼ਨੀ ਕਾਫ਼ੀ ਹੈ। ਪਰ ਸਾਮ੍ਹਣੇ ਨਿਕਲ ਆਇਆ ਹੈ ਇਕ ਤਾਰਾ। ਖੂਬ ਚਮਕ ਰਿਹਾ ਹੈ।...ਅਤੇ ਸਾਮ੍ਹਣੇ ਗੰਦੇ ਅਹਾਤੇ ਵਿਚੋ ਨਿਕਲ ਤੇ ਤੁਰੀ ਆ ਰਹੀ ਹੈ, ਰੋਜ਼ੀ।...ਪੈਰ ਘਸੀਟਦੀ ਹੋਈ। ਹੋਰ ਅੱਗੇ ਆ ਜਾਂਦੀ ਹੈ। ਉਠ ਕੇ ਖੜਾ ਹੋ ਜਾਂਦਾ ਹੈ, ਜੱਬਾਰ...ਪਰ ਦੂਰੋ ਹੱਥ ਹਿਲਾਉਂਦੀ ਹੈ ਰੋਜ਼ੀ।...ਉਥੋਂ ਹੀ ਸੁਰੂ ਕਰ ਦਿੰਦੀ ਹੈ ਬੋਲਣਾ।...ਤੇਰੀ ਔਰਤ ਨਹੀਂ ਹੈ ਉਥੇ। ਜੋਗੇਸ਼ਰੀ ਗਈ ਹੈ...ਜੋਗੇਸ਼ਰੀ...।

ਹੁਣ ਆ ਗਈ ਇਕਦਮ ਨੇੜੇ।...ਜੋਗੇਸ਼ਰੀ ਗਈ? ਕਿਉਂ ਗਈ ਜੋਗੇਸ਼ਰੀ ਨੂੰ? ਰੋਜ਼ੀ ਹੱਥ ਹਿਲਾਉਂਦੀ ਹੈ। ਕੀ ਪਤਾ ... ਜੋਗੇਸ਼ਰੀ ਨਹੀਂ ਗਈ ਹੋਏਗੀ ਤਾਂ ਮਾਲਾਡ ਗਈ ਹੋਏਗੀ। ਮੈਂ ਜੰਦਰਾ ਬੰਦ ਦੇਖਿਆ ਤਾਂ ਨਾਲ ਵਾਲੀ ਨੂੰ ਪੁੱਛਿਆ। ਉਹਨੇ ਮੈਨੂੰ ਦੱਸਿਆ ਕਿ...ਜੋਗੇਸ਼ਰੀ ਨਹੀਂ ਤਾਂ ਮਾਲਾਡ...ਨਹੀਂ ਤਾਂ ਹੋਰ ਕਿਤੇ...ਤਿੰਨ ਦਿਨ ਹੋ ਗਏ।ਹੁਣ ਚਿਹਰਾ ਉਤਰ ਗਿਆ ਜੱਬਾਰ ਦਾ।...ਜੋਗੇਸ਼ਰੀ...ਨਹੀਂ ਤਾਂ ਮਾਲਾਡ? ਕਾਹਦੇ ਲਈ ਗਈ ਹੋਵੇਗੀ ਭਲਾ?

ਅਚਾਨਕ ਕੁਝ ਯਾਦ ਆ ਜਾਂਦਾ ਹੈ ਰੋਜੀ ਨੂੰ।..ਉਹਨੇ ਇਹ ਵੀ ਕਿਹਾ ਕਿ ਫ਼ਰੀਦਨ ਹੈ ਨਾ...ਫ਼ਰੀਦਨ ਦੇ ਨਾਲ ਗਈ ਹੈ ਉਹ।

ਅਚਾਨਕ ਗੁੱਸਾ ਆ ਜਾਦਾਂ ਹੈ ਜੱਬਾਰ ਨੂੰ।..ਫ਼ਰੀਦਨ।ਫ਼ਰੀਦਨ ਦੇ ਨਾਲ ਗਈ ਉਹ।ਇਹ ਦੀ ਮਾ ਦੀ...। ਸਾਲੀ ਨੂੰ ਐਨਾ ਕਿਹਾ ਕਿ ਫ਼ਰੀਦਨ ਦੇ ਨਾਲ ਨਹੀਂ ਜਾਣਾ ਕਿੱਧਰੇ ਉਹਦੇ ਨਾਲ ਗਈ...ਸਾਲੀ...।

ਉਥੋਂ ਹੌਲੀ-ਹੌਲੀ ਤੁਰਨਾ ਸ਼ੁਰੂ ਕਰ ਦਿੰਦੇ ਹਨ ਦੋਵੇਂ...ਨਜ਼ਰਾਂ ਬਚਾਉਂਦੇ ਹੋਏ। ਗੁੱਸੇ ਵਿਚ ਹੈ ਉਹ ਹੁਣ ਵੀ।ਕਿੱਧਰ ਜਾਣਗੇ ਦੋਵੇਂ..ਹੌਲੀ-ਹੌਲੀ ਤੁਰ ਕੇ .ਨਹੀਂ ਪਤਾ।ਵਕਤ ਗੁਜਰਦਾ ਜਾਦਾ ਹੈ...ਨਾਲ ਨਾਲ ਲੰਗੜਾਂਦੇ ਜਾਂਦੇ ਹਨ ਦੋਵੇ। ਰੁੱਕ ਜਾਂਦੀ ਹੈ ਰੋਜ਼ੀ।...ਤੈਨੂੰ ਭੁੱਖ ਨਹੀਂ ਲੱਗੀ?

ਸਿਰ ਹਿਲਾਉਂਦਾ ਹੈ, ਜੱਬਾਰ।...ਸਵੇਰੇ ਕੁਝ ਖਾਧਾ ਸੀ...ਕਲਿਆਣ ਦੇ ਟੇਸ਼ਨ ਤੇ। ਬਾਅਦ ਵਿਚ ਕੁਝ ਨਹੀਂ ਖਾਧਾ।...

ਸਿਰ ਹਿਲਾਉਂਦੀ ਹੈ ਰੋਜ਼ੀ ਵੀ।...ਤੈਨੂੰ ਸਵੇਰੇ ਤਾਂ ਕੁਝ ਮਿਲਿਆ ਸੀ। ਇਥੇ ਤਾਂ ਸਵੇਰ ਤੋਂ ਕੁਝ ਵੀ ਨਹੀਂ ਮਿਲਿਆ। ਤੂੰ ਨਾ ਆਉਂਦਾ ਤਾਂ ਇੱਕ ਕੱਪ ਚਾਹ ਵੀ ਨਾ ਮਿਲਦਾ...।

ਫੇਰ ਲੰਗੜਾਉਣ ਲਗਦੇ ਹਨ ਦੋਵੇਂ । ਜੱਬਾਰ ਦੀ ਆਵਾਜ਼...ਤੇਰਾ ਰੋਜ਼ ਇਹੀ ਹਾਲ ਹੁੰਦਾ ਹੋਵੇਗਾ !

ਰੋਜ਼ ਏਦਾਂ ਹੀ ਹੁੰਦਾ ਹੈ। ਉਧਰ ਉਹ ਹੋਟਲ ਹੈ ਨਾ...ਕੀ ਨਾਂ...? ਉਹ ਮੁਸਲਮਾਨ ਦਾ?

ਹਾਂ...ਉਹੀ। ਉਥੇ ਇਕ ਛੋਕਰਾ ਹੈ ਮੇਰੀ ਪਛਾਣ ਵਾਲਾ। ਸਵੇਰੇ ਸ਼ਾਮ ਬਚਿਆ ਮਾਲ ਦੇ ਦਿੰਦਾ ਸੀ ਮੈਨੂੰ।

ਹੁਣ ਉਹ ਵੀ ਚਲਾ ਗਿਆ।ਬਹੁਤ ਅਫ਼ਸੋਸ ਹੁੰਦਾ ਹੈ ਮੈਨੂੰ। ਕਦੀ ਕੁਝ ਮਿਲਦੈ...ਕਦੀ ਕੁਝ ਵੀ ਨਹੀਂ ਮਿਲਦਾ। ਕਿੱਦਾਂ ਵਕਤ ਨਿਕਲੇਗਾ...ਪਤਾ ਨਹੀਂ...।

ਖ਼ਾਮੋਸ਼ੀ। ਹੋਰ ਬੋਲਦਾ ਹੈ ਜੱਬਾਰ...ਮੈਨੂੰ ਵੀ ਸਮਝ ਨਹੀਂ ਆਉਂਦੀ ਕਿ ਹੁਣ ਮੈਂ ਕਰਾਂ ਵੀ ਤਾਂ ਕੀ? ਰਾਤ ਕਿਥੇ ਕੱਟਾਂ ? ਵਾਪਿਸ ਕਿੱਦਾਂ ਜਾਵਾਂ ? ਜਾਵਾਂ ਵੀ ਕਿ ਨਾ ਜਾਵਾਂ?

ਹੁਣ ਅੱਜ ਤਾਂ ਤੂੰ ਇਥੇ ਹੀ ਸੌਂ ਜਾ। ਮੈਂ ਤੈਨੂੰ ਜਗ੍ਹਾ ਦੱਸ ਦਿਆਂਗੀ ਉਥੇ ਸੌਂ ਜਾਵੀਂ। ਕੋਈ ਨਹੀਂ ਦੇਖੇਗਾ ਤੈਨੂੰ। ਉਥੇ। ਬਾਅਦ ਵਿਚ ਸਵੇਰੇ ਕਰੀਂ ਜੋ ਕਰਨਾ ਹੋਏਗਾ।

ਹੁਣ ਅੱਧਾ ਸੂਰਜ ਡੁੱਬ ਗਿਆ ਪਾਣੀ ਵਿਚ। ਬਾਕੀ ਅੱਧਾ...ਡੁੱਬ ਰਿਹਾ ਹੈ ਹੌਲੀ-ਹੌਲੀ। ਆ ਗਏ ਜਹਾਜ਼...ਕਾਲੀ ਰੇਤ ਵਾਲੇ। ਸੁਰੂ ਹੋ ਗਿਆ ਕੁਲੀਆਂ ਦਾ ਕੰਮ...ਫ਼ੈਲ ਗਏ ਚਾਰੇ ਪਾਸੇ। ਅੰਨਾ ਲੋਕ...ਰਾਮਾ ਲੋਕ। ...ਕਿੰਨੀ ਵਾਰੀ ਕਿਹਾ ਹੈ ਅਸੀ ਮਦਰਾਸੀ ਨਹੀ...ਅਸੀਂ ਤੇਲਗੂ ..ਆਂਧਰਾ...ਪਰ ਇਥੇ ਦੇ ਲੋਕ ਸਭ ਨੂੰ ਮਦਰਾਸੀ ਕਹਿੰਦੇ ਨੇ। ...ਇਕ ਇਕ ਟੋਕਰੀ ਰੇਤ...ਜਹਾਜ਼ ਤੋ ਜ਼ਮੀਨ 'ਤੇ। ਲਕੜੀ ਤੇ ਤਖ਼ਤਿਆਂ 'ਤੇ ਦੌੜਦੇ ਪੈਰ...ਦੌੜਦੀਆਂ ਟੋਕਰੀਆਂ।

ਭਰੀ ਤੇ ਖਾਲੀ...ਭਰੀ ਤੇ ਖਾਲੀ। ਲਟਕੇ ਹੋਏ ਪਾਲ...ਝੂਲਦੇ ਹਨ ਹਵਾ ਵਿਚ। ਥੱਕੇ ਹੋਏ ਪੰਛੀ...ਬੈਠਦੇ ਹਨ. .ਉਡ ਜਾਂਦੇ ਹਨ। ਉਸ ਪਾਸੇ ਦੂਰ ਦੇ ਪਾਣੀ ਵਿਚ। ...ਮਛੇਰਿਆਂ ਦੇ ਜਹਾਜ਼...ਹਿਲ ਰਹੇ ਹਨ ਹੌਲੀ-ਹੌਲੀ। ਸਮੁੰਦਰ ਵਿਚ ਜਵਾਰ ਸ਼ੁਰੂ ਹੋ ਗਿਆ...ਵਧਦਾ ਜਾ ਰਿਹਾ ਹੈ ਪਾਣੀ...ਡੁੱਬਦੀ ਜਾ ਰਹੀ ਹੈ ਚਿੱਕੜ ਭਰੀ ਜ਼ਮੀਨ। ਅਤੇ ਲਹਿਰਾਉਂਦਾ ਹੈ ਪਾਣੀ...ਅਤੇ ਝੂੰਮਦੇ ਹਨ ਜਹਾਜ਼। ਕੋਈ ਗਾਉਂਦਾ ਹੈ ਗਾਣਾ.. ਕਿਸ ਬੋਲੀ ਵਿਚ...ਪਤਾ ਨਹੀਂ ਲਗਦਾ। ਦੂਰ ਤਕ ਨਿਕਲ ਜਾਂਦੀਆਂ ਹਨ ਆਵਾਜ਼ਾ ਦੀਆਂ ਲਹਿਰਾ. .।

ਪਰ ਕੁਝ ਨਹੀ ਸੁਣ ਸਕਦੇ ਭੁੱਖੇ ਆਦਮੀ। ਤੁਰੀ ਜਾਂਦੇ ਹਨ ਹੌਲੀ-ਹੌਲੀ। ਇਸ ਪਾਸੇ...ਜਾਂ ਉਸ ਪਾਸੇ। ਇੱਕੋ ਹੀ ਗੱਲ। ਹਰ ਰਸਤਾ. .ਬੇਮਤਲਬ...ਕਦਮ...ਬੇਕਾਰ। ਕਾਫ਼ੀ ਹਨੇਰਾ...ਤੇ ਬਹੁਤ ਸਾਰੇ ਤਾਰੇ। ਜਿੰਨਾ ਹਨੇਰਾ. .ਓਨੇ ਤਾਰੇ। ਸੜਕਾਂ 'ਤੇ ਦੁਕਾਨਾਂ ਦੇ ਚਿਰਾਗ..ਝੌਪੜਿਆਂ ਵਿਚ ਦੀਵਿਆਂ ਦੀ ਰੋਸਨੀ। ਬੈਠ ਗਿਆ ਕਬਾਬ ਵਾਲਾ...ਸੁਲਗਦੇ ਹੋਏ ਕੋਲਿਆਂ 'ਤੇ ਪੱਖੀ ਝੱਲਦਾ ਹੈ। ਪਕੌੜਿਆਂ ਦੀ ਦੁਕਾਨ. ਭੇਲਪੁਰੀ. .ਪਾਣੀਪੂਰੀ. .ਚੱਕਰ ਕੱਟਦੇ ਹੋਏ ਛੋਕਰੇ...ਮਮਦ. ਅੰਨ੍ਹਾ ..ਸੋਨਿਆ. .ਗਨਿਆ...ਰਾਜੂ। ਅਤੇ ਆ ਰਿਹਾ ਹੈ ਆਦਮੀ...ਫਟੀ ਹੋਈ ਲੁੰਗੀ ਅਤੇ ਨੰਗਾ ਬਦਨ। ਪਾਗਲ ਹੈ ਜਾਂ ਨਸੇ ਵਿਚ ? ਗਾਲ੍ਹਾਂ ਨਹੀਂ ਕੱਢ ਰਿਹਾ, ਅੱਜ। ਜਾ ਰਿਹਾ ਹੈ ਦੀਵਾਰਾਂ ਵੱਲ...ਪਿੱਛੇ...ਨਲਕੇ ਦੇ ਕੋਲ...ਹਨੇਰੇ ਵਿਚ।

ਪਰ ਹੁਣ ਤਕ ਸੁੱਟੇ ਨਹੀ ਗਏ ਜੂਠੇ ਪੱਤੇ... ਅਤੇ ਮੁੰਡਿਆਂ ਦੀਆਂ ਅੱਖਾਂ ਲਗਾਤਾਰ ਦੇਖਦੀਆਂ ਹਨ ਉਨ੍ਹਾਂ ਚੀਜਾ ਨੂੰ...ਜਿਨ੍ਹਾ ਦੀ ਸਿਰਫ਼ ਖੁਸ਼ਬੂ ਪਹੁੰਚ ਸਕਦੀ ਹੈ। ਆਵਾਰਾ ਕੁੱਤੇ ਵੀ...ਸਿਰਫ਼ ਖ਼ੁਸਬੂ ਲੈਂਦੇ ਹਨ .. ਉਥੋਂ ਹਟਦੇ ਨਹੀਂ। ਇਕ ਦੁਕਾਨਦਾਰ ... ਇਕ ਸੁਟਿਆ ਹੋਇਆ ਪੱਥਰ. .ਚੀਕ ਕੇ ਦੌੜਦਾ ਹੋਇਆ ਕੁੱਤਾ...ਦੌੜਦੇ ਹੋਏ ਬਹੁਤ ਸਾਰੇ ਕੁੱਤੇ...।

ਦੌੜਦਾ ਹੈਂ ਕਿ ਨਹੀਂ...ਤੇਰੀ ਮਾਂ ਦੀ...।

ਦੌੜਦੇ ਹਨ ਹੁਣ.ਮੁੰਡੇ ਵੀ। ਦੌੜ ਕੇ ਫੇਰ ਇਕੱਠੇ ਹੋ ਜਾਂਦੇ ਹਨ।

ਉਸ ਆਦਮੀ ਨੂੰ ਦੇਖਿਆ ਤੂੰ?...ਫੁਸਫੁਸਾਉਂਦਾ ਹੈ ਮੁਹੰਮਦ।

ਕੌਣ ਆਦਮੀ?...ਉਹ...ਲੁੰਗੀਵਾਲਾ?

ਹੈ ਨਾ। ਹੁਣ ਰਾਤ ਦੇ ਵਕਤ ਉਧਰ ਕਿਉਂ ਜਾਂਦੈ ਉਹ...ਹਨੇਰੇ ਵਿਚ? ਗਨਿਆ ਹੱਸਦਾ ਹੈ। ...ਮੈਨੂੰ ਪਤਾ ਹੈ।

ਮੈਨੂੰ ਵੀ ਦੱਸ ਨਾ...ਕਿਉਂ ਜਾਂਦੈ. .।

ਨਹਾਉਣ ? ਇਸ ਵਕਤ ? ਹਨੇਰੇ ਵਿਚ ? ਪਰ ਕਿਉਂ ?

ਹੈ ਨਾ ! ਸੱਚ ਕਹਿੰਦਾ ਹਾਂ ਮੈ। ਇਕ ਦਿਨ ਮੈਂ ਲੁੱਕ ਕੇ ਦੇਖਿਆ...ਉਧਰ ਹਨੇਰੇ ਵਿਚ ਨੰਗਾ ਹੋ ਕੇ ਨਹਾ ਰਿਹਾ ਸੀ।

ਗਨਿਆ ਹੱਸਦਾ ਹੈ ਅਤੇ ਮੁਹੰਮਦ ਦੀਆਂ ਅੱਖਾਂ ਵਿਚ ਆ ਜਾਂਦੀ ਹੈ ਚਮਕ।...ਸੱਚੀ ? ਨੰਗਾ ਹੋ ਕੇ ਨਹਾਉਂਦਾ ਹੈ ਇਹ? ਕਿਉਂ ਨਹਾਉਂਦਾ ਹੈ ਨੰਗਾ ਹੋ ਕੇ?...ਮੈਨੂੰ ਕੀ ਪਤਾ।...ਪਰ ਮੈਨੂੰ ਲਗਦੈ ਕਿ ਉਹਦੇ ਕੋਲ ਇਕੋ ਲੁੰਗੀ ਹੈ...ਹੋਰ ਕੋਈ ਕਪੜਾ ਨਹੀਂ। ਇਸ ਕਰਕੇ ਨੰਗਾ ਹੋ ਕੇ ਨਹਾਉਂਦਾ ਹੈ...।

ਬਹੁਤ ਮਜ਼ਾ ਆ ਰਿਹਾ ਮੁਹੰਮਦ ਨੂੰ।...ਚਲ ਨਾ...ਚਲੇਂਗਾ? ਮੈਂ ਦੇਖਾਂਗਾ ਕਿੱਦਾਂ ਨੰਗਾ ਹੋ ਕੇ ਨਹਾਉਂਦਾ ਹੈ।...ਸੋਨਿਆ। ਉਏ ਸਾਲੇ, ਸੋਨਿਆ। ਏਧਰ ਆ।...ਇਧਰ ਆ। ਆ ਨਾ। ਇਕ ਬਹੁਤ ਚੰਗੀ ਗੱਲ ਦੱਸਦਾਂ ਤੈਨੂੰ...।

ਆਦਮੀ ਨੂੰ ਪਛਾਣਦਾ ਹੈਂ ਕੀ ?

ਆਦਮੀ ?

ਲੁੰਗੀ ਪਾਉਂਦਾ ਹੈ ਉਹ ਆਦਮੀ। ਉਧਰ ਨੰਗਾ ਹੋ ਕੇਂ ਨਹਾ ਰਿਹਾ ਹੈ।

ਚਲੋਗੇ? ਅਸੀਂ ਦੇਖ ਕੇ ਆਵਾਂਗੇ।

ਝੌਂਪੜਿਆਂ ਦੇ ਦੂਸਰੇ ਪਾਸੇ...ਇਕ ਲੰਬੀ ਪਤਲੀ ਗਲੀ। ਉਸ ਪਾਸੇ...ਕਿਸੇ ਵੱਡੀ ਇਮਾਰਤ ਦੀ ਬਾਹਰਲੀ ਦੀਵਾਰ। ਦੀਵਾਰ ਅਤੇ ਝੌਂਪੜੇ...ਦੋਵੇਂ ਖ਼ਤਮ ਹੋ ਜਾਂਦੇ ਹਨ। ਗਲੀ ਅੱਗੇ ਚਲੀ ਜਾਂਦੀ ਹੈ। ਅੱਗੇ...ਛੋਟੇ ਜਿਹੇ ਮੈਦਾਨ ਵਿਚ...ਮਿਊਂਨਸਪੈਲਿਟੀ ਦਾ ਨਲਕਾ ਬੰਦ ਹੋ ਚੁਕਿਆ ਹੈ। ਪੱਥਰਾਂ ਦੇ ਵਿਚ ਰੋਕਿਆ ਪਾਣੀ...ਅਤੇ ਇਕ ਡਬਰਾ। ਕੋਈ ਨਹੀਂ ਹੈ ਇਥੇ. ਇਕ ਹਨੇਰੇ ਤੋਂ ਬਿਨਾਂ। ਸਾਰੇ ਚਲੇ ਗਏ...ਸਵੇਰੇ ਇਕ ਹਵਾਈ ਜਹਾਜ਼ ਦੇ ਲੰਘਣ ਤਕ...ਇਕ ਰੇਲ ਗੱਡੀ ਦੇ ਦੌੜਨ ਤਕ। ਫਿਰ ਵਾਪਿਸ ਆ ਜਾਣਗੇ ਬਰਤਨਾਂ ਦੇ ਨਾਲ...ਇਕ ਇਕ ਬੂੰਦ ਦੇ ਸਿਲਸਿਲੇ ਲਈ।

ਉਥੇ ਹਨੇਰੇ ਵਿਚ ਬੈਠਾ ਹੋਇਆ ਹੈ ਆਦਮੀ...ਨੰਗਾ...ਹਜ਼ਾਰਾਂ ਸਾਲ ਹੋ ਗਏ...ਇਸੇ ਤਰ੍ਹਾਂ। ਧੋ ਰਿਹਾ ਹੈ ਇਕ ਰੀਦਾ ਕਪੜਾ...ਸਾਫ਼ ਨਹੀਂ ਹੁੰਦਾ। ਛੱਪ-ਛੱਪ...ਦੂਰ ਤਕ ਜਾ ਕੇ ਖਤਮ ਹੋ ਜਾਂਦੀ ਹੈ ਆਵਾਜ਼। ਉਥੇ ਹੋਰ ਕੋਈ ਨਹੀਂ। ਇਕ ਪਾਸੇ ਸਾਗਰ...ਦੂਸਰੇ ਆਸਮਾਨ.. ਦੂਰ ਟਿਮਟਿਮਾਉਂਦੀਆਂ ਹੋਈਆਂ ਬੱਤੀਆਂ। ਫੇਰ ਉਹੀ ਛੱਪ...ਛੱਪ...ਛੱਪ...।

ਅੱਗੇ ਅੱਗੇ ਗਨਿਆ...ਚੁੱਪ ਰਹਿਣ ਦਾ ਇਸ਼ਾਰਾ ਕਰਦਾ ਹੈ। ਦੱਬੇ ਪੈਰ. .ਹੌਲੀ ਇਕਦਮ ਹੌਲੀ। ਸਾਰੇ ਅੱਗੇ ਵਧਦੇ ਹਨ। ਹਾਲੇ ਵੀ ਉਸੇ ਤਰ੍ਹਾਂ ਬੈਠਾ ਹੈ, ਨੰਗਾ ਆਦਮੀ...ਛੱਪ...ਛੱਪ...ਛੱਪ। ਲੜਕੇ ਕੋਲ ਆ ਗਏ ਹਨ ਬਿਲਕੁਲ। ਹੁਣ ਸਾਫ਼ ਦਿਖਾਈ ਦਿੰਦਾ ਹੈ ਕਾਲਾ ਦੁਬਲਾ ਨੰਗਾ ਪਰਛਾਵਾਂ। ਛੱਪ...ਛੱਪ...ਛੱਪ! ਗੋਪੂ ਚੁੱਕ ਲੈਂਦਾ ਹੈ। ਇਕ ਪੱਥਰ...ਨਿਸ਼ਾਨਾ ਲਾ ਕੇ ਮਾਰਦਾ ਹੈ। ਕੁਝ ਨਹੀਂ...ਕੋਈ ਨਹੀਂ।...ਨੰਗਾ ਆਦਮੀ। ਮੁੰਡਿਆਂ ਦਾ ਹਾਸਾ ਨਿਕਲ ਜਾਂਦਾ ਹੈ।...ਹੁਣ ਡਰ ਗਿਆ ਹੈ ਆਦਮੀ। ਹਨੇਰੇ ਨੂੰ ਪਛਾਣਨ ਦੀ ਕੋਸ਼ਿਸ਼ ਕਰ ਰਿਹਾ ਹੈ। ਹੁਣ ਮੁੰਡੇ ਹੱਸਦੇ ਹਨ ਜ਼ੋਰ ਨਾਲ...ਜਾਣ ਬੁਝ ਕੇ...ਅਤੇ ਅਚਾਨਕ ਚੁੱਪ ਹੋ ਜਾਂਦੇ ਹਨ। ਏਧਰ ਉਧਰ...ਹਨੇਰੇ ਨੂੰ ਘੂਰਦਾ ਹੈ ਆਦਮੀ। ਖ਼ਾਮੋਸ਼...ਕਿਧਰੇ ਕੁਝ ਦਿਖਾਈ ਨਹੀਂ ਦਿੰਦਾ... ਕੁਝ ਸੁਣਾਈ ਨਹੀਂ ਦਿੰਦਾ ਦੇਰ ਤਕ। ਬੈਠ ਜਾਂਦਾ ਹੈ। ਫੇਰ ਉਹੀ ਛੱਪ...ਛੱਪ...ਛੱਪ। ਓਹੀ

ਪੱਥਰ...ਟਕ। ਫੇਰ ਹਾਸਾ...ਫੇਰ ਖ਼ਾਮੋਸ਼ੀ...।

ਡਰਿਆ ਹੋਇਆ ਆਦਮੀ...ਡਰ ਕੇ ਦਿੰਦਾ ਹੈ ਗਾਲ੍ਹਾਂ।...ਕਿਹੜਾ ਹੈ ਸਾਲਾ...ਮਾਦਰ ਚੋਦ। ਸਾਮ੍ਹਣੇ ਕਿਉਂ ਨਹੀਂ ਆਉਂਦਾ?

ਤੇਰੀ ਭੈਣ ਦੀ...। ਜਿੰਨਾ ਡਰ...ਓਨੀਆਂ ਗਾਲ੍ਹਾਂ। ਅਤੇ ਮੁੰਡੇ ਚੁੱਪ ਹਨ ਦੇਰ ਤੀਕ। ਬੈਠ ਜਾਂਦਾ ਹੈ ਆਦਮੀ। ਫੇਰ...ਛੱਪ...ਛੱਪ...ਛੱਪ।ਸਾਫ਼ ਨਹੀਂ ਹੁੰਦਾ ਗੰਦਾ ਕਪੜਾ।...ਫੇਰ ਪੱਥਰ...ਟੱਕ। ਫੇਰ ਹਾਸਾ।...ਦੇਖ ਲਿਆ।ਇਸ ਵਾਰ ਦੇਖ ਲਿਆ ਆਦਮੀ ਨੇ। ਗੁੱਸਾ...ਬਹੁਤ ਜਿਆਦਾ। ਪੱਥਰ ਹੱਥ ਵਿਚ...ਦੌੜਦਾ ਹੈ ਨੰਗਾ ਆਦਮੀ।...ਠਹਿਰ ਜਾ ਗਾਂਡੂ ਦੀ ਔਲਾਦ।...ਸਾਲਾ ਹਰਾਮੀ....ਤੇਰੀ ਮਾਂ ਦੀ...।

ਨੰਗਾ ਆਦਮੀ ਦੌੜਦਾ ਹੈ। ਮੁੰਡੇ ਤਾੜੀਆਂ ਵਜਾਉਂਦੇ ਹਨ।...ਦੌੜਦੇ ਹਨ...ਅਤੇ ਰੁਕ ਕੇ ਖੜੇ ਹੋ ਜਾਂਦੇ ਹਨ...ਰੌਸ਼ਨੀ ਦੇ ਕੋਲ। ਨੰਗਾ ਆਦਮੀ...ਨਹੀਂ ਆ ਸਕਦਾ ਅੱਗੇ...ਗਾਲ੍ਹਾਂ ਕੱਢ ਰਿਹਾ ਹੈ ਉਥੋਂ ਹੀ। ਤਾੜੀਆਂ ਵਜਾਉਂਦੇ ਹਨ ਛੋਕਰੇ।...ਏ...ਏ...ਆਦਮੀ! ਏ ਸਾਲਾ ਨੰਗਾ...ਏ ਗਾਂਡੂ...ਏ ਮਾਦਰਚੋਦ ! ਖੁੱਲ੍ਹ ਗਈ ਲੁੰਗੀ...ਵਜ ਗਿਆ ਪੁੰਗੀ...ਸਾਲਾ ਢੁੰਗੀ...ਕਿੱਧਰ ਤੇਰੀ ਲੁੰਗੀ...?

ਗਾਲ੍ਹਾਂ ਕੱਢਦਾ ਹੋਇਆ ਵਾਪਿਸ ਆ ਜਾਂਦਾ ਹੈ ਆਦਮੀ ਜਗ੍ਹਾ ਤੇ। ਬਹੁਤ ਖੁਸ਼ ਹਨ ਮੁੰਡੇ। ਬਹੁਤ ਮਜ਼ਾ ਆ ਰਿਹਾ ਹੈ। ਕਦੀ ਨਹੀਂ ਆਇਆ ਏਦਾਂ। ਫੇਰ ਤੋਂ...ਦੱਬੇ ਪੈਰੀਂ...।

ਗੋਪੂ...ਸੋਨਿਆ...ਤੁਸੀਂ ਉਸ ਪਾਸਿਉਂ ਜਾਉ।ਅਸੀਂ ਏਧਰੋਂ ਜਾਵਾਂਗੇ।ਜਦੋਂ ਉਹ ਸਾਡੇ ਵਲ ਦੌੜੇਗਾ...ਤੁਸੀਂ ਆਪਣੇ ਪਾਸਿਉਂ ਪੱਥਰ ਮਾਰਿਉਂ। ਜਦੋਂ ਤੁਹਾਡੇ ਵਲ ਆਏਗਾ...ਅਸੀਂ ਆਪਣੇ ਵਲੋਂ ਪੱਥਰ ਮਾਰਾਂਗੇ...।

ਹੁਣ ਆ ਰਿਹਾ ਹੈ ਹੋਰ ਮਜ਼ਾ। ਗੰਦਾ ਕਪੜਾ...ਧੁੱਲ ਨਹੀਂ ਸਕਦਾ...।ਨੰਗਾ ਆਦਮੀ...ਪੱਥਰ ਲੈ ਕੇ ਇਧਰ ਉਧਰ ਦੌੜਦਾ ਹੈ। ਬਹੁਤ ਸ਼ੋਰ...ਖ਼ੂਬ ਤਾੜੀਆਂ। ਦੌੜ ਕੇ ਰੌਸ਼ਨੀ ਵਿਚ ਚਲੇ ਜਾਂਦੇ ਹਨ ਛੋਕਰੇ। ਨੰਗਾ ਆਦਮੀ...ਹਨੇਰੇ ਦੀਆਂ ਲਕੀਰਾਂ ਵਿਚ ਬੰਦ।

ਤੁਰਦੇ ਹੋਏ ਆਦਮੀ ਰੁਕ ਜਾਂਦੇ ਹਨ, ਤੁਰਦੇ ਤੁਰਦੇ।...ਕੀ ਹੈ ਉਏ ਉਧਰ? ਕਿਉਂ ਚੀਕ ਰਹੇ ਹੋ, ਤੁਸੀਂ ?

ਹੱਸਦੇ ਹਨ ਮੁੰਡੇ ।...ਉਧਰ ਹਨੇਰੇ ਵਿਚ ਭੂਤ ਹੈ...ਨੰਗਾ ਭੂਤ...।

ਇਕੱਠੇ ਹੋ ਗਏ ਲੋਕ..ਹਨੇਰੇ ਨੂੰ ਘੂਰ ਰਹੇ ਹਨ। ਹੁਣ ਨਹੀਂ ਹੋਏਗਾ...ਗੰਦੇ ਕਪੜਿਆਂ ਨੂੰ ਸਾਫ਼ ਕੀਤਾ ਜਾਣਾ।ਉਸੇ ਤਰ੍ਹਾਂ ਨਿਚੋੜ ਲੈਂਦਾ ਹੈ ਲੁੰਗੀ ਨੂੰ...ਬੰਨ੍ਹ ਲੈਂਦਾ ਹੈ। ਤੁਰ ਪੈਂਦਾ ਹੈ ਹੌਲੀ-ਹੌਲੀ...ਰੌਸ਼ਨੀ ਵਲ...ਬੁੜਬੁੜਾਉਂਦਾ...ਗਾਲ੍ਹਾਂ ਕੱਢਦਾ।...ਗਾਂਡੂ ਦੀ ਔਲਾਦ। ਹੁਣ ਆਓ ਨਾ ! ਕਿਉਂ ਦੌੜਦੇ? ਤੁਹਾਡੀ ਮਾਂ ਨੂੰ ਮਾਰਾਂ...ਸਾਲੇ।ਫਟ ਗਈ ਹੁਣ।...ਪੱਥਰ ਮਾਰਦਾ ਹੈ।

ਮੁੰਡੇ ਜਾਨ ਬਚਾ ਕੇ ਭਜਦੇ ਹਨ।.. ਦੌੜ ਉਏ ਦੌੜ। ਲੁੰਗੀ ਪਾ ਕੇ ਆ ਗਿਆ ਸਾਲਾ। ਬਹੁਤ ਮਾਰੇਗਾ...।

ਦੌੜਦੇ ਜਾਂਦੇ ਹਨ ਛੋਕਰੇ...ਹੋਰ ਅੱਗੇ...ਜਿਥੇ ਬਲਦੇ ਹੋਏ ਚਿਰਾਗਾਂ ਦੇ ਕੋਲ ਕੁਝ ਜੂਠੇ ਪੱਤੇ ਸੁੱਟੇ ਜਾ ਚੁੱਕੇ ਹਨ ਹੁਣ।ਹਫਦੇ ਹਨ...ਪਰ ਬਹੁਤ ਖੁਸ਼ ਨੇ।

ਬਹੁਤ ਮਜ਼ਾ ਆਇਆ ਅੱਜ...ਸੱਚ ਕਹਿੰਦਾ ਯਾਰ। ਅਜਿਹਾ ਮਜ਼ਾ ਤਾਂ ਉਸ ਅੰਨ੍ਹੇ ਬੁੱਢੇ

ਨੂੰ ਪੱਥਰ ਮਾਰਨ ਵਿਚ ਵੀ ਨਹੀਂ ਆਉਂਦਾ। ਆਪਾਂ ਇਕ ਦਿਨ ਉਸ ਕੁੱਤੇ ਨੂੰ ਪਾਣੀ ਵਿਚ ਡੋਬ ਕੇ ਮਾਰਿਆ ਸੀ ਨਾ...ਪਰ ਐਨਾ ਮਜ਼ਾ ਨਹੀਂ ਸੀ ਆਇਆ। ਹੈ ਨਾ...!

ਹੁਣ ਸਾਮ੍ਹਣੇ ਹਨ...ਜੂਠੇ ਪੱਤੇ। ਪੱਥਰ ਮਾਰ ਕੇ ਭਜਾ ਰਹੇ ਹਨ ਕੁੱਤਿਆਂ ਨੂੰ। ਦੌੜ ਦੌੜ ਕੇ ਲੱਭ ਰਹੇ ਹਨ ਪੱਤੇ...ਚੱਟ ਰਹੇ ਹਨ। ਲੱਭਦੇ ਹਨ...ਫੇਰ ਲੱਭਦੇ ਹਨ। ਕਦੀ ਭੌਂਕਦਾ ਹੈ ਇਕ ਅਧ ਕੁੱਤਾ...ਡਾਂਟਣ ਲਗਦਾ ਹੈ ਦੁਕਾਨਦਾਰ। ਪਰ ਖ਼ਤਮ ਨਹੀਂ ਹੁੰਦੀ ਜੂਠੇ ਪੱਤਿਆਂ ਦੀ ਤਲਾਸ਼।

ਅੱਗੇ ਵੱਡੀ ਸੜਕ ਤੇ...ਘਟ ਹੋ ਗਿਆ ਹੈ ਮੋਟਰਾਂ ਦਾ ਦੌੜਨਾ। ਰੰਡੀਆਂ ਨਹੀਂ ਦਿਖਾਈ ਦੇਂਦੀਆਂ ਅੱਜ। ਪਰ ਹਨ...ਹਨੇਰੇ ਵਿਚ ਛੁਪੀਆਂ। ਹਰ ਆਹਟ 'ਤੇ ਦੌੜਨ ਨੂੰ ਤਿਆਗ .. ਪਾਰਬਤੀ...ਜਮੀਲਾ...ਨੈਨਾ। ਦੌੜ ਗਈਆਂ ਸਨ...ਦੁਬਾਰਾ ਦੌੜ ਨਹੀਂ ਸਕਣਗੀਆਂ। ਬੱਸ...ਸਟਾਪ ਇਸੇ ਲਈ ਖ਼ਾਮੋਸ਼ ਹੈ ਅੱਜ। ਪਰ ਦੌੜਦੇ ਜਾਂਦੇ ਹਨ ਰੇਤ ਦੇ ਟੋਕਰੇ ਕੰਬਦੇ ਹੋਏ ਜਹਾਜ਼ਾਂ ਤੇ। ਢਾਂਕ ਖ਼ਤਮ ਨਹੀਂ ਹੋਈ। ਹੁਣ ਹੋ ਜਾਏਗੀ। ਕਿਸਤਈਆਂ ਤਿਆਰ...ਮੋਟੇ ਪਾਈਪ ਦੇ ਕੋਲ...ਪੀਪੇ ਅਤੇ ਗਲਾਸਾਂ ਦੇ ਨਾਲ। ਹੋ ਰਿਹਾ ਹੈ ਧੰਦੇ ਦਾ ਟਾਈਮ...।

ਸਾਗਰ ਕਿਨਾਰੇ...ਇਕ ਹਨੇਰੇ ਕੋਨੇ ਵਿਚ ਬੈਠਾ ਹੈ ਜੱਬਾਰ...ਕੋਲ ਬੈਠੀ ਹੈ ਰੋਜ਼ੀ। ਪੱਥਰ ਹਟਾ ਹਟਾ ਕੇ ਬਣਾ ਲਈ ਜਗ੍ਹਾ...ਨਾਰੀਅਲ ਦੀਆਂ ਟੁੱਟੀਆਂ ਟਾਹਣੀਆਂ ਨਾਲ ਝਾੜ ਕੇ ਸਾਫ਼ ਕਰ ਲਈ। ਇਥੇ ਗੁਜ਼ਾਰ ਦਏਗਾ ਰਾਤ। ਇੱਕ ਸਿੱਕਾ...ਪੰਜਾਹ ਪੈਸੇ ਦਾ...ਹੋਰ ਖ਼ਤਮ ਹੋ ਗਏ। ਰੋਜ਼ੀ ਗਈ ਲੰਗੜਾਂਦੀ ਹੋਈ...ਲੈ ਆਈ ਪਾਓ ਭਾਜੀ...ਬੀੜੀਆਂ। ਨੋਚ ਨੋਚ ਕੇ ਖਾ ਗਏ ਦੋਵੇਂ...ਭੁੱਖ ਖ਼ਤਮ ਨਹੀਂ ਹੋਈ। ਪਾਣੀ ਨਹੀ ਪੀਣ ਨੂੰ। ਤੀਲਾ ਦੀ ਡੱਬੀ। ਨਹੀਂ ਜਲ ਸਕਦੀ ਬੀੜੀ। ਜਾਣਾ ਚਾਹੁੰਦਾ ਹੈ ਉਠ ਕੇ...ਡਰਦਾ ਹੈ ਪਰ। ਇਹ ਝੌਂਪੜ ਪੱਟੀ ਦੇ ਆਦਮੀ ਬਹੁਤ ਹਰਾਮੀ ਹਨ। ਮੈਨੂੰ ਦੇਖਣਗੇ ਤਾਂ ਹੌਲਦਾਰ ਨੂੰ ਜਾ ਕੇ ਜ਼ਰੂਰ ਦੱਸਣਗੇ। ਇਹ ਦੀ ਮਾਂ ਦੀ...।

ਉਠਣਾ ਚਾਹੁੰਦੀ ਹੈ ਰੋਜ਼ੀ। ...ਮੈ ਜਾਂਦੀ ਹਾ ਫੇਰ ਤੋਂ। ਲੈ ਕੇ ਆਉਂਦੀ ਹਾਂ ਤੀਲਾਂ ਦੀ ਡੱਬੀ ਤੇਰੇ ਵਾਸਤੇ। ਪਰ ਪਾਣੀ ਕਿੱਦਾਂ ਲਿਆਵਾਂਗੀ? ਬਰਤਨ ਤੇ ਹੈ ਨਹੀਂ ਏਥੇ ਕੋਈ।

ਬਿਠਾ ਦਿੰਦਾ ਹੈ ਉਹਨੂੰ। ...ਤੂੰ ਬੈਠ ਇਥੇ...ਕਿਉਂ ਜਾਂਦੀ ਹੈ ਘੜੀ ਮੁੜੀ। ਤੁਰਿਆ ਜਾਦਾ ਨਹੀਂ ਤੇਰੇ ਤੋਂ...

ਅਤੇ ਬੈਠ ਜਾਂਦੀ ਹੈ ਰੋਜ਼ੀ। ਬੈਠੇ ਰਹਿੰਦੇ ਹਨ ਦੋਵੇ...ਖ਼ਾਮੋਸ਼...ਦੇਰ ਤਕ। ਸੋਚ ਰਹੇ ਹਨ ਆਪਣੀਆਂ ਆਪਣੀਆਂ ਗੱਲਾਂ। ਰੌਸ਼ਨੀ ਨਾਲ ਘਿਰਿਆ ਹੋਇਆ ਹਨੇਰਾ..ਫੇਰ ਹਨੇਰੇ ਨਾਲ ਘਿਰੀ ਹੋਈ ਰੌਸ਼ਨੀ। ਬਹੁਤ ਕੋਸ਼ਿਸ਼ ਕਰਦੇ ਹਨ...ਇਕ ਦਾਇਰੇ ਦਾ ਸਿਰਾ ਨਹੀ ਮਿਲਦਾ। ਰਾਤ...ਇਕ ਲੰਮੀ ਉਬਾਸੀ ਹੈ...ਇਕ ਲੰਮਾ ਸਾਹ। ...ਸਾਡੀ ਜ਼ਿੰਦਗੀ ਵੀ ਕੋਈ ਜ਼ਿੰਦਗੀ ਹੈ...ਇੱਕ ਹੋਰ ਲੰਮਾ ਸਾਹ। ਇਕ ਹੋਰ ਲੰਮੀ ਉਬਾਸੀ। ...ਕੀ ਹੋ ਗਿਆ ਜ਼ਿੰਦਗੀ ਨੂੰ? ਗਹਿਰੇ ਹਨੇਰੇ ਵਿਚ...ਕਿਸੇ ਨੇ ਨਹੀਂ ਪੁੱਛਿਆ ਇਹ ਸਵਾਲ। ਹਨੇਰੇ ਵਿਚ ਦੇਖਦਾ ਹੋਇਆ ਫਿਰ ਵੀ ਦਿੰਦਾ ਹੈ ਜਵਾਬ। ...ਰੋਜ਼ੀ। ਰੋਜ਼ੀ। ...ਮੈਨੂੰ ਲਗਦੈ...ਇਹ ਲੋਕ ਉਹਨੂੰ ਵੀ ਬਣਾ ਦੇਣਗੇ ਰੰਡੀ।

ਅਤੇ ਖ਼ਾਮੋਸ਼ ਰਹਿੰਦੀ ਹੈ। ਰੋਜ਼ੀ। ਪਤਾ ਹੈ ਉਹਨੂੰ। ਫੇਰ ਵੀ ਤੋੜ ਦਿੰਦੀ ਹੈ, ਖਾਮੋਸ਼ੀ। ...ਕਿਸ ਨੂੰ ਬਣਾ ਦੇਣਗੇ ਰੰਡੀ। ਤੇਰੀ ਔਰਤ ਨੂੰ?

ਫੇਰ ਇਕ ਲੰਮਾ ਸਾਹ...ਲੰਮੀ ਖ਼ਾਮੋਸ਼ੀ। ..ਮੈਨੂੰ...ਮੈਨੂੰ ਅਮਜਦ ਦੀ ਬਹੁਤ ਫ਼ਿਕਰ ਹੈ, ਰੋਜ਼ੀ। ਮੇਰਾ ਬੇਟਾ...।

ਫੇਰ ਖ਼ਾਮੋਸ਼ੀ...ਅਤੇ ਹਨੇਰੇ ਵਿਚ ਝਪਕੀਆਂ ਹੋਈਆਂ ਅੱਖਾਂ।...ਪਰ ਤੂੰ ਤੇ ਪਿਆਰ ਨਾਲ ਵਿਆਹ ਕੀਤਾ ਹੈ ਨਾ ?

ਹਾਂ...ਪਿਆਰ ਨਾਲ ਸ਼ਾਦੀ ਕੀਤੀ। ਇਸੇ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਵੀ ਕੋਈ ਜ਼ਿੰਦਗੀ ਹੈ। ਮੈਂ ਉਧਰ...ਤੀਵੀਂ ਬੱਚਾ ਇਧਰ। ਮੈਂ ਇਧਰ ਆਂ ਨਹੀਂ ਸਕਦਾ। ਆਇਆ ਤਾਂ ਸਾਲਾ ਹੌਲਦਾਰ ਗਾਂਡੂ ਲੋਕ ਮੈਨੂੰ ਫੜ੍ਹ ਲੈਣਗੇ। ਉਧਰ ਰਹਾ...ਤਾਂ ਮੇਰੀ ਔਰਤ ਨੂੰ ਇਹ ਸਾਲੇ ਲੋਕ ਰੰਡੀ ਬਣਾ ਦੇਣਗੇ। ਇਹ ਸਾਲੀ ਫ਼ਰੀਦਨ ਦੀ ਬੱਚੀ...ਇਹਦੀ ਮਾਂ ਦੀ...।

ਅਤੇ ਸੁਰੂ ਹੋ ਜਾਂਦਾ ਹੈ, ਇਕ ਸਿਲਸਿਲਾ। ਗ਼ਲਤ ਜਗ੍ਹਾ ਤੋਂ ਸ਼ੁਰੂ ਹੋ ਕੇ ਗ਼ਲਤ ਜਗ੍ਹਾ 'ਤੇ ਖ਼ਤਮ ਹੋਣਾ ਚਾਹੁੰਦਾ ਹੈ। ਬਹੁਤ ਖਿਚਦੇ ਹਨ ਸਭ...ਫੇਰ ਪਹੁੰਚ ਜਾਂਦਾ ਹੈ ਉਥੇ। ਫੇਰ ਉਹੀ ਕਹਾਣੀ...ਬਾਰ-ਬਾਰ।...ਹਸੀਨਾ ਨਾਲ ਵਿਆਹ ਕੀਤਾ ਸੀ ਮੈਂ। ਉਧਰ ਕਿਤੇ ਰਹਿੰਦੀ ਸੀ ਉਹਦੀ ਮਾਂ। ਹਸੀਨਾ ਨੂੰ ਵੇਚ ਕੇ ਪੈਸੇ ਕਮਾਉਣ ਦਾ ਵਿਚਾਰ ਸੀ ਉਹਦਾ। ਪਰ ਮੈਂ ਕਿਹਾ ਕਿ ਨਹੀਂ...ਮੈਂ ਮੁਹੱਬਤ ਕਰਦਾ ਹਾਂ, ਹਸੀਨਾ ਨਾਲ...ਮੈਂ ਸ਼ਾਦੀ ਕਰਾਂਗਾ ਉਹਦੇ ਨਾਲ। ਜਦੋਂ ਵੀ ਮੈਂ ਗਿਆ ਲੈਣ ਲਈ.. ਵੀਹ ਪੱਚੀ ਆਦਮੀ ਆ ਗਏ ਲੱਕੜੀਆਂ ਲੈ ਕੇ ਮੈਨੂੰ ਮਾਰਨ ਲਈ। ਪਤਾ ਲਗ ਗਿਆ ਮੈਨੂੰ...ਕਿ ਮਾਰ ਦੇਣਗੇ। ਹੁਣ ਮੈਂ ਕਰਾਂ ਵੀ ਤਾਂ ਕੀ। ਮੈਂ ਕਿਹਾ...ਦੇਖੋ ਬਈ...ਮੇਰੀ ਗੱਲ 'ਤੇ ਸੁਣੋ। ਪਰ ਕੌਣ ਸੁਣਦਾ...ਕੀਹਦੀ ਗੱਲ ਸੁਣਦਾ। ਬਹੁਤ ਮਾਰਿਆ ਉਹਨਾਂ ਨੇ ਮੈਨੂੰ। ਪਰ ਉਸੇ ਵੇਲੇ ਹਸੀਨਾ ਆ ਗਈ ਉਧਰ। ਬੋਲ... ਉਸ ਨੂੰ ਮਾਰੋਗੇ? ਪਹਿਲਾ ਮੈਨੂੰ ਮਾਰੋ ਪਿਛੋਂ ਉਹਨੂੰ ਮਾਰਨਾ। ਜੇ ਉਸ ਨੇ ਗੁਨਾਹ ਕੀਤਾ ਹੈ ਤਾਂ ਮੈਂ ਵੀ ਕੀਤਾ ਹੈ। ਮੈਨੂੰ ਵੀ ਮਾਰੋ।...ਮੈਂ ਵੀ ਕਿਹਾ... ਮੈਂ ਹਸੀਨਾ ਨਾਲ ਨਿਕਾਹ ਕਰਾਂਗਾ...।

ਸੁਣਦੀ ਜਾਂਦੀ ਹੈ ਰੋਜ਼ੀ...ਬੀਤਦੀ ਜਾਂਦੀ ਹੈ ਰਾਤ। ਬੋਲਦਾ ਜਾਂਦਾ ਹੈ ਜੱਬਾਰ।...ਚੋਰੀਆਂ ਤਾਂ ਮੈ ਪਹਿਲਾਂ ਵੀ ਕਰਦਾ ਸੀ, ਰੋਜ਼ੀ...ਪਰ ਬਹੁਤ ਘੱਟ। ਜਦੋਂ ਹੋ ਗਿਆ ਅਮਜਦ...ਤਾਂ ਪੁੱਛੋ ਨਾ। ਕਿੰਨੀਆਂ ਚੋਰੀਆਂ ਕੀਤੀਆਂ।...ਕੋਈ ਹਿਸਾਬ ਨਹੀਂ। ਤੇ ਇਹ ਸਾਲੇ ਲੋਕ...ਕਰ ਦਿੱਤਾ ਮੈਨੂੰ ਨਗਰੋਂ ਪਾਰ। ਏਦਾਂ ਕੀਤਾ ਕਿ ਮੈਨੂੰ ਹੀ ਪਤੈ। ਏਦਾਂ ਮਜਬੂਰ ਤਾਂ ਮੈਂ ਕਦੀ ਨਹੀਂ ਹੋਇਆ। ਅਚਾਨਕ ਪੁੱਛਦੀ ਹੈ ਰੋਜ਼ੀ...ਜੱਬਾਰ। ਤੂੰ ਰਹਿੰਦਾ ਕਿਥੇ ਹੈ? ਕਲਿਆਣ ਵਾਲੇ ਪਾਸੇ ਨਾ ?

ਹਾਂ! ਭੀਮੜੀ ਰੋਡ ਤੇ ਇਕ ਝੌਂਪੜਾ ਹੈ।ਉਥੇ ਸੌਦਾ ਹਾਂ ਮੈਂ ਕਦੀ ਕਦੀ। ਉਂਜ ਪੁੱਛੋ ਤਾਂ ਮੇਰਾ ਕੋਈ ਠਿਕਾਣਾ ਨਹੀਂ। ਕਦੀ ਕਿੱਧਰ ਤੇ ਕਦੀ ਕਿੱਧਰ...।

ਯਾਦ ਆ ਜਾਂਦਾ ਹੈ ਰੋਜ਼ੀ ਨੂੰ ਕੁਝ। ਹਾਂ...ਉਧਰ ਹੀ ਕਿਧਰੇ ਹੈ ਜਿਸ ਨੇ ਆਉਣ ਲਈ ਕਿਹਾ ਸੀ...ਤੇ ਨਹੀਂ ਆਇਆ। ਸੋਚਦੀ ਜਾਂਦੀ ਹੈ, ਰੋਜ਼ੀ।...ਇਕ ਗੱਲ ਪੁੱਛਾਂ ਤੈਨੂੰ ?

ਇਕ ਚਿੜੀ ਫੜਫੜਾਉਂਦੀ ਹੋਈ ਲੰਘ ਜਾਂਦੀ ਹੈ ਹਨੇਰੇ ਵਿਚ...।

...ਉਹ...ਉਹਨੂੰ ਪਛਾਣਦਾ ਹੈਂ ਤੂੰ ? ਘਾਟੀ ਦਾ ਛੋਕਰਾ...ਇਧਰ ਬਹੁਤ ਆਉਂਦਾ ਸੀ, ਸ਼ੁਰੂ ਵਿਚ...?

ਕੌਣ?ਕੌਣ ਘਾਟੀ ਦਾ ਛੋਕਰਾ?

ਭਿਣ-ਭਿਣ...ਮੱਛਰਾਂ ਦੀ ਆਵਾਜ਼।...ਉਹ ਹੈ ਨਹੀਂ...ਚੰਦੂ।ਉਹ ਵੀ 'ਤੇ ਉਧਰ ਹੀ ਹੈ...ਕਲਿਆਣ ਵਾਲੇ ਪਾਸੇ।

ਯਾਦ ਆ ਗਿਆ।...ਹਾਂ ਹਾਂ। ਮਿਲਿਆ ਸੀ ਇਕ ਦੋ ਵਾਰੀ ਮੈਨੂੰ। ਕੋਲਸਾਵਾੜੀ ਵਿਚ ਸੌਂਦਾ ਸੀ...।

ਸੱਚ ?...ਬਹੁਤ ਗਹਿਰੇ ਹਨੇਰੇ ਵਿਚ ਚਮਕਦੀ ਹੈ ਇਕ ਕਾਰ ਦੀ ਲਾਈਟ...ਗਾਇਬ ਹੋ ਜਾਂਦੀ ਹੈ।...ਉਸ ਨੇ ਕਿਹਾ ਸੀ ਮੈਨੂੰ...ਪੂਰੀ ਤਰ੍ਹਾਂ ਯਾਦ ਹੈ। ਉਸ ਨੇ ਕਿਹਾ ਸੀ ਮੈਨੂੰ...ਮੈਂ ਸੱਚ ਕਹਿੰਦੀ ਹਾਂ।

ਖ਼ਾਮੋਸ਼ੀ ਵਿਚ...ਸਿਰਫ਼ ਮੱਛਰਾਂ ਦੀ ਆਵਾਜ਼। ਪਾਸਾ ਬਦਲ ਲੈਂਦਾ ਹੈ ਜੱਬਾਰ।...ਕੀ ਕਿਹਾ ਸੀ ਤੈਨੂੰ ?

ਵਾਪਿਸ ਆਏਗਾ, ਕਿਹਾ ਸੀ। ਜ਼ਰੂਰ ਆਏਗਾ।...ਜੱਬਾਰ...ਇੱਕ ਗੱਲ ਪਤਾ ਹੈ ਤੈਨੂੰ ?

ਕਿਹੜੀ ਗੱਲ?

ਚੰਦੂ ਨੇ ਮੇਰੇ ਨਾਲ ਫ਼ੋਟੋ ਖਿਚਵਾਈ ਸੀ। ਮੈਂ ਤੇ ਉਹ...ਦੋਵੇਂ ਇਕੱਠੇ ਬੈਠ ਕੇ...।

ਹਨੇਰੇ ਵਿਚ ਬਾਰ-ਬਾਰ ਤੈਰ ਜਾਂਦਾ ਹੈ ਚਿਹਰਾ ਹਸੀਨਾ ਦਾ।...ਕਿੰਨਾ ਪਿਆਰ ਕੀਤਾ ਸਾਲੀ ਨੂੰ...ਪਰ ਰੰਡੀ ਬਣ ਜਾਏਗੀ।...ਕੀ ਕਿਹਾ ਤੂੰ? ਫ਼ੋਟੋ ਖਿਚਵਾਈ ? ਚੰਦੂ ਨਾਲ ?.. ਕਿਉਂ ?

ਮੈਨੂੰ...ਇੱਕ ਆਦਮੀ ਨੇ ਕਿਹਾ ਸੀ...ਇਸ ਕਰਕੇ...।

ਹੂੰ? ਆਦਮੀ ਨੇ ਕਿਹਾ ਸੀ?ਫ਼ੋਟੋ ਖਿਚਵਾਉਣ ਲਈ? ਚੰਦੂ ਦੇ ਨਾਲ?

ਹਾਂ ਹਾਂ।

ਹੁੰਮਸ...ਬਹੁਤ ਜ਼ਿਆਦਾ। ਬਹੁਤ ਦੂਰ ਚਲਾ ਗਿਆ ਸਾਗਰ ਅੱਧੀ ਰਾਤ ਦੇ ਹਨੇਰੇ ਵਿਚ। ਹਵਾ ਨਹੀਂ ਆਉਂਦੀ। ਸਿਰਫ਼ ਬਦਬੂ। ਕੁਝ ਨਹੀਂ ਪੁੱਛਦਾ ਜੱਬਾਰ। ਕਿਉਂ ਖਿਚਵਾਈ ਸੀ ਫ਼ੋਟੋ, ਚੰਦੂ ਨਾਲ? ਆਪੇ ਹੀ ਦੱਸਣ ਲਗਦੀ ਹੈ।

ਮੈਨੂੰ ਤਾਂ ਜੱਬਾਰ...ਐਦਾਂ ਲਗਦੈ ਕਿ ਆਪਣਾ ਇਕ ਮਰਦ ਹੋਵੇ।...ਮਰਦ ਹੋਣ ਨਾਲ ਤਾਂ...ਬਹੁਤ ਚੰਗਾ ਲਗਦੈ। ਆਪ ਨੂੰ ਫਿਕਰ ਨਹੀਂ। ਕਿਧਰੋਂ ਆਏਗਾ ਖਾਣਾ...ਕੀ ਹੋਏਗਾ...ਇਹ ਰੋਜ ਦੀ ਘਿਚਘਿਚ ਨਹੀਂ। ਇਕ ਥਾਂ 'ਤੇ ਬੈਠ ਕੇ ਰੋਟੀ ਖਾਣੀ ਤੇ ਕੰਮ ਕਰਨਾ...ਹੋਰ ਕੁਝ ਨਹੀਂ ਚਾਹੀਦਾ। ਖਾਣ ਨੂੰ ਰੋਟੀ ਮਿਲੇ ਤਾਂ ਬਸ। ..ਜਿਨ੍ਹਾਂ ਔਰਤਾਂ ਦਾ ਮਰਦ ਹੁੰਦੈ ਜੱਬਾਰ.. ਉਹ ਬਹੁਤ ਨਸੀਬਾਂ ਵਾਲੀਆਂ ਹੁੰਦੀਆਂ ਨੇ..।

ਸੱਚ?...ਹਨੇਰੇ ਵਿਚ ਫੇਰ ਤੈਰ ਜਾਂਦਾ ਹੈ ਜੱਬਾਰ ਦਾ ਉਹੀ ਚਿਹਰਾ...। ਸੱਚ ਰੋਜ਼ੀ? ਤੈਨੂੰ ਏਸ ਤਰ੍ਹਾਂ ਲਗਦੈ ਕਿ ਮਰਦ ਹੋਣਾ ਚਾਹੀਦੈ?...ਮੇਰੀ ਔਰਤ...ਹਸੀਨਾ...। ਚੁੱਪ ਹੋ ਜਾਂਦਾ ਹੈ ਅਚਾਨਕ।...ਕਿੰਨਾ ਉਲਟ ਹੋ ਗਿਆ। ਇਹ ਉਧਰ ਤੇ ਇਧਰ। ਅਤੇ ਉਹ.. ਇਧਰ ਤੇ ਉਧਰ। ਕੀ ਕਰਾਂ ਮੈਂ। ਮੈਨੂੰ ਕੁਝ ਸਮਝ ਨਹੀਂ ਆਉਂਦਾ...।

ਬੋਲਦੀ ਜਾਂਦੀ ਹੈ,ਰੋਜ਼ੀ।...ਮਰਦ ਲੱਗਦਾ? ਉਏ ਮੈਂ ਕਿੰਨੀ ਕੋਸ਼ਿਸ਼ ਕੀਤੀ, ਇਕ ਮਿਲਿਆ...ਥੋੜ੍ਹੇ ਦਿਨ ਰਖਿਆ...ਛੱਡ ਦਿੱਤਾ। ਦੂਸਰਾ ਮਿਲਿਆ। ਮੈਂ ਸੋਚਿਆ ਕਿ ਹੁਣ ਇਹ ਨਹੀਂ ਛੱਡੇਗਾ...ਪਰ ਉਸ ਨੇ ਵੀ ਛੱਡ ਦਿੱਤਾ।...ਤੈਨੂੰ ਕੀ ਦੱਸਾਂ ਮੈਂ, ਜੱਬਾਰ...ਜਿਹੜਾ ਵੀ ਮਿਲਿਆ...ਸਾਰੇ ਛੱਡ ਗਏ ਮੈਨੂੰ। ਕਿਸੇ ਨੇ ਨਹੀਂ ਰਖਿਆ। ਮੈਂ ਬਹੁਤ ਕੰਮ ਕੀਤਾ...ਬਹੁਤ ਆਰਾਮ ਦਿੱਤਾ...ਪਰ ਪਤਾ ਨਹੀਂ ਕਿਉਂ...ਸਾਰੇ ਮੈਨੂੰ ਛੱਡ ਗਏ। ਪਿੱਛੇ...।

ਇਕ ਸੀਟੀ ਵੱਜ ਰਹੀ ਹੈ, ਹੁਣ...ਰੌਸ਼ਨੀ ਦੀ ਕਤਾਰ ਲੰਘਦੀ ਜਾ ਰਹੀ ਹੈ, ਹਨੇਰੇ ਵਿਚ। ...ਪਰ ਤੂੰ ਫ਼ੋਟੋ ਕਿਉਂ ਖਿਚਵਾਈ ਚੰਦੂ ਨਾਲ...ਕਿਸੇ ਨੇ ਕਿਹਾ ਸੀ, ਮੈਨੂੰ। ...ਬਹੁਤ ਸੁਸਤੀ ਆ ਰਹੀ ਹੈ ਹੁਣ। ਆ ਰਹੀਆਂ ਨੇ ਉਬਾਸੀਆਂ ਤੇ ਉਬਾਸੀਆਂ। ...ਹਾਂ! ਮੈਨੂੰ ਕਿਹਾ ਸੀ...ਤੂੰ ਔਰਤ ਹੈਂ ਉਸ ਦੀ। ਗੁਜਾਰੇ ਲਈ ਪੈਸੇ ਦੇਣੇ ਪੈਣਗੇ ਉਹਨੂੰ। ...ਜਿਹੜਾ ਵੀ ਮੇਰੇ ਕੋਲ ਆਇਆ...ਸਾਰਿਆਂ ਨੂੰ ਮੈਂ ਕਿਹਾ ਫ਼ੋਟੋ ਖਿਚਵਾਉਣ ਨੂੰ। ਪਹਿਲਾਂ ਕਿਹਾ...ਚਲ ਆਪਾਂ ਫ਼ੋਟੋ ਖਿਚਵਾਈਏ। ਪਰ ਇਹ ਸਾਲੇ ਲੋਕ, ਆਪਣਾ ਕੰਮ ਕੀਤਾ ਤੇ ਰਸਤਾ ਲਿਆ...।

ਅਤੇ ਉਬਾਸੀਆਂ। ਪਰ ਜੱਬਾਰ ਨੂੰ ਨੀਂਦ ਨਹੀਂ ਆ ਰਹੀ ਹੈ। ਹਨੇਰੇ ਦੇ ਪਰਦੇ 'ਤੇ ਉਭਰਦੀਆਂ ਹਨ ਤਸਵੀਰਾਂ ਤੇ ਗਾਇਬ ਹੋ ਜਾਂਦੀਆਂ ਹਨ। ...ਤੁਰੀ ਆ ਰਹੀ ਹੈ ਭੀੜ। ਲਾਠੀਆਂ...ਡੰਡੇ...ਸੋਟੀਆਂ...ਸਲਾਖਾਂ। ਚੀਕ ਰਿਹਾ ਹੈ...ਨਹੀਂ ਛੱਡਾਂਗਾ ਇਹਨੂੰ। ਮੁਹੱਬਤ ਕਰਦਾ ਹਾਂ ਮੈਂ, ਇਹਨੂੰ। ਇਹ ਵੀ ਕਰਦੀ ਹੈ ਮੈਨੂੰ। ...ਚੀਕ ਰਹੀ ਹੈ ਮਾਂ...ਨਹੀਂ। ਇਹ ਸਾਲਾ ਝੂਠ ਬੋਲਦੈ। ਮੇਰੀ ਕੁੜੀ ਨੂੰ ਲੈ ਕੇ ਦੌੜੇਗਾ। ਪੈਸੇ ਕਮਾਏਗਾ ਇਸ ਤੋਂ। ਮਾਰੋ ਇਹਨੂੰ। ਵਾਪਿਸ ਲਿਆਓ ਮੇਰੀ ਹਸੀਨਾ ਨੂੰ। ਸਾਲਾ ਚੋਰ.. ਹਰਾਮੀ...ਮਰਦੂਦ...।

ਉਬਾਸੀਆਂ ਲੈਂਦੀ ਹੋਈ ਬੋਲਦੀ ਜਾ ਰਹੀ ਹੈ ਰੋਜ਼ੀ। ...ਫੇਰ ਆ ਗਿਆ ਚੰਦੂ...ਇਹ ਘਾਟੀ ਦਾ ਛੋਕਰਾ। ਮੈਂ ਕਿਹਾ ਚੱਲ ਅਸੀਂ ਫ਼ੋਟੋ ਖਿਚਾਵਾਂਗੇ, ਤਿਆਰ ਹੋ ਗਿਆ, ਉਹ। ਬੋਲਿਆ ਚੱਲ...ਪਰ ਪੈਸੇ ਕਿੱਥੇ ਹਨ ? ਸੌਂ ਗਿਆ ਜੱਬਾਰ? ਉਸ ਨੇ ਮੈਨੂੰ ਕਿਹਾ...ਪੈਸੇ ਕਿੱਥੇ ਨੇ? ਮੈਂ ਕਿਹਾ ਵਾਹ ਬਈ ਵਾਹ ! ਫ਼ੋਟੋ ਦੇ ਪੈਸੇ ਵੀ ਨਹੀਂ ਤੇਰੇ ਕੋਲ? ਤੇ ਸੱਚ ਜੱਬਾਰ। ਪੈਸੇ ਨਹੀਂ ਸੀ, ਉਹਦੇ ਕੋਲ। ਉਸ ਦਿਨ ਮੈ ਸੱਤ ਰੁਪਏ ਕਮਾਏ ਸੀ। ਮੈਂ ਕਿਹਾ ਚੱਲ...ਮੈਂ ਦਿਆਂਗੀ ਪੈਸੇ . ਤੂੰ ਫ਼ੋਟੋ ਤਾਂ ਖਿਚਵਾ। ਮੈਂ ਤੇ ਉਹ, ਦੋਹਾ ਨੇ ਨਾਲ ਨਾਲ ਬੈਠ ਕੇ ਫ਼ੋਟੋ ਖਿਚਵਾਈ। ਮੈਂ ਤੇ ਉਹ ਦੋਵਾਂ ਨੇ ਨਾਲ ਬੈਠ ਕੇ ਫ਼ੋਟੋ ਖਿਚਵਾਈ ਸੁਣਿਆ ਤੂੰ ਜੱਬਾਰ,

ਮਾਰ ਦੇਣਗੇ ਜੱਬਾਰ ਨੂੰ। ਸਭ ਖ਼ਤਮ ਹੋ ਜਾਏਗਾ। ਹੋ ਜਾਏ ..ਹਸੀਨਾ ਨੂੰ ਨਹੀਂ ਛੱਡਾਂਗਾ। ਸਿਰਫ਼ ਇਕ ਜਵਾਬ...ਹਸੀਨਾ ਦਾ। ਰੁਕ ਗਈਆਂ ਨੇ ਸਭ ਲਾਠੀਆਂ...ਸੋਟੀਆਂ। ਹਸੀਨਾ ਦੇ ਰਹੀ ਹੈ ਜਵਾਬ। ...ਹਾਂ ! ਮੈਂ ਮੁਹੱਬਤ ਕਰਦੀ ਹਾਂ ਜੱਬਾਰ ਨੂੰ। ਮੈਂ ਨਿਕਾਹ ਕਰਾਂਗੀ ਉਹਦੇ ਨਾਲ। ਉਹਨੂੰ ਮਾਰਦੇ ਹੋ ਤਾਂ ਮੈਨੂੰ ਵੀ ਮਾਰੋ। ਜੇ ਉਹਨੇ ਗੁਨਾਹ ਕੀਤਾ ਹੈ ਤਾਂ ਮੈਂ ਵੀ ਗੁਨਾਹ ਕੀਤਾ ਹੈ। ਉਹਨੇ ਇਕੱਲੇ ਨੇ ਨਹੀਂ ਕੀਤਾ। ...ਸੰਨਾਟਾ ਛਾ ਗਿਆ ਚੁਫੇਰੇ।

ਜੱਬਾਰ !...ਮੈਂ ਕੀ ਕਿਹਾ ਸੁਣਿਐ ? ਚਾਰ ਸਾਲ ਹੋ ਗਏ...ਉਹ ਫ਼ੋਟੋ ਹਾਲੇ ਤਕ ਹੈ ਮੇਰੇ ਕੋਲ। ਦੋ ਸਾਲ ਤੋ ਨਹੀਂ ਦੇਖਿਆ ਮੈਂ ਉਹਨੂੰ। .. ਕਿਧਰ ਗਿਆ। ਪਤਾ ਨਹੀਂ। ਪਰ ਉਹਨੇ ਮੈਨੂੰ ਕਿਹਾ ਸੀ ਕਲਿਆਣ ਵਾਲੇ ਪਾਸੇ ਵਲ ਜਾਏਗਾ। ਉਧਰ ਕਾਰਖ਼ਾਨੇ ਵਿਚ ਕੰਮ ਮਿਲੇਗਾ ਕੋਈ ਵੀ। ਤੇ ਹੋਰ ਮੈਨੂੰ ਕੀ ਬੋਲਿਆ ਹੋਵੇਗਾ। ਮੈ ਉਹਦਾ ਰਸਤਾ ਦੇਖ ਦੇਖ ਕੇ ਪਰੇਸ਼ਾਨ ਹੋ ਗਈ ਪਰ ਉਹਦਾ ਕੋਈ ਪਤਾ ਨਹੀਂ...।

ਵਾਪਿਸ ਚਲੀ ਗਈ ਭੀੜ ਝੌਂਪੜਿਆਂ ਵਿਚ। ਚੀਕਦੀ, ਗਾਲ੍ਹਾਂ ਕੱਢਦੀ ਚਲੀ ਗਈ ਔਰਤ। ਹਸੀਨਾ ਤੇ ਜੱਬਾਰ...ਦੋਵੇਂ ਖੜੇ ਨੇ ਚੁੱਪਚਾਪ...ਥੱਕੇ ਹੋਏ। ਦੇਖ ਰਹੇ ਹਨ ਇੱਕ ਦੂਸਰੇ ਵਲ। ਕਿਹੜਾ ਰਸਤਾ ਹੈ ? ਕਿੱਧਰ ਜਾਣ ? ਕਿਹੜੀ ਝੌਂਪੜਪੱਟੀ ਦਾ ਕਿਹੜਾ ਝੌਂਪੜਾ ਸ਼ੁਰੂ ਕਰੇਗਾ ਨਵੀਂ ਜ਼ਿੰਦਗੀ ?...ਕਾਲੇ ਸਖ਼ਤ ਪੱਥਰਾਂ 'ਤੇ ਪਾਸਾ ਮੋੜਦਾ ਹੈ, ਜੱਬਾਰ...ਦੇ ਬੋਲ ਉਠਦਾ

ਹੈ ਆਪਣੇ ਆਪ।...ਰੋਜ਼ੀ! ਸੁਣਦੀ ਹੈਂ ਕੀ? ਮੈਨੂੰ ਪੱਕਾ ਭਰੋਸਾ ਹੈ...ਕਿ ਇਹ ਲੋਕ ਉਹਨੂੰ ਬਣਾ ਦੇਣਗੇ ਰੰਡੀ। ਸੱਚ ਰੋਜ਼ੀ। ਬਹੁਤ ਡਰ ਲਗਦਾ ਹੈ, ਮੈਨੂੰ...।

ਆਪਣੀ-ਆਪਣੀ ਦੁਨੀਆ ਤੋ ਆ ਕੇ...ਦੋਵੇ ਆ ਗਏ ਨੇ ਇਕ ਚੱਟਾਨ 'ਤੇ। ਚੁੱਭ ਰਹੀ ਹੈ ਚੱਟਾਨ...ਹਰ ਥਾਂ।ਲਹਿਰਾਂ ਬਹੁਤ ਦੂਰ...ਸਿਰਫ਼ ਆਵਾਜ਼ ਹੈ, ਹਲਕੀ ਹਲਕੀ।...ਮੈਨੂੰ ਕੁਝ ਸਮਝ ਨਹੀਂ ਆਉਂਦਾ, ਰੋਜ਼ੀ ਮੈਂ ਕੀ ਕਰਾਂ। ਇਥੇ ਰਹਾਂ...ਤਾਂ ਇਹ ਲੋਕ ਨਹੀਂ ਰਹਿਣ ਦੇਣਗੇ। ਉਧਰ ਜਾਵਾਂ ਤਾਂ ਹਸੀਨਾ ਬਣ ਜਾਏਗੀ ਰੰਡੀ।ਮੇਰਾ ਤਾਂ ਦਿਮਾਗ਼ ਫਿਰ ਜਾਂਦਾ ਹੈ, ਸੋਚ ਸੋਚ ਕੇ...।

ਅੱਖਾਂ ਦੀ ਨੀਂਦ...ਅਚਾਨਕ ਉੱਡ ਜਾਂਦੀ ਹੈ। ਫੇਰ ਘੁੰਮ ਜਾਂਦੀ ਹੈ, ਰੋਜ਼ੀ।...ਇਕ ਕੰਮ ਕਿਉਂ ਨਹੀਂ ਕਰਦਾ ਤੂੰ? ਉਹਨੂੰ ਵੀ ਲੈ ਜਾ ਨਾ ਆਪਣੇ ਨਾਲ।ਉਧਰ ਹੀ ਰੱਖੀਂ ਉਹਨੂੰ ਵੀ।

ਹੁੰਮਸ ਨਹੀਂ ਹੈ। ਲੰਮੇ ਗਰਮ ਸਾਹ ਫੈਲੇ ਹਨ ਜਿਵੇਂ...ਅੰਦਰੋਂ ਬਾਹਰ...ਲਗਾਤਾਰ। ਜੱਬਾਰ ਚੁੱਪ ਨਹੀਂ ਰਹਿ ਸਕਦਾ।...ਕਿਵੇਂ ਲੈ ਜਾਂਵਾ ਮੈਂ ਉਹਨੂੰ? ਉਧਰ ਕੋਈ ਜਗ੍ਹਾ ਟਿਕਾਣਾ ਨਹੀਂ। ਖੀਸੇ ਵਿਚ ਪੈਸਾ ਨਹੀਂ ਮੇਰੇ। ਕਿੱਦਾਂ ਲੈ ਜਾਵਾਂ ਉਹਨੂੰ ਤੇ ਕਿਥੇ ਲੈ ਜਾਵਾਂ! ਤੇ ਉਹਨੂੰ ਸਾਲੀ ਨੂੰ ਚਾਹੀਦਾ ਹੈ ਪੈਸਾ।ਕਹਿੰਦੀ ਹੈ ਮੈਂ ਭੁੱਖੀ ਨਹੀਂ ਮਰਨਾ ਤੇਰੇ ਨਾਲ।ਇਹ ਛੋਕਰਾ ਵੀ ਨਹੀਂ ਮਰੇਗਾ। ਪੈਸੇ ਨਹੀਂ ਤਾਂ ਵਿਆਹ ਕਿਉਂ ਕੀਤਾ...ਬੱਚਾ ਕਿਉਂ ਪੈਦਾ ਕੀਤਾ?...ਰੋਜ਼ੀ। ਸੁਣਿਆ ਨਹੀਂ ? ਇਹੋ ਜਿਹਾ ਤਾਂ ਉਹਦਾ ਦਿਮਾਗ਼ ਹੈ।

ਹੁਣ ਕੋਈ ਜਵਾਬ ਨਹੀਂ।ਚੁੱਪ ਹੈ। ਬਹੁਤ ਦੇਰ ਹੋ ਗਈ...ਕੁਝ ਨਹੀਂ ਬੋਲਦੇ।...ਹੋਰ ਦੇਰ ਹੋ ਗਈ...ਹੁਣ ਵੀ ਚੁੱਪ ਹਨ।ਹੋਰ ਦੇਰ ਹੁੰਦੀ ਹੈ...ਫੇਰ ਵੀ ਨਹੀਂ ਬੋਲਦੇ ਦੋਵੇਂ। ਅੱਧੀ ਰਾਤ ਦਾ ਹਵਾਈ ਜਹਾਜ਼ ਉਪਰ ਦੀ ਨਿਕਲ ਜਾਂਦਾ ਹੈ। ਆਵਾਜ਼ ਅਤੇ ਰੌਸ਼ਨੀ.... ਹਨੇਰੇ ਆਸਮਾਨ 'ਤੇ ਅੱਖਾਂ ਮਿਚਕਾਂਦੀ ਹੋਈ। ਹੁਣ ਸ਼ਾਇਦ ਸੌਂ ਗਏ ਨੇ ਦੋਵੇਂ।ਨਹੀਂ। ਆਵਾਜ਼ ਫੇਰ ਆਉਂਦੀ ਹੈ।...ਰੋਜ਼ੀ। ਸੌਂ ਗਈ ਏ?...ਹਨੇਰੇ ਦੀ ਦੂਸਰੀ ਆਵਾਜ਼...ਨਹੀਂ।। ਫੇਰ ਇੱਕ ਲੰਮੀ ਖ਼ਾਮੋਸ਼ੀ...ਹਨੇਰੇ ਦੀ।ਕੋਈ ਜਹਾਜ਼ ਨਹੀਂ...ਕੋਈ ਰੋਸ਼ਨੀ ਨਹੀਂ...ਕੋਈ ਰੰਗ ਨਹੀਂ। ਖ਼ਾਮੋਸ਼ੀ...ਹੋਰ ਖ਼ਾਮੋਸ਼ੀ। ਫੇਰ ਆਵਾਜ਼। ਰੋਜ਼ੀ ਦੀ।...ਜੱਬਾਰ।ਮੇਰਾ ਇੱਕ ਕੰਮ ਕਰੇਂਗਾ?

ਕੀ?

ਉਹ ਚੰਦੂ ਤੈਨੂੰ ਕਲਿਆਣ ਵਿਚ ਮਿਲੇਗਾ ਨਾ...ਤਾਂ ਉਹਨੂੰ ਕਹੀਂ...ਮੈਨੂੰ ਇਥੋਂ ਲੈ ਜਾ। ਮੈਂ ਕਦੋਂ ਦੀ ਉਹਦਾ ਰਾਹ ਦੇਖਦੀ ਹਾਂ। ਉਹ ਨਹੀਂ ਕੱਢੇਗਾ ਮੈਨੂੰ ਇਥੋਂ...ਤਾਂ ਮੈਂ ਇਥੇ ਭੁੱਖੀ ਮਰ ਜਾਵਾਂਗੀ। ਸੁਣਿਆ ਕਿ ਨਹੀਂ? ਉਹ ਨਹੀਂ ਕੱਢੇਗਾ ਮੈਨੂੰ ਇਥੋਂ ਤੇ ਕੌਣ ਕੱਢੇਗਾ? ਕੋਈ ਵੀ ਨਹੀਂ। ਮੈਂ ਸੱਚ ਕਹਿੰਦੀ ਹਾਂ, ਜੱਬਾਰ...ਇਕੋ ਉਮੀਦ ਹੈ ਮੈਨੂੰ...ਹੋਰ ਕੋਈ ਨਹੀਂ। ਸਮਝਿਆ ਕਿ ਨਹੀਂ।ਮੈਂ ਫ਼ੋਟੋ ਨੂੰ ਬਹੁਤ ਸੰਭਾਲ ਕੇ ਰਖਿਆ ਹੈ।

ਸਾਗਰ ਚਲਾ ਗਿਆ ਹੈ ਦੂਰ...ਤੇ ਜੱਬਾਰ ਵੀ। ਉਥੋਂ ਹੀ ਬੋਲ ਰਿਹਾ ਹੈ।...ਮੈਨੂੰ ਮਿਲੇ ਗਾ ਤਾਂ ਮੈਂ ਜ਼ਰੂਰ ਕਹਾਂਗਾ ਉਹਨੂੰ।

ਦੂਰ ਤਕ ਚਲੇ ਗਏ ਹਨੇਰੇ ਵਿਚ ਚੁੱਪ ਹੈ ਰੋਜ਼ੀ। ਦੂਰ ਤਕ ਫੈਲੇ ਵਕਤ ਵਿਚ ਖ਼ਾਮੋਸ਼ ਹਨ ਦੋਵੇਂ। ਦੇਰ ਤਕ ਖ਼ਾਮੋਸ਼। ਹੋਰ ਦੇਰ ਤਕ ਖ਼ਾਮੋਸ਼! ਹੋਰ ਦੇਰ ਤਕ। ਉਬਾਸੀਆਂ ਬੰਦ ਹੋ ਗਈਆਂ ਨੇ ਹੁਣ।ਤੇ ਫੇਰ ਪੁੱਛਦੀ ਹੈ, ਰੋਜ਼ੀ...ਜੱਬਾਰ ਸੌਂ ਗਿਆ?

ਤੇ ਜੱਬਾਰ ਕਹਿੰਦਾ ਹੈ...ਨਹੀਂ।

ਅਤੇ ਵਕਤ ਦੇ ਹਨੇਰੇ ਵਿਚ ਲੇਟੇ ਰਹਿੰਦੇ ਹਨ ਦੋਵੇਂ। ਬਾਹਰ ਆਉਣ ਬਾਰੇ ਸੋਚਦੇ ਹਨ ਦੋਵੇਂ। ਸੋਚਦੇ ਰਹਿੰਦੇ ਹਨ। ਫੇਰ ਪੁੱਛਦਾ ਹੈ, ਜੱਬਾਰ ਰੋਜ਼ੀ ਸੌਂ ਗਈ?

ਫੇਰ ਪੁੱਛਦੀ ਹੈ ਰੋਜ਼ੀ...ਜੱਬਾਰ। ਸੌਂ ਗਿਆ?

ਫੇਰ ਪੁੱਛਦਾ ਹੈ, ਜੱਬਾਰ। ਫੇਰ ਪੁੱਛਦੀ ਹੈ, ਰੋਜ਼ੀ! ਫੇਰ ਪੁੱਛਦਾ ਹੈ, ਜੱਬਾਰ! ਫੇਰ ਪੁੱਛਦੀ ਹੈ, ਰੋਜ਼ੀ। ਫੇਰ ਪੁੱਛਦੇ ਰਹਿੰਦੇ ਹਨ ਦੋਵੇਂ...ਸੌ ਨਹੀਂ ਸਕਦੇ।

# 3

ਰਾਤ ਬੀਤ ਜਾਂਦੀ ਹੈ ਹਵਾਲਾਤ ਵਿਚ।

ਇਹ ਬਹੁਤ ਸਾਰੀਆਂ ਰੰਡੀਆਂ...ਉੱਚੇ ਕਿਸਮ ਦੀਆਂ...ਸਸਤੇ ਕਿਸਮ ਦੀਆਂ...ਜਾਗਦੀਆਂ ਹਨ...ਸੌਂਦੀਆਂ ਹਨ...ਫੇਰ ਜਾਗਦੀਆਂ ਹਨ।

ਸਲਾਖਾਂ ਨੂੰ ਫੜ੍ਹ ਕੇ ਬੁਲਾ ਰਹੀ ਹੈ ਕੋਈ...ਕਾਰਕੁਨ। ਏ ਕਾਰਕੁਨ...ਏ ਕਾਰਕੁਨ।

ਚੀਕ਼ਦੀ ਹੈ ਦੂਸਰੀ...ਏ ਚੁੱਪ। ਕਿਉਂ ਵਾਜਾਂ ਮਾਰਦੀ ਹੈਂ? ਆ ਜਾ ਇਧਰ...। ਆ ਜਾ! ਆ ਜਾ! ਕੋਈ ਫਾਇਦਾ ਨਹੀਂ ਵਾਜਾਂ ਮਾਰਨ ਦਾ। ਕੋਈ ਸੁਣਨ ਵਾਲਾ ਨਹੀਂ ਇਥੇ।

ਰੀਂਘ ਰਹੇ ਹਨ ਕੀੜੇ ਦੀਵਾਰਾਂ 'ਤੇ। ਮਾਰੇ ਗਏ ਕੀੜਿਆਂ ਦੇ ਨਿਸ਼ਾਨ...ਕਾਲੀਆਂ ਹੋ ਗਈਆਂ ਦੀਵਾਰਾਂ। ਪਸੀਨੇ ਦੀ ਬਦਬੂ ਤੇ ਪਿਸ਼ਾਬ ਦੀ ਬਦਬੂ। ਲੰਮੀਆਂ ਪਈਆਂ ਹਨ ਔਰਤਾਂ। ਗਰਮੀ ਬਹੁਤ ਹੈ...ਲਾਹ ਲਾਹ ਕੇ ਸੁੱਟ ਦਿੱਤੇ ਹਨ ਬਲਾਊਜ਼...ਸਾੜੀਆਂ। ਲਹਿੰਗੇ ਚੁੱਕ ਲਏ ਉਪਰ ਤੱਕ।...ਅਤੇ ਬਦਬੂ।

ਭਰੀ ਹੋਈ ਹਵਾਲਾਤ...ਕਿਤੇ ਥਾਂ ਨਹੀ। ਨੂਰਨ ਤੇ ਬਸ਼ੀਰਨ ਲੇਟ ਗਈਆਂ ਕਮਰੇ ਵਿਚ, ਦੀਵਾਰ ਨਾਲ ਲੱਗ ਕੇ। ਪਰ ਆ ਗਈ ਇਕ।

ਨੀ! ਉਠ ਇਥੋਂ !...ਥੁੱਕਦੀ ਹੈ...ਫੇਰ...ਪੁੱਚ !

ਇਹ ਮੇਰੀ ਜਗ੍ਹਾ ਹੈ।...ਥੁੱਕਦੀ ਹੈ ਫੇਰ...ਪੁੱਚ!

ਤੇਰਾ ਨਾਂ ਲਿਖਿਆ ਹੈ ਇਥੇ?

ਨਾਂ ਦੀ ਬੱਚੀ! ਮੈਂ ਸੁੱਤੀ ਸੀ ਇਥੇ। ਪੁੱਛ ਲੈ ਕਿਸੇ ਨੂੰ ਵੀ...।

ਸੁੱਤੀ ਸੀ! ਤਾਂ ਕਿਉਂ ਚਲੀ ਗਈ?

ਪਖ਼ਾਨੇ ਗਈ ਸੀ ਮੈਂ। ਹੁਣ ਹਟਦੀ ਹੈਂ ਕਿ ਨਹੀਂ ਤੂੰ...?

ਬਸ਼ੀਰਨ ਸਮਝਾਉਂਦੀ ਹੈ, ਨੂਰਨ ਨੂੰ।...ਜਾਣ ਦੇ ਨਾ। ਬੈਠਣ ਦੇ ਇਹਨੂੰ।

ਅਸੀਂ ਉਸ ਪਾਸੇ ਚਲ ਕੇ ਸੌਂਵਾਂਗੀਆਂ। ਆ ਆ! ਤੇਰੀ ਜਗ੍ਹਾ ਹੈ...ਸੌ ਜਾ ਤੂੰ। ਹਟ ਜਾਂਦੀ ਹੈ ਨੂਰਨ।...ਪਰ ਮੈਨਾ ਨੂੰ ਨਹੀਂ ਚਾਹੀਦੀ ਜਗ੍ਹਾ। ਉਥੇ ਹੀ ਬੈਠੀ ਹੈ ਦੀਵਾਰ ਨਾਲ ਢੋਅ ਲਾ ਕੇ...ਸਲਾਖਾਂ ਦੇ ਦਰਵਾਜ਼ੇ ਦੇ ਨਾਲ। ਬਹੁਤ ਹੈ ਏਨੀ ਹੀ ਥਾਂ। ਅੰਦਰ ਕਮਰਿਆਂ ਵਿਚ ਕਿਤੇ ਥਾਂ ਨਹੀਂ। ਔਰਤਾਂ ਹੀ ਔਰਤਾਂ।...ਜਗ੍ਹਾ ਰੋਕ ਰੋਕ ਕੇ ਬੈਠੀਆਂ ਹਨ।

ਅੰਦਰ ਝਗੜਾ ਕਰ ਰਹੀਆਂ ਹਨ ਕਿਸੇ ਨਾਲ...ਸ਼ਾਂਤੀ ਤੇ ਚੰਦਰੀ। ਮੈਨਾ ਚੁੱਪਚਾਪ ਦੇਖੀ ਜਾਂਦੀ ਹੈ ਸਾਮ੍ਹਣੇ। ਬਹੁਤ ਕੀਤਾ...ਹੁਣ ਨਹੀਂ ਝਗੜਾ। ਕੋਈ ਫ਼ਰਕ ਨਹੀਂ। ਸਭ ਥਾਂ ਇਕੋ ਹਾਲ। ਚੁੱਪਚਾਪ ਦੇਖੀ ਜਾਂਦੀ ਹੈ ਸਾਮ੍ਹਣੇ। ਸੀਖਾਂ ਦੇ ਪਾਰ...ਮਟਮੈਲੀਆਂ ਦੀਵਾਰਾਂ। ਦੀਵਾਰਾਂ ਦੇ ਪਾਰ...ਫੇਰ ਸਲਾਖਾਂ। ਥਲੇ ਖਿਲਰੀ ਹੋਈ ਜੂਠ...ਦਾਲ...ਸਬਜ਼ੀ...ਚਾਵਲ। ਬਹੁਤ ਦਿਨਾਂ ਦੀ...ਸੁਕ ਗਈ ਹੈ। ਨਵੀਂ ਜੂਠ...ਸੜ ਰਹੀ ਹੈ। ਪੈਰ ਪਸਾਰ ਲੈਂਦੀ ਹੈ ਜੂਠ 'ਤੇ। ਸੌਂ

ਜਾਏਗੀ ਉਥੇ ਹੀ। ਅਤੇ ਸਾਮ੍ਹਣੇਂ ? ਉਹੀ ਨਵੀਂ ਛੋਕਰੀ...ਕੋਈ ਜਾਂਦੀ ਹੈ। ਨਹੀਂ ਬੰਦ ਹੁੰਦਾ ਰੋਣਾ।

ਹੁਣ ਚੁੱਪ ਬੈਠ ਨਾ। ਰੋ ਰੋ ਕੇ ਪਾਗਲ ਹੋ ਗਈ ਹੈਂ। ਕਦੋਂ ਤਕ ਰੋਏਂਗੀ ਤੂੰ?

ਇਕ ਵਾਰ ਦੇਖਦੀ ਹੈ ਕੁੜੀ...ਫੇਰ ਸਿਸਕੀਆਂ...ਹੋਰ ਸਿਸਕੀਆਂ। ਦੇਖਦੀ ਰਹਿੰਦੀ ਹੈ ਮੈਨਾ। ਹੌਲੀ-ਹੌਲੀ ਠੰਡਾ ਹੋ ਜਾਂਦਾ ਹੈ ਸਾਰਾ ਗੁੱਸਾ। ਨਵੀਂ ਕੁੜੀ...ਹੈ ਇਕਦਮ ਕੁੜੀ। ਕਈ ਸਾਲ ਪਹਿਲੇ...ਐਦਾਂ ਹੀ ਸੀ ਮੈਨਾ ਵੀ। ਹੱਸਦੀ ਤੇ ਹੱਸੀ ਜਾਂਦੀ। ਰੋਣਾ ਕਿਸ ਨੂੰ ਕਹਿੰਦੇ ਨੇ, ਪਤਾ ਹੀ ਨਹੀਂ। ਫੇਰ ਜਿਉਂ ਸੁਰੂ ਹੋਇਆ ਰੋਣਾ...ਤੇ ਬਸ ਰੋਣਾ ਹੀ ਰੋਣਾ। ਹੱਸਣਾਂ ਕਿਸ ਨੂੰ ਕਹਿੰਦੇ ਹਨ ਪਤਾ ਹੀ ਨਹੀਂ। ਕਿਧਰ ਕਿੱਥੇ ਚਲੇ ਗਏ ਸਾਰੇ ਲੋਕ!

ਏ! ਦੇਖ ਏਧਰ।...ਕੀ ਕਿਹਾ ਮੈਂ! ਸੁਣੀ ਮੇਰੀ ਗੱਲ? ਏਧਰ ਦੇਖ। ਗੱਲ ਕਰ ਮੇਰੇ ਨਾਲ...।

ਬੜੀ ਮੁਸ਼ਕਿਲ...ਸਿਰ ਉਪਰ ਚੁੱਕਦੀ ਹੈ ਕੁੜੀ। ਅੱਖਾਂ ਭਰੀਆਂ...ਪਰ ਰੁਕ ਗਈਆਂ ਨੇ ਸਿਸਕੀਆਂ।

ਦੇਖ! ਇਹ ਰੋਣਾ ਧੋਣਾ ਬੇਕਾਰ...ਇਥੇ ਕੋਈ ਸੁਣਨ ਵਾਲਾ ਨਹੀਂ। ਤੂੰ ਰੋ ਰੋ ਕੇ ਮਰ ਵੀ ਜਾਏਗੀ ਨਾ...ਤਾਂ ਵੀ ਕੋਈ ਪੁੱਛਣ ਵਾਲਾ ਨਹੀਂ ਕਿ ਕੀ ਚਾਹੀਦਾ ਹੈ ਤੈਨੂੰ। ਜ਼ਰਾ ਹਿੰਮਤ ਤੋਂ ਕੰਮ ਲੈ। ਮੇਰੇ ਨਾਲ ਗੱਲ ਕਰ। ਮੇਰੇ ਕੋਲ ਹੋਏਗਾ ਤਾ ਮੈ ਤੈਨੂੰ ਕੋਈ ਠੀਕ ਗੱਲ ਦੱਸਾਗੀ। ਆਈ ਸਮਝ?

ਵਗਦੇ ਹੰਝੂਆਂ ਵਿਚ ਆ ਜਾਂਦਾ ਠਹਿਰਾਓ। ਦੇਖਦੀ ਰਹਿੰਦੀ ਹੈ ਇਕ ਪਲ ਲਈ ਮੈਨਾ ਦੀਆਂ ਅੱਖਾਂ ਵਿਚ...ਫੇਰ ਹੋਰ ਸਿਸਕਣਾ ਸੁਰੂ ਕਰ ਦਿੰਦੀ ਹੈ ਅਚਾਨਕ। ਸਿਸਕਦੀ ਜਾਂਦੀ ਹੈ। ਲੱਖ ਸਮਝਾਓ ਨਹੀਂ ਸਮਝਦੀ!

ਹੋ ਗਈ ਸਵੇਰ। ਨਹੀਂ ਆਇਆ ਭੱਤੇ ਵਾਲਾ ਹੁਣ ਤਕ। ਜਿਹੜੀਆਂ ਸੌ ਰਹੀਆਂ ਹਨ...। ਜੋ ਜਗ ਰਹੀਆ ਹਨ. .ਦੇਖ ਰਹੀਆ ਹਨ, ਸੀਖਾਂ ਵੱਲ। ਕਦੇ ਆਵੇਗਾ? ਚੰਗਾ ਰਹਿੰਦਾ ਹੈ ਏਸ ਤਰ੍ਹਾਂ। ਭੱਤੇ ਵਾਲੇ ਦਾ ਰਾਹ ਦੇਖੋ...ਵਕਤ ਨਿਕਲ ਜਾਦਾ ਹੈ। ਉਧਰ..ਬੰਦ ਹੋ ਗਈ ਹੈ ਨਾਲੀ। ਭਰ ਗਿਆ ਹੈ ਪਾਣੀ. .ਗੋਡਿਆਂ ਤਕ। ਹੌਲੀ-ਹੌਲੀ ਚਲ ਰਿਹਾ ਹੈ ਨਲਕਾ। ਗੁਸਲਖ਼ਾਨਾ ਤੇ ਪਖ਼ਾਨਾ ਸਭ ਇੱਕ ਹੋ ਗਏ ਹਨ। ਜੂਠ ਦੀ ਦਾਲ ਭਾਤ ...ਸਾਬਨ ਦੀ ਸਫੈਦੀ...ਪਖ਼ਾਨਿਆਂ ਦੀ ਗੰਦਗੀ...ਤੈਰ ਰਿਹਾ ਹੈ ਸਾਰਾ ਕੁਝ। ਛਪ.. ਛਪ. ਉਸੇ ਵਿਚ ਬੈਠੀ ਕਪੜੇ ਧੋ ਰਹੀ ਹੈ ਇਕ। ਇਕ ਮਹੀਨੇ ਤੋਂ ਪਈ ਹੈ। ਤੀਸਰਾ ਰੀਮਾਂਡ ਦੇ ਦਿੱਤਾ ਮੈਜਿਸਟਰੇਟ ਨੇ। ਛਪ,ਛਪ..ਛਪ...ਧੋਂਦੀ ਹੈ ਕਪੜਾ... ਗੁਜ਼ਾਰਦੀ ਹੈ ਵਕਤ।

ਬਸ਼ੀਰਨ ਤੇ ਨੂਰਨ..ਦੋਸਤੀ ਹੈ ਗਈ ਹੈ ਲੜਨ ਵਾਲੀ ਨਾਲ। ਆਪ ਹੀ ਥਾਂ ਦੇ ਦਿੱਤੀ ਹੁਣ। ਬੈਠੀਆਂ ਨੇ ਦੋਵੇਂ। ਪਰ ਹੈ ਇਕ...ਕੋਲਾਬਾ ਦੀ ਘਰ ਵਾਲੀ। ਚੀਕ ਰਹੀ ਹੈ ਸਲਾਖਾਂ ਫੜ੍ਹ ਕੇ।...ਕਾਰਕੁਨ! ਏ ਕਾਰਕੁਨ! ਜਮਾਂਦਾਰ ਨੂੰ ਭੇਜੋ। ਏਧਰ ਸਾਰਾ ਪਾਣੀ ਭਰ ਗਿਆ। ਕਾਰਕੁਨ! ਏ ਕਾਰਕੁਨ...।

ਨਵੀਂ ਛੋਕਰੀ ਦਾ ਰੋਣਾ ਬੰਦ ਨਹੀਂ ਹੁੰਦਾ। ਚਿੜ ਕੇ ਬੈਠ ਜਾਂਦੀ ਹੈ ਮੈਨਾ ਚੁੱਪਚਾਪ। ਪਰ ਬੈਠਿਆ ਨਹੀਂ ਜਾਂਦਾ। ਫੇਰ ਪੁੱਛਦੀ ਹੈ ਪਿਆਰ ਨਾਲ।...ਮੈਨੂੰ ਕੁਝ ਦੱਸ ਨਾ। ਕਿਥੇ ਹੈ

ਤੇਰਾ ਪਿੰਡ? ਬੋਲ ਨਾ। ਕਿਧਰ ਹੈ ਤੇਰਾ ਪਿੰਡ?

ਨਹੀਂ ਦੱਸਦੀ ਛੋਕਰੀ।

ਨਾਂ ਕੀ ਹੈ ਤੇਰਾ ?...ਤੇ ਨਾਂ ਦੱਸਣ ਨੂੰ ਕੀ ਜਾਂਦੈ ਤੇਰਾ? ਕੌਣ ਲਿਆਇਆ ਤੈਨੂੰ ਬੰਬਈ ਵਿਚ ?

ਬਹੁਤ ਦੇਰ ਤਕ ਨਹੀਂ ਬੋਲਦੀ ਕੁੜੀ। ਫੇਰ ਸ਼ੁਰੂ ਕਰ ਦਿੰਦੀ ਹੈ ਬੋਲਣਾ। ਮੈਲੀਆਂ ਦੀਵਾਰਾਂ ਤੇ ਕੋਲੇ ਨਾਲ ਲਿਖੇ ਨਾਂ...ਕੀਹਦੇ ਹਨ? ਸਲੀਮਾ...ਜਗੋ...ਫਲੋਰਾ...। ਕਿਥੇ ਚਲੀਆਂ ਗਈਆਂ ਸਾਰੀਆਂ? ਜਿਉਂਦੀਆਂ ਨੇ ਜਾਂ ਮਰ ਗਈਆਂ? ਕਦੋਂ ਆਈਆਂ ਸੀ...ਤੇ ਕਦੋਂ ਚਲੀਆਂ ਗਈਆਂ?

ਨਵੀਂ ਕੁੜੀ ਦਾ ਕਿੱਸਾ...ਸੁਣੀ ਜਾਂਦੀ ਹੈ ਮੈਨਾ ਚੁੱਪਚਾਪ। ਬੜੇ ਪੈਸੇ ਵਾਲਾ ਹੈ ਛੋਕਰੀ ਦਾ ਬਾਪ...ਕਾਠੀਆਵਾੜ ਵਿਚ। ਬਹੁਤ ਜਗ੍ਹਾ ਜ਼ਮੀਨ...ਖੇਤ...ਗਾਵਾਂ...ਮੱਝਾਂ...ਸਭ ਕੁਝ। ਪਰ ਛੋਕਰੀ ਨੂੰ ਹੋ ਗਈ ਮੁਹੱਬਤ...ਦੌੜ ਕੇ ਆ ਗਈ ਬੰਬਈ। ਮੁਹੱਬਤ ਝੂਠੀ ਨਿਕਲੀ। ਕਿਸੇ ਤੋਂ ਲੈ ਲਏ ਕੁਝ ਰੁਪਏ ਤੇ ਛੱਡ ਕੇ ਚਲਾ ਗਿਆ ਮੁਹੱਬਤ ਕਰਨ ਵਾਲਾ।...ਪਰ ਮੈਨਾ ਨੇ ਨਹੀਂ ਸੁਣਨਾ ਹੈ, ਇਹ ਸਭ। ਰੋਕ ਦਿੰਦੀ ਹੈ ਵਿੱਚੋਂ।...ਪਹਿਲਾਂ ਇਹ ਦੱਸ ਕਿ ਪਿੰਡ ਕਿਹੜਾ ਹੈ ਤੇਰਾ? ਅਤੇ ਚੁੱਪ ਹੋ ਜਾਂਦੀ ਹੈ ਬੋਲਣ ਵਾਲੀ।...ਨਹੀਂ! ਮੈਂ...ਮੇਰੇ ਪਿੰਡ ਦਾ ਨਾਂ ਨਹੀਂ ਦੱਸਾਂਗੀ...।

ਕਿਉਂ ਨਹੀਂ ਦੱਸੇਂਗੀ? ਪਿੰਡ ਦਾ ਨਾਂ ਨਹੀਂ ਦੱਸੇਂਗੀ. ਬਾਪ ਦਾ ਨਾਂ ਨਹੀਂ ਦੱਸੇਂਗੀ .. ਤਾਂ ਵਾਪਿਸ ਜਾਏਂਗੀ ਕਿੱਦਾ ?

ਖਾਮੋਸ਼ੀ...ਤੇ ਹੰਝੂ ਡਿੱਗੀ ਜਾਂਦੇ ਨੇ ਫਰਸ਼ 'ਤੇ। ਫੇਰ ਹੋਰ ਜ਼ਿਆਦਾ ਖਾਮੋਸ਼ੀ। ਫੇਰ ਆਉਣ ਲੱਗਦੀ ਹੈ ਆਵਾਜ਼...ਹੌਲੀ-ਹੌਲੀ।

...ਮੈਂ ਨਹੀਂ ਜਾਣਾ ਉਥੇ..।

ਖ਼ਾਮੋਸ਼ੀ...ਕਿਉਂ ਨਹੀਂ ਜਾਣਾ?

ਫੇਰ ਚੁੱਪ...ਮੇਰਾ ਭਰਾ...ਮੇਰਾ ਬਾਪ...ਜਾਨੋਂ ਮਾਰ ਦੇਣਗੇ ਮੈਨੂੰ...। ਮੂੰਹ ਫੁਲਾਉਂਦੀ ਹੈ, ਮੈਨਾ।...ਇਥੇ ਜ਼ਿੰਦਾ ਰਹਿਣ ਨਾਲੋਂ ਤਾਂ ਮਰਨਾ ਠੀਕ ਏ। ਪਰ ਤੈਨੂੰ ਆਪਣੀ ਜਾਨ ਦੀ ਫ਼ਿਕਰ ਹੈ...ਕਿ ਨਹੀਂ ?

ਇਕਦਮ ਅੱਖਾਂ ਚੁਕਦੀ ਹੈ।...ਜਾਨ ਦੀ ਫਿਕਰ ਨਹੀਂ ਮੈਨੂੰ। ਮੇਰੇ ਵਰਗੇ ਇਨਸਾਨ ਨੂੰ ਤਾਂ ਮਾਰ ਦੇਣਾ ਚਾਹੀਦਾ ਹੈ...।

...ਤਾਂ ਫੇਰ ਜਾ! ਕਿਉਂ ਨਹੀਂ ਜਾਂਦੀ?

ਚੁੱਪ ਰਹਿੰਦੀ ਹੈ।...ਉਹ ਲੋਕ ਮੈਨੂੰ ਜਰੂਰ ਮਾਰ ਦੇਣਗੇ। ਪਿੱਛੋਂ ਕੀ ਹੋਇਆ ਹੋਵੇਗਾ? ਮੇਰੇ ਬਾਪ ਦਾ ? ਮੇਰੇ ਭਰਾ ਦਾ ? ਉਹ ਲੋਕ ਕਿਹੜਾ ਬਚਣਗੇ ? ਉਨ੍ਹਾਂ ਦੀ ਜਾਨ...ਨਹੀਂ, ਹੁਣ ਮੈਂ ਉਥੇ ਨਹੀਂ ਜਾਣਾ। ਉਨ੍ਹਾਂ ਲੋਕਾਂ ਨੂੰ ਪਤਾ ਵੀ ਨਹੀਂ ਲਗਣਾ ਚਾਹੀਦਾ ਕਿ ਮੈਂ ਕਿਥੇ ਹਾਂ...।

ਇਕ ਪਲ ਲਈ ਚੁੱਪ ਹੈ ਮੈਨਾ।...ਤਾਂ ਫੇਰ ਰਹਿ ਇਥੇ ਹੀ। ਰੋਂਦੀ ਕਿਉਂ ਹੈ?

ਰੋਣਾ... ਤਾਂ ਪਏਗਾ। ਮੈਂ ਕਹਾਂ ਕਿ ਨਹੀਂ ਰੋਵਾਂਗੀ...ਤਾਂ ਕੀ ਨਹੀਂ ਰੋਵਾਂਗੀ ?... ਇਹ ਧੰਦਾ

ਨਹੀਂ ਕਰਨਾ ਮੈਂ। ਕਿਸੇ ਦੇ ਬਰਤਨ ਵੀ ਸਾਫ਼ ਕਰਾਂਗੀ। ਪਰ ਇਹ ਧੰਦਾ ਨਹੀਂ ਕਰਨਾ ਮੈਂ।

ਬੜੀ ਦੇਰ...ਇਕਦਮ ਗੁੰਮ ਸੁੰਮ ਬੈਠੀ ਰਹਿੰਦੀ ਹੈ, ਮੈਨਾ। ਫ਼ੇਰ...ਮੈਂ ਦੱਸਾ? ਤੂੰ ਇਕਦਮ ਪਾਗਲ ਹੈਂ। ਤੇਰੇ ਮੇਰੇ ਵਰਗੀਆਂ ਨੂੰ ਤਾਂ ਕਿਤੇ ਭਾਂਡੇ ਮਾਂਜਣ ਦਾ ਕੰਮ ਵੀ ਨਹੀਂ ਮਿਲਦਾ। ਆਈ ਸਮਝ? ਮਿਲੇਗਾ ਵੀ ਤੇ ਇਹ ਲੋਕ ਇਹੋ ਕੰਮ ਕਰਵਾਉਣਗੇ ਅਖ਼ੀਰ ਵਿਚ। ਮੈਂ ਸਭ ਕੁਝ ਕਰਕੇ ਦੇਖ ਲਿਆ। ਵਿਆਹ ਵੀ ਕੀਤਾ...ਉਹ ਵੀ ਐਦਾਂ ਦਾ ਹੀ ਨਿਕਲਿਆ।

ਹੁਣ ਤੱਕ ਨਹੀਂ ਆਇਆ ਭੱਤੇ ਵਾਲਾ। ਲੱਗ ਗਈ ਲਾਈਨ। ਅਲਮੀਨੀਅਮ ਦੇ ਗਲਾਸ ਹੱਥਾਂ ਵਿਚ। ਪਿਚਕ ਗਏ ਨੇ ਥਾਂ ਥਾਂ। ਕਦੋਂ ਆਏਗਾ ਭੱਤੇ ਵਾਲਾ? ਕਿੰਨਾ ਟਾਈਮ ਲਾਉਂਦਾ ਹੈ ਸਾਲਾ !

ਨੀਂ ਤੂੰ ਹੱਟ ਇਧਰੋਂ। ਇਥੇ ਮੇਰਾ ਨੰਬਰ ਹੈ।

ਕਿਉਂ ? ਮੈਂ ਅੱਗੇ ਹਾਂ ਤੇਰੇ ਤੋਂ...ਪੁੱਛ ਲਈਂ ਕਿਸੇ ਨੂੰ ਵੀ।

ਲੋੜ ਨਹੀਂ ਪੁੱਛਣ ਦੀ। ਤੂੰ ਹੱਟ। ਮੇਰੀ ਲਾਈਨ ਹੈ ਇਧਰ।

ਨਹੀਂ ਹਟਾਂਗੀ ਮੈਂ। ਲਾਈਨ ਦੇ ਵਿਚ ਕਿਉਂ ਵੜਦੀ ਹੈਂ ? ਜਾਹ ਪਿੱਛੇ ਲਾਈਨ ਲਾ।

ਤੂੰ ਹੱਟ ਜਾ...।

ਨਹੀਂ ਹਟਦੀ ਮੈ...।

ਤੇਰੀ ਮਾਂ ਦੀ ਚੂਤ। ਹੱਟ, ਕਿਹਾ ਨਾ ਮੈਂ...।

ਮੂੰਹ ਸੰਭਾਲ ਕੇ ਗੱਲ ਕਰ। ਨਹੀਂ ਤਾ ਤੋੜ ਦਿਆਂਗੀ ਤੇਰਾ ਮੂੰਹ...ਭੈਣ ਚੋਦ! ਅਤੇ ਕਈ ਆਵਾਜ਼ਾਂ ਇਕੋ ਵਾਰੀ ਗੂੰਜ ਉਠਦੀਆ ਨੇ...ਏ! ਏ! ਵਿਚ ਕਿਉਂ ਘੁਸੜਦੀ ਹੈ? ਹੱਟ! ਪਿੱਛੇ ਹੱਟ !

ਲੜਾਈ ਸੁਰੂ ਹੋ ਗਈ। ਮੈਨਾ ਤੇ ਛੋਕਰੀ.. ਹਟ ਜਾਂਦੀਆਂ ਨੇ ਦਰਵਾਜੇ ਕੋਲੋਂ। ਸਮਝਾ ਰਹੀ ਹੈ ਕੋਲਾਬਾ ਦੀ ਘਰਵਾਲੀ।...ਤੁਸੀਂ ਲੋਕ ਐਨੀ ਛੋਟੀ ਛੋਟੀ ਗੱਲ ਤੇ ਝਗੜਾ ਕਰਨ ਲੱਗ ਜਾਂਦੀਆਂ ਹੋ। ਬਹੁਤ ਖਰਾਬ। ਇਕ ਕੱਪ ਚਾਹ ਦੇ ਵਾਸਤੇ। ਸਭ ਨੂੰ ਮਿਲੇਗੀ ਚਾਹ...ਸਭ ਨੂੰ ਮਿਲੇਗੀ।

ਜਗ੍ਹਾ ਲਈ ਝਗੜਾ ਕਰਨ ਵਾਲੀ ਛੋਕਰੀ ਹੁਣ ਖੁਸ ਹੈ। ਕਹਿ ਰਹੀ ਹੈ ਬਸ਼ੀਰਨ ਨੂੰ...ਪੈਰ ਹੋਰ ਪਸਾਰ ਲੈ ਨਾ ਯਾਰ...ਪੁੱਚ ! ਨੂਰਨ ਨੂੰ...ਯਾਰ, ਤੂੰ ਵੀ ਜਰਾ ਸਿੱਧੀ ਹੋ ਲੈ...ਪੁੱਚ ! ਤਦ ਤਕ ਲਾਈਨ ਖ਼ਤਮ ਹੋ ਜਾਏਗੀ ਤੇ ਸਾਨੂੰ ਵੀ ਮਿਲ ਜਾਏਗੀ ਚਾਹ...ਪੁੱਚ...ਪੁੱਚ।

ਪੈਰ ਫ਼ੈਲਾ ਲੈਂਦੀ ਹੈ ਨੂਰਨ।...ਨਾਂ ਕੀ ਹੈ ਤੇਰਾ ?

ਮੈਨੂੰ ਕਿਹਾ ਕੁਝ ?...ਪੁੱਚ।

ਹਾਂ !

ਹੱਸਦੀ ਹੈ ਅਤੇ ਗਾਉਂਦੀ ਹੈ।...ਮੇਰਾ ਨਾਂ ਹੈ ਚਮੇਲੀ...। ਕਿਉਂ ਯਾਰ...ਪਸੰਦ ਆਇਆ ਮੇਰਾ ਨਾਂ ?...ਪੁੱਚ...!

ਹਾਂ! ਪਸੰਦ ਆਇਆ।...ਹੱਸਦੀ ਹੈ ਨੂਰਨ।...ਪਰ ਤੂੰ ਇਥੇ ਕਿੱਦਾਂ ਆਈ, ਚਮੇਲੀ ? ਜਿੱਦਾਂ ਤੂੰ ਆਈ...ਪੁੱਚ।

ਦੱਸ ਨਾ ?

ਫੇਰ ਥੁੱਕਦੀ ਹੈ ਸਾਮ੍ਹਣੇ।...ਕਾਂਦੇਵਾੜੀ ਵਿਚ ਇਕ ਘਰਵਾਲੀ ਦੇ ਕੋਲ ਸੀ ਮੈਂ। ਉਥੇ ਪੁਲਿਸ ਦਾ ਛਾਪਾ ਪਿਆ...ਪੁੱਚ! ਪੰਜ ਕੁੜੀਆਂ ਨੂੰ ਫੜ੍ਹਿਆ ਪੁਲਿਸ ਦੇ ਸਾਹਿਬ ਨੇ! ਦੋ ਕੁੜੀਆਂ ਰੋਣ ਲਗੀਆਂ...ਪੁੱਚ। ਪਰ ਮੈਂ ਨਹੀਂ ਰੋਈ। ਸਾਹਿਬ ਨੂੰ ਕਿਹਾ...ਸਾਹਿਬ। ਮੈਂ ਡਰਨ ਵਾਲੀ ਨਹੀਂ ਤੇਰੇ ਤੋਂ। ਮੈਨੂੰ ਪਤਾ ਹੈ ਤੂੰ ਕੀ ਕਰੇਂਗਾ ਤੇ ਕਿਥੇ ਬੰਦ ਕਰੇਂਗਾ। ਮੈ ਨਵੀਂ ਛੋਕਰੀ ਨਹੀਂ। ਸਭ ਪਤਾ ਹੈ ਮੈਨੂੰ।...ਕਿਉਂ ਯਾਰ ?

ਕਿਹੋ ਜਿਹਾ ਜਵਾਬ ਦਿੱਤਾ ਸਾਹਿਬ ਨੂੰ। ਪਸੰਦ ਆਇਆ? ਪੁੱਚ ...।

ਹਾਂ ਪਸੰਦ ਆਇਆ। ਪਰ ਤੈਨੂੰ ਪਹਿਲਾਂ ਵੀ ਲਿਆਂਦਾ ਸੀ ਇਥੇ ?

ਕੋਈ ਇਕ ਵਾਰੀ ਲਿਆਇਆ ? ਕਿੰਨੀ ਵਾਰੀ ਲਿਆਇਆ। ਮੈਂ ਦੇਖਣ ਨੂੰ ਛੋਟੀ ਹਾਂ...ਪਰ ਬਹੁਤ ਦੁਨੀਆ ਦੇਖੀ ਹੈ ਮੈਂ...ਪੁੱਚ।ਆਈ ਸਮਝ? ਜਦੋਂ ਪਹਿਲੀ ਵਾਰੀ ਫੜ੍ਹਿਆ ਮੈਨੂੰ...ਇਥੇ ਇੰਗਲੇ ਨਾਂ ਦਾ ਸਾਹਿਬ ਹੁੰਦਾ ਸੀ। ਸਾਲੇ ਨੇ ਰਾਤੀਂ ਕੀਤਾ ਮੇਰੇ ਨਾਲ...ਫੇਰ ਇੱਕ ਮੋਟੇ ਡੰਡੇ ਨਾਲ ਮਾਰਿਆ। ਬੋਲਿਆ ਕਿਸੇ ਨੂੰ ਦੱਸੇਂਗੀ ਤਾਂ ਤੇਰੀ ਜਾਨ ਕੱਢ ਲਵਾਂਗਾ। ਸਮਝੀ? ਪੁੱਚ! ਬੜੀ ਛੋਟੀ ਸਾਂ ਮੈਂ। ਮੈਨੂੰ ਕੀ ਪਤਾ ਸੀ। ਮਰਵਾ ਵੀ ਲਈ ਤੇ ਮਾਰ ਵੀ ਖਾਧੀ ਚੁੱਪ-ਚਾਪ। ਉਦੋਂ ਮੈਨੂੰ ਬਹੁਤ ਡਰ ਲਗਿਆ। ਤਿੰਨ ਦਿਨ ਬੰਦ ਕਰਕੇ ਰਖਿਆ ਮੈਨੂੰ...ਪਿੱਛੋਂ ਹੋਮ ਵਿਚ ਭੇਜ ਦਿੱਤਾ...ਪੁੱਚ। ਮਹੀਨਾ ਭਰ ਉਥੇ ਰਹੀ। ਪਿੱਛੋਂ ਇਕ ਭਰਾ ਆਇਆ ਮੇਰਾ। ਸਾਹਿਬ ਨੇ ਉਹਦੇ ਕੋਲੋ ਪੰਜ ਸੌ ਰੁਪਏ ਲਏ ਤੇ ਮੈਨੂੰ ਭੇਜ ਦਿੱਤਾ ਉਹਦੇ ਨਾਲ।...ਉਸ ਵਕਤ ਤਾੜਦੇਵ ਵਿਚ ਇਕ ਮੁਸਲਮਾਨ ਘਰਵਾਲੀ ਹੁੰਦੀ ਸੀ। ਇਸ ਭਰਾ ਨੇ ਮੈਨੂੰ ਉਥੇ ਰਖਿਆ। ਉਥੇ ਧੰਦਾ ਕਰਦੀ ਸੀ ਮੈਂ...ਪੁੱਚ।ਤਿੰਨ ਵਾਰੀ ਗਈ ਹੋਮ ਵਿਚ ਮੈ ਅਤੇ ਤਿੰਨ ਭਰਾ ਆਏ ਮੇਰੇ।ਕਿਸੇ ਨੇ ਪੰਜ ਸੌ ਦਿੱਤਾ ਸਾਹਿਬ ਨੂੰ ਕਿਸੇ ਨੇ ਚਾਰ ਸੌ। ਹੁਣ ਇਸ ਵਾਰੀ ਕੀ ਹੋਏਗਾ, ਪਤਾ ਨਹੀਂ...ਕਿਉਂ ਹੱਸਦੀ ਹੈਂ ਬਸੀਰਨ।.. ਕਿੰਨੇ ਭਰਾ ਨੇ ਤੇਰੇ ਮੁੰਬਈ ਵਿਚ?

ਅੱਧਾ ਮੁੰਬਈ ਮੇਰਾ ਭਰਾ ਹੈ। ਜਿਹੜਾ ਸਾਹਿਬ ਨੂੰ ਦਏਗਾ ਰੁਪਏ...ਉਹੀ ਮੇਰਾ ਭਰਾ ਬਣ ਜਾਏਗਾ।ਭਰਾ ਨਹੀਂ ਹੋਏਗਾ ਤਾਂ ਬਾਪ ਬਣ ਜਾਏਗਾ। ਬਾਪ ਨਹੀਂ ਹੋਏਗਾ ਤਾਂ ਮਰਦ ਹੋ ਜਾਏਗਾ। ਪੁੱਚ! ਸਾਲੇ ਇਹ ਲੋਕ ਕਿੰਨੇ ਪੈਸੇ ਕਮਾਉਂਦੇ ਨੇ। ਉਧਰ ਹੋਮ ਵਿਚ ਕੁੜੀਆਂ ਭੁੱਖੀਆਂ ਮਰਦੀਆਂ ਹਨ। ਇਹ ਦੀ ਮਾਂ ਦੀ...ਪੁੱਚ!

ਲਾਈਨ ਹੈ ਲੰਮੀ। ਇਹ ਚਾਹ...ਇਕ ਬੰਦ...ਬਸ। ਰੋਜ਼ ਦਾ ਭੱਤਾ ਦੋ ਰੁਪਏ। ਸਭ ਕੁਝ ਦੋ ਰੁਪਏ ਵਿਚ, ਦੋ ਟਾਇਮ ਦੀ ਚਾਹ ...ਨਾਸ਼ਤਾ..ਖਾਣਾ..ਬੀੜੀ...ਤਮਾਖੂ...ਸਭ ਕੁਝ। ਖੋਖੇ 'ਤੇ ਬੈਠੀ ਹੈ ਲੈਲਾਬਾਈ...ਇਕ ਇਕ ਦਾ ਹਿਸਾਬ ਲਿਖ ਰਹੀ ਹੈ। ..ਚਲ ਤੂੰ! ਲੈ ਨਫ਼ੀਸਾ। ਚਾਹ ਲਈ? ਬੰਦ ਲਿਆ ਤਾਂ ਖੜੀ ਕਿਉਂ ਹੈ? ਪਿੱਛੇ ਹੱਟ! ਆਉਣ ਦੇ ਦੂਸਰੇ ਨੂੰ।...ਜਨਾ! ਕੀ ਚਾਹੀਦਾ ਹੈ ਤੈਨੂੰ? ਨਰਮ ਪਾਓ ਕਿ ਬੁਰੁਨ?...ਲੈ ਹੱਟ! ਹਟਦੀ ਕਿਉਂ ਨਹੀਂ? ਹੁਣ ਹੋਰ ਕੀ ਚਾਹੀਦੈ ਤੈਨੂੰ?

ਚਾਹ ਥੋੜ੍ਹੀ ਪਾਈ ਹੈ, ਮੈਨੂੰ। ਥੋੜ੍ਹੀ ਹੋਰ ਪਾ।

ਨਾਰਾਜ਼ ਹੈ ਭੱਤੇ ਵਾਲਾ।..ਪੂਰੀ ਦਿੱਤੀ ਹੈ। ਚੱਲ ਹੱਟ ਜਲਦੀ। ਟਾਈਮ ਨਹੀਂ ਹੈ ਮੇਰੇ ਕੋਲ...।

ਪਾ ਨਾ। ਥੋੜ੍ਹੀ ਹੋਰ ਪਾ ਨਾ।ਇਹ ਵੀ ਕੀ ਗੱਲ ਐ!

ਚਲ ਲੈ। ਦੌੜ ਜਲਦੀ ਨਾਲ। ਚਲੋ ਦੂਸਰਾ...।

ਹਟ ਗਈ ਚਾਹ ਲੈਣ ਵਾਲੀ। ਲਾਈਨ ਵਿਚ ਦੂਸਰੀ...ਮੰਗੂਬਾਈ।...ਕੀ ਚਾਹੀਦਾ ਤੈਨੂੰ ?

ਚਾਹ ਦੇ! ਇਕ ਬੰਡਲ ਬੀੜੀ ਦੇ...।

ਚਲ ਅੱਗੇ ਵਧ। ਤੈਨੂੰ...ਕੀ ਚਾਹੀਦੈ ?

ਮੇਰੀ ਨਸਵਾਰ ਲਿਆਇਆ ਕਿ ਨਹੀਂ?...ਚੀਕਦੀ ਹੈ ਬੁੱਢੀ... ਸਾਲਾ ਗਾਂਡੂ!

ਅੱਜ ਵੀ ਨਹੀਂ ਲਿਆਇਆ ਤੂੰ...।

ਸਮਝਾਉਂਦੀ ਹੈ ਲੈਲਾ...ਦੇਖ-ਦੇਖ ਗਾਲ੍ਹਾਂ ਨਾ ਕੱਢ ਉਹਨੂੰ।

ਕਿਉਂ ਨਾ ਕੱਢਾਂ ਗਾਲ੍ਹਾਂ? ਮੇਰੀ ਨਸਵਾਰ ਬਿਨਾਂ ਜਾਨ ਨਿਕਲ ਰਹੀ ਹੈ...ਤੇ।

ਇਹਨੂੰ ਭੜਵੀ ਨੂੰ ਰੋਜ਼ ਭੁੱਲ ਜਾਂਦਾ ਹੈ।

ਮੈਂ ਕੀ ਤੇਰੇ ਪਿਉ ਦਾ ਨੌਕਰ ਹਾਂ...ਚੀਕਦਾ ਹੈ ਭੱਤੇ ਵਾਲਾ।...ਨਹੀਂ ਲਿਆਉਂਦਾ...ਮੂੰਹ ਸੰਭਾਲ ਕੇ ਗੱਲ ਕਰ।

ਚਲ ਹਟ ਪਿੱਛੇ। ਹਟ ਪਿੱਛੇ...ਕਈ ਆਵਾਜ਼ਾਂ ਇਕੱਠੀਆਂ। ਹਟਣਾ ਪੈਂਦਾ ਹੈ ਬੁੱਢੀ ਨੂੰ। ਚਾਹ ਤੇ ਬੁਰੁਨ। ਚਾਹ ਤੇ ਪਾਓ। ਘਟਦੀ ਜਾ ਰਹੀ ਹੈ ਲਾਈਨ।

ਇਕ ਹਲਕੀ ਫੁਸਫੁਸਾਹਟ..ਮੇਰਾ ਸਾਮਾਨ ਲਿਆਇਆਂ?

ਸਿਰ ਚੁੱਕ ਕੇ ਦੇਖਦਾ ਹੈ, ਭੱਤੇ ਵਾਲਾ।...ਹਾਂ ਲਿਆਇਆ?

ਜੇਬ ਵਿਚੋਂ ਕੱਢਦਾ ਹੈ ਇਕ ਪੁੜੀ..ਚਰਸ ਦੀ। ਦੇ ਦਿੰਦਾ ਹੈ ਚੁੱਪਚਾਪ।

ਨਾ ਚਾਹ। ਨਾ ਪਾਓ। ਸਾਰੇ ਭੱਤੇ ਦੀ ਚਰਸ।...ਚਲ ਦੂਸਰਾ..।

ਆ ਜਾਂਦੀ ਹੈ ਸਾਮ੍ਹਣੇ .ਇਕ ਪਤਲੀ ਔਰਤ।

ਤੇਰਾ ਨਾਮ ਕੀ ? ਭੁੱਲ ਗਈ ਮੈਂ।..ਸਿਰ ਚੁੱਕ ਕੇ ਪੁੱਛਦੀ ਹੈ ਲੈਲਾ।

ਸੁਭੱਦਰਾ।

ਹਾ ਹਾ। ਯਾਦ ਆ ਗਿਆ ਮੈਨੂੰ। ਕੀ ਚਾਹੀਦਾ ਹੈ ਤੈਨੂੰ ਬੁਰੁਨ ਕਿ ਪਾਓ ?

ਸੁਭੱਦਰਾ..ਪਤਲੀ ਔਰਤ..ਖੜੀ ਹੈ ਚੁੱਪਚਾਪ। .ਦੋਵੇਂ ਨਹੀਂ। ਮੈਂ ਇੱਕ ਪੋਸਟਕਾਰਡ ਲਿਆਉਣ ਨੂੰ ਕਿਹਾ ਸੀ। ਲਿਆਇਆ ?

ਹੌਲੀ-ਹੌਲੀ ਹਿਲਾਉਂਦਾ ਹੈ ਸਿਰ। .ਨਹੀਂ ਲਿਆਇਆ। ਭੁੱਲ ਗਿਆ।

ਇੱਕ ਧੁੰਦਲਾ ਪਰਛਾਵਾਂ..ਅੱਖਾਂ ਤੇ। ..ਭੱਤੇ ਵਾਲੇ ਭਾਈ। ਤੂੰ ਨਹੀਂ ਲਿਆਵੇਂਗਾ ਤੇ ਕੌਣ ਲਿਆ ਦੇ ਦਏਗਾ ਮੈਨੂੰ। ਇਥੇ ਤਾਂ ਮੇਰਾ ਸਭ ਕੁਝ ਤੂੰ ਹੀ ਹੈ। ਤੈਨੂੰ ਨਹੀਂ ਕਹਾਂਗੀ ਤਾਂ ਕਿਹਨੂੰ ਕਹਾਗੀ...?

ਸਲਾਖਾਂ ਦੇ ਪਿਛੋਂ..ਦੇਖਦਾ ਰਹਿੰਦਾ ਹੈ ਭੱਤੇ ਵਾਲਾ। ..ਅੱਛਾ। ਹੁਣ ਤੂੰ ਲੈ ਲੈ ਚਾਹ ਤੇ ਬੁਰੁਨ। ਦੁਪਹਿਰ ਨੂੰ ਜ਼ਰੂਰ ਲਿਆਵਾਂਗਾ, ਪੋਸਟਕਾਰਡ। ਸਿੰਗਲ ਕਾਰਡ ਚਾਹੀਦਾ ਹੈ ਨਾ, ਤੈਨੂੰ ? ਨਹੀਂ-ਨਹੀਂ...ਦੁਪਹਿਰੇ ਜ਼ਰੂਰ ਲਿਆਵਾਂਗਾ। ਕਹਿ ਦਿੱਤਾ ਨਾ...।

ਲੈ ਲੈਂਦੀ ਹੈ ਚਾਹ ਤੇ ਬੁਰੁਨ...ਤੇ ਹਟ ਜਾਂਦੀ ਹੈ।...ਚਲ ਦੂਸਰਾ...।ਬਸ਼ੀਰਨ ਤੇ ਨੂਰਨ ਤੇ ਚਮੇਲੀ...ਸਾਰੀਆ ਨੇ ਲਾਈਨ ਵਿਚ..ਜੋ ਖਤਮ ਹੋ ਰਹੀ ਹੈ। ਮੈਨਾ ਉਠਾਉਂਦੀ ਹੈ ਨਵੀਂ ਛੋਕਰੀ ਨੂੰ।...ਚਲ ਉਠ ! ਇਕ ਚਾਹ ਪੀ ਲੈ। ਰੋਣਾ-ਧੋਣਾ ਤਾਂ ਚਲਦਾ ਰਹੇਗਾ।...ਉਠ...ਉਠ।

ਪਿਚਕੇ ਹੋਏ ਗਲਾਸਾਂ ਨੂੰ ਲੈ ਕੇ ਦੋਵੇਂ ਖੜੀਆਂ ਨੇ ਸਭ ਤੋਂ ਪਿੱਛੇ।...ਇੱਕ ਕਾਲੀ ਲੜਕੀ ਸਭ ਤੋਂ ਅੱਗੇ...ਚੁੱਪਚਾਪ। ਕਿਉਂ ਹੈਂ ਚੁੱਪਚਾਪ? ਕੁਝ ਬੋਲ ਨਾ?...ਭੱਤੇ ਵਾਲੇ! ਮੇਰਾ ਇੱਕ ਕੰਮ ਕਰੇਂਗਾ?

ਹਾਂ ਕਰਾਂਗਾ। ਬੋਲ! ਕੀ ਕੰਮ ਐ?

ਉਧਰ...ਮੁੰਬਈ ਸੈਂਟਰਲ ਟੇਸ਼ਨ ਕੋਲ ਝੌਂਪੜਪੱਟੀ ਹੈ ਨਾ...ਉਥੇ ਬਾਊ ਭਰਾ ਰਹਿੰਦਾ ਹੈ। ਮੈਨੂੰ ਇਥੇ ਬੰਦ ਕਰਕੇ ਰਖਿਆ ਹੈ...ਉਹਨੂੰ ਪਤਾ ਨਹੀਂ। ਦਸ ਦਿਨ ਹੋ ਗਏ। ਤੂੰ ਉਹਨੂੰ ਦੱਸੇਂਗਾ ਜਾ ਕੇ? ਤੇਰੀ ਬਹੁਤ ਮਿਹਰਬਾਨੀ ਹੋਏਗੀ...।

ਪਰ ਨਾਰਾਜ਼ ਹੈ ਹੁਣ ਭੱਤੇ ਵਾਲਾ।...ਨਹੀਂ, ਟਾਇਮ ਨਹੀਂ। ਮੇਰੇ ਕੋਲ...।

ਚਲਾ ਜਾ ਨਾ। ਤੈਨੂੰ ਪੈਸੇ ਦਿਆਂਗੀ ਮੈ ਜਾਣ ਦੇ। ਐਵੇਂ ਥੋੜ੍ਹਾ ਕਹਿੰਦੀ ਹਾਂ ਮੈਂ...।

ਹੁਣ ਹੋਰ ਨਾਰਾਜ਼ ਹੈ ਭੱਤੇ ਵਾਲਾ।...ਤੇਰੇ ਕੋਲ ਪੈਸੇ ਹੈਗੇ ਨੇ? ਕਿਥੇ ਨੇ ਪੈਸੇ? ਕੱਢ।

ਕਾਲੀ ਕੁੜੀ...ਦੇਖ ਰਹੀ ਹੈ ਚੁੱਪਚਾਪ। ਸਮਝਾਉਣਾ ਚਾਹੁੰਦੀ ਹੈ ਹੌਲੀ-ਹੌਲੀ।...ਨਹੀਂ, ਪੈਸੇ ਨਹੀਂ ਮੇਰੇ ਕੋਲ। ਪਰ ਤੂੰ ਮੈਨੂੰ ਅੱਜ ਖਾਣ ਲਈ ਨਾ ਦੇਵੀਂ। ਚਾਹ ਵੀ ਨਾ ਦੇਵੀਂ। ਭਾਵੇਂ ਦੋਨੋਂ ਵਕਤ ਨਾ ਦੇਵੀਂ। ਭੱਤੇ ਦੇ ਪੈਸੇ ਆਪਣੇ ਕੋਲ ਰਖ ਲਈਂ। ਸਮਝਿਆ ? ਮੈਂ ਬਹੁਤ ਮੁਸੀਬਤ ਵਿਚ ਹਾਂ। ਉਹਨੂੰ ਪਤਾ ਨਹੀਂ ਲੱਗੇਗਾ...ਤਾਂ ਮੈ ਇਥੇ ਹੀ ਸੜਦੀ ਰਹਾਂਗੀ...।

ਨਹੀਂ-ਨਹੀਂ। ਮੈਂ ਝੌਂਪੜਪੱਟੀ ਵਿਚ ਨਹੀਂ ਜਾਂਦਾ। ਟਾਈਮ ਨਹੀਂ ਮੇਰੇ ਕੋਲ...। ਪਰ ਸਮਝਾ ਰਹੀ ਹੈ ਲੈਲਾ ਵ...ਜਾ-ਜਾ। ਕੰਮ ਕਰ ਦੇ ਵਿਚਾਰੀ ਦਾ। ਇਥੇ ਕੋਈ ਸੁਣਨ ਵਾਲਾ ਨਹੀਂ। ਅੱਜ ਦਾ ਭੱਤਾ ਲੈ ਲਈਂ ਤੂੰ...।

ਲੈਲਾ ਵਲ ਦੇਖਦਾ ਹੈ ਇਕ ਵਾਰ...ਕੋਈ ਜਵਾਬ ਨਹੀਂ ਦਿੰਦਾ। ਭੈੜਾ ਜਿਹਾ ਮੂੰਹ ਬਣਾਉਂਦਾ ਹੈ। ਚਾਹ ਭਰਦਾ ਹੈ ਗਲਾਸ ਵਿਚ। ਫੇਰ ਬੋਲ ਰਹੀ ਹੈ ਕਾਲੀ ਲੜਕੀ... ਨਹੀਂ. ਨਹੀਂ। ਚਾਹ ਨਾ ਦੇ ਮੈਨੂੰ ਬੁਰੁਨ ਦੇ ਪੈਸੇ ਤੂੰ ਰੱਖ।ਪਰ ਕੰਮ ਕਰ ਦੇ ਮੇਰਾ...।

ਗਲਾਸ ਫੜ੍ਹਾ ਦਿੰਦਾ ਹੈ ਹੱਥ ਵਿਚ...ਸਲਾਖਾਂ ਦੇ ਪਾਰ।...ਚਾਹ ਪੀ ਲੈ ਤੂੰ। ਮੈਂ ਕੰਮ ਕਰ ਦਿਆਂਗਾ ਤੇਰਾ...।

ਸਮਝਾਉਂਦੀ ਹੈ ਲੈਲਾ...ਚਾਹ ਪੀ ਲੈ। ਕਰ ਦਏਗਾ ਤੇਰਾ ਕੰਮ। ਹੁਣ ਖਾਲੀ ਹੈ ਦਰਵਾਜ਼ਾ ਸਲਾਖਾਂ ਦੇ ਵਿਚੋ ਲੰਘਣ ਵਾਲੇ ਹੱਥ...ਹੁਣ ਨਹੀਂ। ਸਿਰਫ ਡੁੱਲੀ ਹੋਈ ਚਾਹ...ਗਿੱਲੀ ਜ਼ਮੀਨ। ਇਕ ਸਿੰਗਲ ਆਮਲੇਟ ਲੈਲਾ ਦੇ ਲਈ...ਹਿਸਾਬ ਲਿਖਣ ਲਈ...ਸਲਾਖਾਂ ਦੇ ਪਾਰ। ਚਲਾ ਗਿਆ ਭੱਤੇ ਵਾਲਾ। ਪੈਰ 'ਤੇ ਰੱਖ ਕੇ ਆਮਲੇਟ ਖਾ ਰਹੀ ਹੈ ਗੋਰੀ ਲੈਲਾ...ਗੱਲਾਂ ਕਰੀ ਜਾ ਰਹੀ ਹੈ, ਕਾਲੀ ਕੁੜੀ ਨਾਲ।...ਹੋਰ ਕਾਹਦੇ ਲਈ ਫੜ੍ਹਿਆ ਤੈਨੂੰ ?

ਹੱਥ ਰੱਖ ਲੈਂਦੀ ਹੈ ਮੱਥੇ 'ਤੇ। ...ਕਿਸਮਤ ਖ਼ਰਾਬ...ਕਰ ਕੇ ਫੜ੍ਹਿਆ ਹੈ ਮੈਨੂੰ। ਹੋਰ ਕਿਸੇ ਗੱਲ ਕਰਕੇ ਨਹੀਂ ਫੜ੍ਹਿਆ...।

ਹੱਸਦੀ ਹੈ ਲੈਲਾ।...ਕਿਸਮਤ ਤਾਂ ਸਭ ਦੀ ਖ਼ਰਾਬ ਹੈ। ਪਰ ਕੋਈ ਹੋਰ ਗੱਲ ਵੀ ਤੇ ਹੋਏਗੀ। ਦੱਸ ਨਾ। ਕਿਉਂ ਫੜ੍ਹਿਆ ਹੈ ਤੈਨੂੰ ?

ਮੈਂ ਰੰਡੀ ਨਹੀਂ। ਚੋਰੀ ਕਰਕੇ। ਕਾਹਦੀ ਚੋਰੀ ਕੀਤੀ ਤੂੰ ?

ਬੋਲਣ ਲਗਦੀ ਹੈ...ਫੇਰ ਰੁੱਕ ਜਾਂਦੀ ਹੈ ਕਾਲੀ ਕੁੜੀ।...ਰਹਿਣ ਦੇ ਨਾ! ਕਿਉਂ ਪੁੱਛਦੀ ਹੈ।...ਹੋਰ ਹੱਸਦੀ ਹੈ ਲੈਲਾ।...ਤੂੰ ਸੋਚਦੀ ਹੈਂ ਮੈਂ ਸਾਹਬ ਨੂੰ ਦੱਸ ਦਿਆਂਗੀ ਤੇਰੀ ਗੱਲ? ਮੈਂ ਕੀ ਕਰਨਾ ਹੈ ਪੁੱਛ ਕੇ। ਮੈਂ ਤੇ ਐਵੈਂ ਹੀ ਪੁੱਛਿਆ ਸੀ...।

ਚਾਹ ਤੇ ਬੁਰੁਨ ਦੇ ਟੁਕੜੇ...ਘਟ ਜਾਂਦੇ ਨੇ ਹਮੇਸ਼ਾ। ਦੁਪਿਹਰ ਨੂੰ ਵੀ ਤੇ ਸ਼ਾਮ ਨੂੰ ਵੀ...ਐਦਾਂ ਹੀ ਹੁੰਦਾ ਹੈ। ਹਰ ਚੀਜ਼...ਹਮੇਸ਼ਾ ਘਟ ਜਾਦੀ ਰਹੀ। ਦਾਲ ਤੇ ਰੋਟੀ...ਚਾਵਲ ਤੇ ਸਬਜ਼ੀ...ਚਾਹ ਤੇ ਪਾਓ...ਸਭ ਘਟ। ਕਦੀ ਪੂਰੇ ਨਹੀਂ ਹੋਏ।...ਹੋ ਗਿਆ ਖ਼ਤਮ। ਮੈਲੀ ਧੋਤੀ ਨਾਲ ਮੂੰਹ ਸਾਫ਼ ਕਰਦੀ ਹੈ ਕਾਲੀ ਕੁੜੀ। ਲੈਲਾ ਦਾ ਆਮਲੇਟ ਬਾਕੀ ਹੈ ਅਜੇ। ਖਾਲੀ ਗਲਾਸਾਂ ਨੂੰ ਧੋਤਾ ਜਾ ਰਿਹਾ ਹੈ ਨਲਕੇ ਤੇ। ਛਪ...ਛਪ...ਇਕੱਠਾ ਹੁੰਦਾ ਜਾ ਰਿਹਾ ਹੈ ਪਾਣੀ।

ਕਾਰਕੁਨ। ਏ ਕਾਰਕੁਨ। ਭੇਜੋ ਜਮਾਂਦਾਰ ਨੂੰ...।

ਉਠਦੀ ਹੈ ਕਾਲੀ ਲੜਕੀ।...ਤੇਰਾ ਗਲਾਸ ਖਾਲੀ ਹੋ ਗਿਆ, ਲੈਲਾਬਾਈ?

ਮੈਨੂੰ ਦੇ! ਮੈਂ ਧੋ ਕੇ ਲਿਆਉਂਦੀ ਹਾਂ।

ਨਹੀਂ ਨਹੀਂ ਤੂੰ ਕਿਉਂ ਧੋਏਂਗੀ ਮੇਰਾ ਜੂਠਾ। ਮੈਂ ਧੋ ਲਿਆਵਾਂਗੀ। ਪਰ ਗਲਾਸ ਲੈ ਲੈਂਦੀ ਹੈ ਕਾਲੀ ਕੁੜੀ। ਚਲੀ ਜਾਂਦੀ ਹੈ ਨਲਕੇ 'ਤੇ। ਛਪ-ਛਪ! ਹੁਣ ਹੋਰ ਜ਼ਿਆਦਾ ਪਾਣੀ।...ਇਹ ਸਾਲਾ ਕਾਰਕੁਨ ਦਾ ਬੱਚਾ! ਕੋਈ ਫਿਕਰ ਨਹੀਂ ਇਸ ਨੂੰ। ਘਰ ਜਾ ਕੇ ਸੌਂ ਜਾਂਦੈ ਆਰਾਮ ਨਾਲ...।

ਪਰ ਖੁੱਲ੍ਹ ਜਾਂਦਾ ਹੈ ਸੀਖਾਂ ਦਾ ਦਰਵਾਜ਼ਾ। ਅੰਦਰ ਆ ਜਾਂਦੀ ਹੈ ਕਾਂਸਟੇਬਲ। ਸਫ਼ੈਦ ...ਇਕਦਮ ਸਫ਼ੈਦ...ਤੇ ਨੀਲੀ। ਇਕੱਠੀਆਂ ਚੀਕਦੀਆਂ ਨੇ ਸਭ।...ਜਮਾਂਦਾਰ। ਕਿਥੇ ਹੈ ਜ਼ਮਾਂਦਾਰ? ਮੋਰੀ ਬੰਦ ਹੈ ਮੋਰੀ। ਉੱਚੀ ਆਵਾਜ਼ ਵਿਚ ਨਹੀਂ ਤਾਂ ਮੈਂ ਕਾਰਕੁਨ ਨੂੰ ਕਹਾਂਗੀ। ਮੇਰੀ ਡਿਊਟੀ ਹੁਣ ਸ਼ੁਰੂ ਹੁੰਦੀ ਹੈ। ਇਥੇ ਚੀਕਣ ਦੀ ਜ਼ਰੂਰਤ ਨਹੀਂ...।

ਅਤੇ ਘੁੰਮਦੀ ਹੈ ਚਾਰੋ ਪਾਸੇ...ਗਿਣਦੀ ਹੈ ਸਾਰੀਆਂ ਨੂੰ। ... ਇਕ ... ਦੋ ... ਤਿੰਨ... ਚਾਰ...।

ਆਵਾਜ਼ ਆਉਂਦੀ ਹੈ...ਮੈਂ ਹਾਂ ਤੇਰਾ ਯਾਰ...।

ਗਿਣਤੀ ਭੁੱਲ ਗਈ ਕਾਂਸਟੇਬਲ।...ਇਹ ਕੌਣ ਬੋਲਿਐ? ਜ਼ਰਾ ਧਿਆਨ ਨਾਲ ਰਹੋ ਤੁਸੀਂ ਲੋਕ। ਵੱਡੇ ਸਾਹਿਬ ਨੂੰ ਰਿਪੋਰਟ ਕਰਾਂਗੀ ਤਾਂ ਪਤਾ ਲਗ ਜਾਏਗਾ। ਭਲਾ ਕੀ ਕਿਹਾ ਮੈਂ। ਧਿਆਨ ਨਾਲ ਰਹੋ।...ਇੱਕ ...ਦੋ...ਤਿੰਨ.. ਚਾਰ...ਪੰਜ...ਛੇ...ਸੱਤ...ਅੱਠ...।

ਖਿਲਰ ਗਈਆਂ ਸਾਰੀਆਂ। ਕੋਈ ਕੰਮ ਨਹੀਂ। ਰੀਮਾਂਡ ਵਾਲੀਆਂ...ਦੇਖ ਰਹੀਆਂ ਨੇ ਰਸਤਾ ਬੁਲਾਏ ਜਾਣ ਦਾ। ਪਾਣੀ ਆ ਰਿਹਾ ਹੈ ਨਲਕੇ ਵਿਚ...ਹੌਲੀ-ਹੌਲੀ। ਨਹਾ ਰਹੀਆਂ ਹਨ...ਕੁਝ ਨੰਗੀਆਂ...ਕੁਝ ਅੱਧ ਨੰਗੀਆਂ। ਛੱਪ-ਛੱਪ! ਮੰਗੂ ਦੇ ਹੱਥ ਵਿਚ ਸਾਬਣ...ਅੱਖਾਂ ਕੱਢ ਕੇ ਦੇਖਦੀ ਹੈ, ਜਨਾ।...ਕਿਥੋਂ ? ਕਿਥੋਂ ਮਿਲਿਐ ਸਾਬਣ ?

ਮੰਗੂ ਬੁਲ੍ਹਾਂ ਤੇ ਉਂਗਲ ਰਖਦੀ ਹੈ...ਜਲਦੀ ਜਲਦੀ ਲਗਾਉਂਦੀ ਹੈ ਬਦਨ 'ਤੇ। ਪਰ ਸਬਰ ਨਹੀਂ ਮੈਨਾ ਨੂੰ।...ਦੱਸ ਨਾ! ਕਿਥੋਂ ਲਿਆਈ ਹੈ?

ਚੁੱਪ ਰਹਿ! ਲੈਣਾ ਹੋਏਗਾ ਤਾਂ ਤੂੰ ਵੀ ਲੈ ਲਵੀਂ...ਜਲਦੀ...।

ਆ ਗਈ ਕੋਲ ਨਫ਼ੀਸਾ ਵੀ।...ਇਹ ਸਾਬਣ ਕਿਥੋਂ ਮਿਲਿਆ ਮੰਗੂਬਾਈ ?

ਮੈਨੂੰ ਵੀ ਦੇ ਨਾ ਥੋੜ੍ਹਾ ਜਿਹਾ।

ਖੁਸ਼. ਹੈ ਮੰਗੂਬਾਈ।...ਲੈ! ਜਲਦੀ ਕਰ। ਉਹ ਕੋਲਾਬਾ ਦਾ ਬਾਈ ਹੈ ਨਾ ... ਘਰਵਾਲੀ... ਉਹਦਾ ਹੈ। ਮੈਂ ਚੁੱਪਚਾਪ ਚੁੱਕ ਲਿਆਈ।

ਲਾ ਰਹੀਆ ਨੇ ਜਲਦੀ ਜਲਦੀ ਤਿੰਨੇਂ। ਛੱਪ-ਛੱਪ-ਛੱਪ ਭਰਦਾ ਜਾ ਰਿਹਾ ਹੈ ਪਾਣੀ। ਕੋਲਾਬਾ ਦੀ ਘਰਵਾਲੀ...ਹੁਣ ਵੀ ਬੁਲਾ ਰਹੀ ਹੈ...ਕਾਰਕੁਨ! ਓ ਕਾਰਕੁਨ! ਸਾਬਣ ਹੈ! ਫ਼ੈਲ ਗਈ ਖ਼ਬਰ। ਆ ਰਹੀਆਂ ਨੇ ਹੋਰ ਵੀ ਨਹਾਉਣ ਵਾਲੀਆਂ...ਜਲਦੀ-ਜਲਦੀ। ਦੌੜ ਕੇ ਆਉਂਦੀ ਹੈ ਨੂਰਨ ਬਸ਼ੀਰਨ ਦੇ ਕੋਲ।...ਤੂੰ ਨਹਾਉਣਾ ਹੈ? ਸਾਬਣ ਹੈ ਉਥੇ। ਚਲੋ- ਜਲਦੀ ਕਰੋ।

ਉਠਣਾ ਨਹੀਂ ਚਾਹੁੰਦੀ ਬਸ਼ੀਰਨ...ਉਠ ਜਾਂਦੀ ਹੈ। ਲਾਈਨ ਲਗ ਗਈ। ਕਈ ਨਹਾਂ ਰਹੀਆਂ ਨੇ ਸਾਬਣ ਲਾ-ਲਾ ਕੇ...ਕਈ ਰਾਹ ਦੇਖ ਰਹੀਆਂ ਨੇ। ਛੱਪ-ਛੱਪ! ...ਮਾਲਦਾਰ ਹੈ ਕੋਲਾਬਾ ਵਾਲੀ! ਕਿੰਨਾ ਖੁਸ਼ਬੂਦਾਰ ਸਾਬਣ ਹੈ।

ਪਾਣੀ ਇਕੱਠਾ ਹੁੰਦਾ ਜਾ ਰਿਹਾ ਹੈ। ਪਰ ਚਮੇਲੀ...ਬੈਠੀ ਹੈ ਪਖ਼ਾਨੇ ਵਿਚ। ਚੀਕਦੀ ਹੈ ਨੂਰਨ...ਤੂੰ ਪਖ਼ਾਨੇ ਵਿਚ ਬੈਠੀ ਹੈਂ, ਦਰਵਾਜ਼ਾ ਤੇ ਬੰਦ ਕਰ...। ਹੱਸਦੀ ਹੈ ਚਮੇਲੀ...ਕਿਉਂ ਯਾਰ? ਜੋ ਤੂੰ ਹੈ ਉਹੀ ਮੈਂ ਹਾਂ। ਫ਼ੇਰ ਦਰਵਾਜ਼ਾ ਕਾਹਦੇ ਲਈ ਬੰਦ ਕਰਨੈ? ਹਾਂ ਹਾਂ ! ਜੋ ਤੂੰ...ਓਹੀ ਮੈਂ। ਪਰ ਦਰਵਾਜ਼ਾ ਬੰਦ ਕਰਨ ਨਾਲ ਤੇਰਾ ਕੀ ਜਾਂਦੈ? ਫੇਰ ਹੱਸਦੀ ਹੈ ਚਮੇਲੀ।...ਮੇਰਾ ਕੁਝ ਨਹੀਂ ਜਾਂਦਾ...ਪੁੱਚ! ਪਰ ਮੈਨੂੰ ਤਕਲੀਫ਼ ਹੁੰਦੀ ਹੈ ਯਾਰ...ਇਸ ਕਰਕੇ ਬੰਦ ਨਹੀਂ ਕੀਤਾ।

ਅੱਗੇ ਆਉਂਦੀ ਹੈ ਬਸ਼ੀਰਨ।...ਲੈ, ਤੈਨੂੰ ਤਕਲੀਫ਼ ਹੁੰਦੀ ਹੈ ਤਾਂ ਮੈਂ ਬੰਦ ਕਰ ਦਿੰਦੀ ਹਾਂ...ਹੱਸੀ ਜਾਂਦੀ ਹੈ ਬਸ਼ੀਰਨ।...ਲੈ, ਤੈਨੂੰ ਤਕਲੀਫ ਹੁੰਦੀ ਹੈ। ਤਾਂ ਮੈਂ ਬੰਦ ਕਰ ਦਿੰਦੀ ਹਾਂ...ਹੱਸੀ ਜਾਂਦੀ ਹੈ ਚਮੇਲੀ।...ਬੰਦ ਕਰਦੇ ਜੇ ਲਗਦਾ ਹੈ ਤਾ। ਪਰ ਕਿੰਨੀ ਵਾਰੀ ਬੰਦ ਕਰੇਂਗੀ ਤੂੰ। ਮੈਨੂੰ ਟੱਟੀਆਂ ਲੱਗੀਆਂ ਨੇ ਪੁੱਚ! ਤੂੰ ਬਾਰ-ਬਾਰ ਆਏਂਗੀ ਮੇਰੇ ਨਾਲ? ਪੁੱਚ! ਇਹ ਸਾਲਾ...ਟੁੱਟਾ ਦਰਵਾਜ਼ਾ! ਕੁੰਡੀ ਤਕ ਨਹੀਂ...ਪੁੱਚ।

ਅੰਦਰ...ਚੰਦਰੀ ਜੂਆਂ ਕੱਢੀ ਜਾਂਦੀ ਹੈ ਸ਼ਾਂਤੀ ਦੇ ਸਿਰ ਵਿਚੋਂ। ਕਹਾਣੀ ਅੱਗੇ ਵਧਦੀ ਜਾਂਦੀ ਹੈ।

ਫੇਰ ਕੀ ਹੋਇਆ?...ਸ਼ਾਂਤੀ ਦਾ ਝੁਕਿਆ ਹੋਇਆ ਸਿਰ ਪੁੱਛਦਾ ਹੈ ਸਵਾਲ।ਅੰਗੂਠੇ ਦੇ ਨਹੁੰ 'ਤੇ ਜੂੰ ਰਖਦੀ ਹੈ ਚੰਦਰੀ...ਦੂਸਰੇ ਅੰਗੂਠੇ ਨਾਲ ਦਬਾ ਦਿੰਦੀ ਹੈ...ਕੁੱਟ! ...ਫੇਰ ਕੀ! ਮੈਂ ਕਿਹਾ ਮੈਜਿਸਟਰੇਟ ਨੂੰ ਕਿ ਮੈਨੂੰ ਇਨ੍ਹਾਂ ਲੋਕਾਂ ਨੇ ਮਾਰਿਆ ਹੈ। ਮੈਜਿਸਟਰੇਟ ਮੇਰੇ ਮੂੰਹ ਵਲ ਦੇਖਣ ਲਗਿਆ! ਫੇਰ ਬੋਲਿਆ...ਕਿਸ ਨੇ ਮਾਰਿਆ ਤੈਨੂੰ, ਨਾਂ ਦੱਸ। ਮੈਂ ਕਿਹਾ...ਸਾਹਿਬ! ਮੈਨੂੰ ਕੀ ਪਤਾ ਨਾਂ ਨੂੰ ਦਾ। ਪਰ ਸ਼ਕਲੋ ਪਛਾਣ ਸਕਦੀ ਹਾਂ। ਇਨ੍ਹਾ ਇੰਸਪੈਕਟਰਾਂ ਨੂੰ ਮੇਰੇ ਸਾਮ੍ਹਣੇ ਕਰੋ। ਮੈਂ ਹੁਣੇ ਦੱਸਦੀ ਹਾਂ ਕਿਸ ਕਿਸ ਨੇ ਮੈਨੂੰ...ਕਿੱਦਾਂ ਮਾਰਿਆ...ਕਿੱਦਾਂ ਮੇਰੇ ਹੱਥ 'ਤੇ ਇਥੇ ਪੈਰ 'ਤੇ ਬੂਟ ਪਾ ਪਾ ਕੇ ਖੜੇ ਹੋਏ। ਮੈਂ ਝੂਠ ਨਹੀਂ ਬੋਲਦੀ, ਸਾਹਿਬ...।

ਅਤੇ ਫੇਰ ਅੰਗੂਠੇ ਦੇ ਨਹੁੰ ਤੇ ਰਖਦੀ ਹੈ ਅਤੇ ਦਬਾਉਂਦੀ ਹੈ...ਕੁੱਟ!

ਫੇਰ ਕੀ ਹੋਇਆ?...ਉਸੇ ਤਰ੍ਹਾਂ ਸਿਰ ਝੁਕਾ ਕੇ ਪੁੱਛਦੀ ਹੈ ਸ਼ਾਂਤੀ।

ਮੈਲ ਨਾਲ ਉਲਝੇ ਵਾਲਾਂ ਵਿਚ ਦੌੜਦੀਆਂ ਨੇ ਚੰਦਰੀ ਦੀਆਂ ਉਂਗਲੀਆਂ।...ਪਿਛੋਂ ਕੀ ਹੋਣਾ ਸੀ। ਮੈਜਿਸਟਰੇਟ ਬੋਲਿਆ ਕਿ ਸੱਟ ਕਿਥੇ ਲੱਗੀ...ਦਿਖਾ ਮੈਨੂੰ। ਕੋਈ ਜਖ਼ਮ-ਜਖ਼ਮ ਹੈ?

ਖ਼ੂਨ ਵਗਦਾ ਹੈ?...ਮੈਂ ਕਿਹਾ...ਖ਼ੂਨ ਨਹੀਂ ਇਹ ਗੱਲ ਸੱਚ ਹੈ।...ਬਸ! ਉਹ ਲਗਿਆ ਮੈਨੂੰ ਡਾਂਟਣ। ਬੋਲਿਆ ਕਿ ਤੂੰ ਝੂਠ ਬੋਲਦੀ ਹੈਂ। ਮੈਂ ਬਾਰ-ਬਾਰ ਉਸ ਨੂੰ ਕਿਹਾ ਕਿ ਮੈਂ ਝੂਠ ਨਹੀਂ ਬੋਲਦੀ ਪਰ ਕੌਣ ਸੁਣਦਾ ਹੈ ਮੇਰੀ। ਫੇਰ ਤੇ ਲਿਆ ਕੇ ਬੰਦ ਕਰ ਦਿੱਤਾ ਹਵਾਲਾਤ ਵਿਚ...। ਕਾਫ਼ੀ ਦੇਰ ਚੁੱਪ ਰਹੀ ਸ਼ਾਂਤੀ। ਫੇਰ ਉਹਨੂੰ ਬੋਲਣਾ ਪੈਂਦਾ ਹੈ...ਕੋਈ ਫ਼ਾਇਦਾ ਨਹੀਂ। ਮੈਜਿਸਟਰੇਟ ਨੂੰ ਕਹੋ ਕਿ ਵੱਡੇ ਸਾਹਿਬ ਨੂੰ। ਮੈਂ ਤਾਂ ਕਹਿੰਦੀ ਨਹੀਂ। ਕਿਉਂ ਕਹਾਂ? ਕੌਣ ਸੁਣੇਗਾ ਸਾਡੀ ਗੱਲ? ਫਾਲਤੂ ਹੈ ਸਭ...।

ਦਸ ਕਦਮਾਂ 'ਤੇ ਪੁੱਛਦੀ ਹੈ ਨਫ਼ੀਸਾ...ਲੈਲਾਬਾਈ। ਕਿਉਂ ਫੜ੍ਹਿਆ ਤੈਨੂੰ?

ਦੱਸ ਨਾ ਮੈਨੂੰ...।

ਹੱਸਦੀ ਹੈ ਲੈਲਾ...ਅੱਖਾਂ ਫਾੜ ਕੇ ਦੇਖੀ ਜਾਂਦੀ ਹੈ, ਨਫ਼ੀਸਾ।

ਲੇਟੀ ਹੈ ਮੈਨਾ। ਚਾਹ ਪੀ ਲਈ...ਬੁਰੁਨ ਖਾ ਲਿਆ। ਪਰ ਦਿਲ ਨਹੀ ਕਰਦਾ ਉਠਣ ਨੂੰ। ਨਵੀਂ ਕੁੜੀ ਨਹੀਂ ਛਡਦੀ ਸਾਥ। ਰਹਿੰਦੀ ਹੈ ਨਾਲ ਹੀ ਨਾਲ...ਧੋ ਲਿਆਈ ਹੈ ਜੂਠਾ ਗਲਾਸ। ਮੈਨਾ ਨੂੰ ਪਿਆਸ ਲੱਗੀ ...ਦੌੜ ਕੇ ਲੈ ਆਈ ਪਾਣੀ। ਬਹੁਤ ਗੱਲਾਂ ਕਰ ਰਹੀ ਹੈ ਹੁਣ।...ਮੈਨਾਬਾਈ! ਮੈਨਾਬਾਈ! ਤੂੰ ਮੇਰੀ ਗੱਲ ਸੁਣਦੀ ਹੈ ਨਾ? ਹਾ! ਸੁਣਦੀ ਹਾਂ...।

ਮੇਰੇ ਬਾਪੂ ਜੀ ਹੈ ਨਾ...ਬਹੁਤ ਪਿਆਰ ਕਰਦੇ ਨੇ ਮੈਨੂੰ। ਮੇਰੇ ਲਈ ਨਵੀਆਂ ਨਵੀਆਂ ਸਾੜ੍ਹੀਆਂ ਲਿਆਉਂਦੇ ਨੇ। ਉਹ...ਦੋ ਸਾੜ੍ਹੀਆ ਹੋਲੀ ਤੇ....ਦੋ ਸਾੜੀਆਂ ਨਵ ਦੁਰਗਾਂ ਤੇ...ਦੋ ਦੀਵਾਲੀ ਤੇ... ਦੋ ਜਨਮ ਅਸ਼ਟਮੀ ਤੇ...ਦੋ...।

ਲੰਬਾ ਸਾਹ ਛੱਡਦੀ ਹੈ, ਮੈਨਾ। ਬੋਲਣਾ ਚਾਹੁੰਦੀ ਹੈ...ਬੋਲ ਨਹੀਂ ਸਕਦੀ। ਨਵੀਂ ਕੁੜੀ ਦੀ ਗੱਲ ਖ਼ਤਮ ਨਹੀਂ ਹੁੰਦੀ।...ਮੈਨਾਬਾਈ। ਤੈਨੂੰ ਪਤਾ ਹੈ ਮੇਰੇ ਬਾਪੂ ਜੀ ਮੈਨੂੰ ਬਹੁਤ ਪਿਆਰ ਕਿਉਂ ਕਰਦੇ ਨੇ? ਦੱਸ ਨਾ।...ਕਿਉਂ ਕਰਦੇ ਨੇ...ਪਤਾ ਹੈ ਤੈਨੂੰ? ਤੂੰ ਪਾਗਲ ਹੈਂ ਬਿਲਕੁਲ। ..'ਟੋਕਦੀ ਹੈ ਮੈਨਾ।...ਮੈਨੂੰ ਇਹ ਤਾਂ ਪਤਾ ਨਹੀਂ ਕਿ ਤੇਰਾ ਪਿੰਡ ਕਿਧਰ ਹੈ. .ਤੇਰਾ ਬਾਪੂ ਕੌਣ ਹੈ। ਇਹ ਕਿਦਾਂ ਪਤਾ ਲੱਗੇਗਾ ਕਿ ਤੇਰਾ ਬਾਪੂ ਤੈਨੂੰ ਬਹੁਤ ਪਿਆਰ ਕਿਉਂ ਕਰਦਾ ਹੈ ਤਾਂ ਤੈਨੂੰ ਜਾਨ ਤੋਂ ਕਿਉਂ ਮਾਰ ਦਏਗਾ? ਹੈ ਨਾ ਤੂੰ ਪਾਗਲ?

ਸਿਰ ਝੁਕਾ ਲੈਂਦੀ ਹੈ ਕੁੜੀ।...ਮੈਂ ਤੈਨੂੰ ਉਥੇ ਦੀਆਂ ਸਾਰੀਆਂ ਗੱਲਾਂ ਦੱਸੀਆਂ ਨੇ। ਅਸੀ ਲੋਕ ਰਾਜਪੂਤ ਹਾਂ। ਪਿਆਰ ਕਿੰਨਾ ਵੀ ਕਰੇ...ਪਰ ਇਹੋ ਜਿਹੀ ਛੋਕਰੀ ਨੂੰ ਖ਼ਤਮ ਕਰ ਦਏਗਾ।...ਪਰ ਮੈਨੂੰ ਪਤਾ ਹੈ...ਮੇਰੇ ਬਾਪੂ ਜੀ ਮੈਨੂੰ ਬਹੁਤ ਪਿਆਰ ਕਿਉਂ ਕਰਦੇ ਨੇ...।

ਕਿਉਂ ਕਰਦੇ ਨੇ ?

ਇਕ ਤਾ ਇਸ ਕਰਕੇ ਕਿ ਮੈਂ ਚਾਰ ਭਰਾਵਾਂ ਦੀ ਇਕ ਭੈਣ ਹਾਂ...ਬਾਪੂ ਜੀ ਦੀ ਇਕੱਲੀ ਧੀ। ਇਸ ਕਰਕੇ ਉਹ ਮੈਨੂੰ ਬਹੁਤ ਪਿਆਰ ਕਰਦੇ ਨੇ।...ਦੂਸਰਾ...। ਚੁੱਪ ਹੋ ਜਾਂਦੀ ਹੈ। . .ਦੂਸਰਾ ਕੀ?...ਰੁਕ ਕੇ ਪੁੱਛਦੀ ਹੈ, ਮੈਨਾ। ਦੂਸਰਾ ਇਹ...ਕਿ ਮੈਂ ਵੀ ਬਾਪੂ ਜੀ ਨੂੰ ਬਹੁਤ ਪਿਆਰ ਕਰਦੀ ਹਾਂ...ਉਨ੍ਹਾਂ ਨੂੰ ਪਤਾ ਹੈ...। ਇਕਦਮ ਚੁੱਪ ਹੋ ਜਾਂਦੀ ਹੈ ਨਵੀਂ ਕੁੜੀ।

ਚੁੱਪ ਰਹੇਗੀ ਮੈਨਾ ਵੀ। ਕੁਝ ਵੀ ਕਹੇਗੀ...ਤਾਂ ਫੇਰ ਤੋਂ ਟਪਕਣ ਲਗ ਪੈਣਗੇ... ਟੱਪ-ਟੱਪ। ਸ਼ੁਰੂ ਹੋ ਜਾਣਗੀਆਂ ਸਿਸਕੀਆਂ। ਇਸ ਲਈ ਜ਼ਰੂਰੀ ਹੈ.. ਵਕਤ ਗੁਜ਼ਰ ਜਾਣਾ। ਕਾਫ਼ੀ ਵਕਤ ਗੁਜ਼ਰ ਜਾਏਗਾ। ਸਿਰਫ ਆਵਾਜ਼ਾਂ ਸੁਣਾਈ ਦੇਣਗੀਆਂ ਇਸ ਵਿਚ। ਕੀਹਦੀਆਂ

ਆਵਾਜ਼ਾਂ? ਕਿਥੋਂ ਆਉਂਦੀਆਂ ਹੋਈਆਂ ? ਪਤਾ ਨਹੀਂ ਹੁੰਦਾ। ਜੰਗਲਾਂ ਵਿਚੋ ਆ ਰਹੀਆਂ ਨੇ...ਜਾਂ ਬਾਹਰੋ ? ਕੋਈ ਨਹੀਂ ਜਾਣਦਾ। ਪਰ ਹੁਣ ਚੁੱਪ ਨਹੀਂ ਰਹਿ ਸਕੇਗੀ ਮੈਨਾ। ਹੌਲੀ-ਹੌਲੀ ਬੋਲਣ ਲੱਗੇਗੀ।...ਮੇਰੀ ਗੱਲ ਸੁਣੀ ਕਿ ਨਹੀਂ?...ਹੇ! ਮੈਂ ਕਿਹਾ ਮੇਰੀ ਗੱਲ ਸੁਣੀ?

ਉਠ ਜਾਂਦਾ ਹੈ ਝੁਕਿਆ ਹੋਇਆ ਸਿਰ। ...ਕੀ ਕਿਹਾ ਮੈਨਾਬਾਈ ?

ਥੋੜ੍ਹੀ ਦੇਰ ਦੇਖਦੀ ਹੈ ਮੈਨਾ ਉਨ੍ਹਾਂ ਅੱਖਾਂ ਨੂੰ।...ਮੈਂ ਇਹ ਕਿਹਾ...ਕਿ ਵਾਪਿਸ ਚਲੀ ਜਾ ਆਪਣੇ ਘਰ...।

ਉਠਿਆ ਹੋਇਆ ਸਿਰ...ਡਿੱਗ ਜਾਂਦਾ ਹੈ ਇਕਦਮ। ਕਈ ਲੰਮੇ ਸਾਹ ਆ ਜਾਂਦੇ ਨੇ ਇਕਦਮ।...ਨਹੀਂ! ਹੁਣ ਮੈਂ ਉਥੇ ਕਦੀ ਨਹੀਂ ਜਾਵਾਂਗੀ...ਕਦੀ ਵੀ ਨਹੀਂ...। ਝੁਕੇ ਹੋਏ ਸਿਰ ਵਲ...ਦੇਖੀ ਜਾਂਦੀ ਹੈ ਮੈਨਾ।... ਮੈਂ ਕਹਿੰਦੀ ਹਾਂ ਤੂੰ ਪਾਗਲ ਹੈਂ...ਬਿਲਕੁਲ ਪਾਗਲ।

ਸਿਰ ਉਠ ਜਾਂਦਾ ਹੈ...ਨਹੀਂ। ਮੈਂ ਪਾਗਲ ਨਹੀਂ। ਮੈਂ ਹੁਣ ਉਥੇ ਜਾਵਾਂਗੀ ਤਾਂ ਬਹੁਤ ਖਰਾਬ ਹੋ ਜਾਏਗਾ...ਇਹ ਮੈਨੂੰ ਪਤਾ ਹੈ। ਮੇਰਾ ਖੂਨ ਹੋ ਜਾਏਗਾ...ਤਾਂ ਕੋਈ ਗੱਲ ਨਹੀਂ। ਪਰ ਮੇਰੇ ਬਾਪੂ ਜਾ...ਮੇਰੇ ਭਰਾ...।ਨਹੀਂ! ਉਨ੍ਹਾ ਨੂੰ ਪਤਾ ਵੀ ਨਹੀਂ ਲਗਣਾ ਚਾਹੀਦਾ ਕਿ ਮੈਂ ਇਥੇ ਹਾਂ।

ਆ ਗਏ ਕਾਂਸਟੇਬਲ। ਸ਼ੁਰੂ ਹੋ ਗਈ ਆਵਾਜ਼। ਇਕੱਠੀਆਂ ਹੋ ਗਈਆਂ ਰਿਮਾਂਡ ਵਾਲੀਆਂ ਸੀਖਾਂ ਦੇ ਦਰਵਾਜੇ ਕੋਲ।

ਨਫ਼ੀਸਾ ਸੁਲੇਮਾਨ।

ਹਾਂ !

ਸਰਕਦਾ ਹੈ ਸੀਖਾਂ ਦਾ ਦਰਵਾਜ਼ਾ...ਬਾਹਰ ਨਿਕਲ ਕੇ ਖੜੀ ਹੋ ਜਾਂਦੀ ਹੈ।

ਪੇਰਿਅੰਮਾ!

ਹਾਂ!

ਫੇਰ ਸਰਕਦਾ ਹੈ ਦਰਵਾਜ਼ਾ। ਖੜੀ ਹੋ ਜਾਂਦੀ ਹੈ ਨਿਕਲ ਕੇ।

ਜਨਾ ਮਾਰੁਤਿ।

ਸਰਕਦਾ ਹੈ...ਬੰਦ ਹੋ ਜਾਂਦਾ ਹੈ ਦਰਵਾਜ਼ਾ।

ਗੰਗਾਬਾਈ ਧੌਂਡੇ।

ਲੰਘਦੀਆਂ ਹੋਈਆਂ ਤੀਵੀਆਂ...ਫਟੇ ਕਪੜੇ...ਮੈਲੇ ਲੁਗੜੇ...ਸੁੱਕੇ ਜਿਸਮ...ਬੁੱਢੇ ਜਿਸਮ...ਹੱਥਕੜੀਆਂ...ਹੱਥ ਅੱਗੇ...ਸਰਕਦਾ...ਬੰਦ ਹੁੰਦਾ ਦਰਵਾਜ਼ਾ। ...ਮੰਗੂ ਤੁਕਾਰਾਮ...ਜਸੋਦਾ... ਮਾਰਟਿਨੇਟ...ਆਂਟ...ਕਰੀਮਨ...ਡਸੂਜ਼ਾ...ਫੇਰ ਅਚਾਨਕ ਖਾਮੋਸ਼ੀ। ਖ਼ਤਮ ਹੋ ਗਿਆ ਸ਼ੋਰ। ਚਲੀ ਗਈ ਭੀੜ। ਫੇਰ ਬੋਲ ਰਹੀ ਹੈ ਕੁੜੀ...ਘਰ ਦੀਆਂ ਗੱਲਾਂ...ਪਿੰਡ ਦੀਆਂ। ਉਥੇ...ਪਿੰਡ ਦੇ ਕੋਲ ਨਦੀ-ਨਦੀ ਦੇ ਕੋਲ ਅੰਬਾਂ ਦੇ ਦਰਖ਼ਤ...ਅੰਬਾਂ ਦੇ ਦਰਖ਼ਤਾਂ ਕੋਲ ਕੱਚਾ ਰਸਤਾ..ਰਸਤੇ 'ਤੇ ਮਕਾਨ... ਉਥੇ ਰਹਿੰਦੀ ਸੀ ਹੰਸਾ...ਮੇਰੀ ਸਹੇਲੀ। ਮੈਂ ਉਹਦੇ ਘਰ ਜਾਂਦੀ ਸੀ। ਫੇਰ ਦੋਵੇਂ ਨਦੀ ਤੇ ਜਾ ਕੇ ਖੂਬ ਨਹਾਉਂਦੀਆਂ। ਬਹੁਤ ਮਜ਼ਾ ਆਉਂਦਾ। ਸੱਚੀ ਮੈਨਾਬਾਈ। ਖੱਟੀ ਅੰਬੀ ਮਿੱਠੀ ਅੰਬੀ ਨਾਲੋਂ ਵੀ ਮਿੱਠੀ ਲਗਦੀ ਸੀ...ਅਤੇ ਮੈਨਾ.. ਸੁਣਦੀ ਸੁਣਦੀ...ਪਹੁੰਚ ਗਈ ਕਿਤੇ ਹੋਰ। ਪੋਪਟ...ਰਾਜੂ...ਜ਼ਿੰਦਗੀ...ਸਭ ਹਟ ਗਏ ਇਕ ਪਾਸੇ। ਰਹਿ ਗਈ ਸਿਰਫ਼ ਨਵੀਂ ਕੁੜੀ। ਜਿੱਦਾਂ ਖੁਦ ਹੈ ਮੈਨਾ...ਆਪਣੇ ਸਾਮ੍ਹਣੇ। ਆਪਣੇ ਆਪ ਨੂੰ ਦੇਖ ਰਹੀ ਹੈ ਬੈਠੀ...ਦੇਖੀ ਜਾਂਦੀ ਹੈ। ਅਤੇ

ਨਵੀਂ ਕੁੜੀ ਦੀਆਂ ਅੱਖਾਂ ਸਾਮ੍ਹਣੇ...ਕੁਝ ਨਹੀਂ ਹੈ ਹੁਣ। ਮੈਨਾ...ਕੰਧਾਂ...ਸਲਾਖਾਂ...ਹਨੇਰਾ...ਕੁਝ ਨਹੀਂ। ਸਿਰਫ਼ ਇੱਕ ਸ਼ਾਮ...ਮੱਝਾਂ ਦੀਆਂ ਘੰਟੀਆਂ...ਨਦੀ ਦਾ ਪਾਣੀ...ਘਰ...ਬਾਪੂ ਜਾਂ...ਮਾਂ ... ਭਰਾ...ਟਿਮਟਿਮਾਂਦੇ ਚਿਰਾਗ਼...ਮਿੱਟੀ...ਹਵਾ...ਅਸਮਾਨ...।

ਫੇਰ ਮਾਂ ਮੈਨੂੰ ਬੋਲੀ...ਕਿ ਤੂੰ ਤੇ ਤੇਰਾ ਬਾਪੂ ਜੀ ਰਾਜਕੋਟ ਜਾਓ। ਉਥੇ ਅਹਿਮਦਾਬਾਦ ਦੀਆਂ ਵਧੀਆਂ ਸਾੜ੍ਹੀਆਂ...ਚੋਲੀਆਂ...ਵਿਕਦੀਆਂ ਨੇ। ਲੈ ਕੇ ਆਇਓ। ਮੇਰੇ ਪਿੰਡ...। ਸਿੱਧੀ ਮੋਟਰ ਮਿਲਦੀ ਹੈ ਉਥੋਂ। ਹੈ ਮੈਨਾਬਾਈ। ਪਿੰਡ ਤੋਂ ਨਿਕਲ ਕੇ ਥੋੜ੍ਹਾ ਅੱਗੇ ਜਾਓ ਤਾਂ ਵੱਡਾ ਰਸਤਾ ਮਿਲਦਾ ਹੈ।ਉਥੇ ਮੋਟਰ ਮਿਲਦੀ ਹੈ। ਸਵੇਰੇ ਨੂੰ ਦੋ ਗੱਡੀਆਂ ਤੇ ਸ਼ਾਮ ਨੂੰ ਦੋ ਗੱਡੀਆਂ। ਕੋਈ ਵੀ ਗੱਡੀ ਹੋਵੇ...ਉਥੇ ਤਾਂ ਰੁਕਦੀ ਹੀ ਹੈ। ਹੱਥ ਵੀ ਦੇਣ ਦੀ ਲੋੜ ਨਹੀਂ...ਆਪੇ ਹੀ ਰੁਕ ਜਾਂਦੀਆਂ ਨੇ। ਮੈਂ...ਬਾਪੂ ਜੀ...ਹੰਸਾ...ਮਾਂ...ਮੋਟਾ ਭਰਾ...ਸਾਰੇ ਰਾਜਕੋਟ ਜਾਂਦੇ ਸੀ...।

ਹੌਲੀ-ਹੌਲੀ ਗਵਾਚ ਜਾਂਦੀ ਹੈ ਆਵਾਜ਼। ਕੁਝ ਸੁਣ ਨਹੀਂ ਸਕਦੀ ਮੈਨਾ...ਕੁਝ ਦੇਖ ਨਹੀਂ ਸਕਦੀ। ਤੇਜ਼ੀ ਨਾਲ ਦੌੜਦੇ ਜਾਂਦੇ ਹਨ ਸਮੇਂ ਦੇ ਬੱਦਲ। ਉਹੀ...ਸਭ ਕੁਝ ਉਹੀ...ਬਿਲਕੁਲ ਅਜਿਹਾ ਹੀ। ਉਹੀ ਕੱਚਾ ਰਸਤਾ...ਉਹੀ ਵੱਡੀ ਸੜਕ...ਨਦੀ...ਦਰਖ਼ਤ...ਝੌਂਪੜਾ...ਮਾਂ...ਬਾਪ... ਜ਼ਿੰਦਗੀ। ਬਿਲਕੁਲ ਏਹੀ। ਜੋ ਕੁਝ ਕਿਹਾ ਹੈ ਕੁੜੀ ਨੇ...ਸਭ ਕੁਝ ਦੇਖਿਆ ਹੈ ਮੈਨਾ ਨੇ। ਫੇਰ ਕੌਣ ਆ ਜਾਂਦਾ ਹੈ ਅਚਾਨਕ...ਚੁੱਕ ਚੁੱਕ ਕੇ ਸੁੱਟਦਾ ਜਾਂਦਾ ਹੈ ਸਾਰਿਆਂ ਨੂੰ, ਗੰਦਗੀ ਤੇ ਸੜਕ ਦੇ ਢੇਰ ਤੇ? ਤੇ ਫੇਰ ਬੋਲੀ ਜਾਂਦੀ ਹੈ ਨਵੀਂ ਕੁੜੀ...ਤੇ ਮੈਨਾ ਰੋਕ ਦਿੰਦੀ ਹੈ...ਸਿਰਫ਼ ਇਹ ਪੁੱਛਣ ਲਈ ਕਿ ਕੀ ਹੋਇਆ...ਕੌਣ ਆ ਗਿਆ ਅਚਾਨਕ...ਕਿ ਸਭ ਪਿੱਛੇ ਰਹਿ ਗਿਆ...ਹਮੇਸ਼ਾ ਵਾਸਤੇ।

ਅਤੇ ਟਾਲ ਜਾਂਦੀ ਹੈ ਨਵੀਂ ਕੁੜੀ। ਸਭ ਕੁਝ ਕਹੇਗਾ...ਇਹ ਨਹੀਂ ਕਿਹਾ ਜਾਏਗਾ। ਚੁੱਪ ਵੀ ਨਹੀਂ ਰਿਹਾ ਜਾਏਗਾ। ਮਾਂ...ਬਾਪੂ ਜਾਂ...ਮੋਟਾ ਭਰਾ...ਛੋਟਾ ਭਰਾ...ਸਭ ਛਾਏ ਹੋਏ ਹਨ...ਬਹੁਤ ਜ਼ਿਆਦਾ। ਨਹੀਂ ਹਟਣਗੇ। ਬਹੁਤ ਕੋਸ਼ਿਸ਼ ਕਰੇਗਾ...ਕੁਝ ਨਹੀਂ ਹੋਏਗਾ। ਇਸ ਲਈ ਬੋਲਣਾ ਪਏਗਾ ਅਤੇ ਮੈਨਾ ਸੁਣਦੀ ਜਾਏਗੀ ਸਭ। ਦਸ ਸਾਲ ਛੋਟੀ ਹੋ ਗਈ ਹੈ। ਮਾਂ ਨਾਲ ਗੱਲਾਂ ਕਰ ਰਹੀ ਹੈ।...ਆਈ ਮਾਂ...ਆਈ ਮਾਂ। ਕਿੱਥੇ ਹੈ? ਹਨੇਰਾ ਹਨੇਰਾ। ਹਨੇਰਾ। ਰਾਤ ਭਰ...ਦਿਨ ਭਰ। ਰਾਮ ਰਾਮ। ਕੈਸੀ ਹੈ ਫ਼ਸਲ?...ਰਾਤ ਗਈ...ਦਿਨ ਬੀਤਿਆ...ਨਹੀਂ ਮਿਲਿਆ...ਮਾਂ। ਮਾਂ।...ਸਿਰਫ ਹੰਸਾਂ ਦੀ ਗੱਲ ਕਰਦੀ ਹੈ ਨਵੀਂ ਕੁੜੀ।...ਹਰ ਰੋਜ਼ ਨਦੀ 'ਤੇ ਆਉਂਦਾ ਸੀ...ਥੋੜ੍ਹਾ ਥੋੜ੍ਹਾ ਬੋਲਣ ਲੱਗਾ।...ਹੰਸਾ ਹੈ ਨਾ...ਬਹੁਤ ਭੋਲੀ ਲੜਕੀ...।ਉਹਨੂੰ ਮੁਹੱਬਤ ਕਰਨ ਲੱਗਾ ਉਹ। ਕਹਿੰਦਾ ਸੀ ਕਿ ਉਹਦੇ ਨਾਲ ਵਿਆਹ ਕਰਾਂਗਾ...ਆਪਣੇ ਘਰ ਵਿਚ ਆਪਣੀ ਤੀਵੀਂ ਬਣਾ ਕੇ ਰੱਖੇਗਾ। ਪਰ ਹੰਸਾ ਕਿ ਨਹੀਂ...ਉਹਦੀ ਗੱਲ ਤੇ ਭਰੋਸਾ ਨਹੀਂ ਕੀਤਾ। ਉਹਨੂੰ ਡਾਂਟ ਦਿੱਤਾ। ਫੇਰ ਉਹ ਦੀ ਸ਼ਕਲ ਨਹੀਂ ਦੇਖੀ। ਕਦੀ ਨਹੀਂ ਦੇਖੀ. .ਕਦੀ ਨਹੀਂ...।

ਤੇ ਹੁਣ ਅਚਾਨਕ ਚੁੱਪ ਹੋ ਜਾਂਦੀ ਹੈ ਕੁੜੀ। ਨਹੀਂ ਬੋਲਦੀ ਮੈਨਾ ਵੀ ਕੁਝ। ਪੰਜਾਂ ਕੋਠੜੀਆਂ ਵਿਚ ਚੁੱਪ... ਜੋ ਚੁੱਪ ਨਹੀਂ...ਇੱਕ ਫੁਸਫਸਾਹਟ ਹੈ...ਰਿਮਾਂਡ ਵਾਲੀਆਂ ਦੇ ਜਾਣ ਤੋਂ ਬਾਅਦ ਹਮੇਸ਼ਾ ਰਹਿੰਦੀ ਹੈ। ਤਦ ਖ਼ਤਮ ਹੁੰਦੀ ਹੈ ਜਦੋਂ ਵਾਪਿਸ ਆ ਜਾਂਦੀਆਂ ਨੇ ਸਭ। ਥੱਕ ਗਈ ਹੈ ਚੰਦਰੀ...ਬੈਠ ਗਈ ਹੱਥ ਖਿੱਚ ਕੇ।...ਆਏ ਤੇ ਚਲੇ ਗਏ...ਬਹੁਤ ਸਾਰੇ ਸਾਹਿਬ ਲੋਕ...ਇੰਸਪੈਕਟਰ ਲੋਕ। ਡੰਡੇ ਪਏ...ਅਤੇ ਟੁੱਟ ਗਏ। ਜ਼ੁਬਾਨ ਬੰਦ ਨਹੀਂ ਹੋਈ ਚੰਦਰੀ ਦੀ।

ਗਾਲ੍ਹਾਂ ਕੱਢਦੀ ਰਹੀ ਮੂੰਹ 'ਤੇ।...ਤਾੜ...ਤਾੜ! ਤਾੜ ਨਾਲ ਮਾਰਿਆ ਮੈਨੂੰ...ਕੀ ਸਮਝੀ, ਮੈਂ ਕਿਹਾ...ਭੜੂਆ ਹੈਂ ਤੂੰ, ਭੜੂਆ! ਫੇਰ ਮਾਰਿਆ ਮੈਨੂੰ...ਤਾੜ! ਮੈਂ ਫੇਰ ਕਿਹਾ...ਭੜੂਆ! ਭੜੂਆ! ਹਜ਼ਾਰ ਵਾਰ ਭੜੂਆ...ਤਾੜ...ਤਾੜ ਮਾਰਦਾ ਰਿਹਾ ਮੈਨੂੰ...ਸਾਰੇ ਹੌਲਦਾਰ ਲੋਕ ਦੇਖਦੇ ਰਹੇ। ਪਰ ਮੈਂ ਮੂੰਹ ਨਹੀਂ ਬੰਦ ਕੀਤਾ। ਸਭ ਕੁਝ ਕਿਹਾ। ਭੜੂਆ। ਮਾਦਰਚੋਦ! ਹਰਾਮੀ! ਗਾਂਡੂ!...ਉਹ ਮਾਰਦਾ ਰਿਹਾ ਮੈਨੂੰ... ਪਰ ਮੇਰਾ ਮੂੰਹ ਬੰਦ ਨਹੀਂ ਹੋਇਆ। ਫੇਰ ਸਾਲਾ ਆਪ ਹੀ ਥੱਕ ਕੇ ਰੁਕ ਗਿਆ। ਮੈਂ ਕਿਹਾ...ਮਾਰ ਨਾ ਗਾਂਡੂ ਕਿੰਨਾ ਮਾਰੇਂਗਾ...ਮੈਂ ਵੀ ਦੇਖਾਂ...।

ਅਤੇ ਫੇਰ ਬੋਲਣ ਲਗਦੀ ਹੈ ਨਵੀਂ ਕੁੜੀ।...ਹੰਸਾ ਹੈ ਨਾ... ਬਹੁਤ ਭੋਲੀ ਲੜਕੀ। ਕਿਹਾ ਉਹਨੂੰ...ਇਥੇ ਦਿਖਾਈ ਨਾ ਦਈਂ। ਆਪਣਾ ਪਿਆਰ...ਮੁਹੱਬਤ ਆਪਣੇ ਕੋਲ ਰੱਖ। ਮੈਨੂੰ ਤੀਵੀਂ ਬਣਾਉਣ ਦੀ ਗੱਲ ਵੀ ਨਾ ਕਰੀਂ। ਚਲਾ ਜਾ ਇਥੋਂ। ਫੇਰ ਦਿਖਿਆ ਤੇ ਬਾਪੂ ਜੀ ਨੂੰ ਕਹਿ ਕੇ ਤੈਨੂੰ ਖ਼ਤਮ ਕਰਵਾ ਦਿਆਂਗੀ।... ਮੈਨਾਬਾਈ! ਠੀਕ ਕਿਹਾ ਕਿ ਨਹੀਂ...ਮੇਰੀ ਸਹੇਲੀ...ਹੰਸਾ ਨੇ...।

ਕਹਿ ਰਹੀ ਹੈ, ਮੈਨਾ...ਨਹੀਂ! ਤੂੰ ਮੇਰੀ ਗੱਲ ਮੰਨ...ਆਪਣਾ ਨਾਂ ਪਤਾ ਦੱਸ ਦੇ ਤੇ ਵਾਪਿਸ ਚਲੀ ਜਾ ਆਪਣੇ ਘਰ...ਆਈ ਸਮਝ? ਇਹ ਹੀ ਠੀਕ ਹੈ। ਚੁੱਪ। ਅਤੇ ਫੇਰ ਉਹ...ਕਦੀ ਨਹੀਂ। ਕਦੀ ਨਹੀਂ। ਉਥੇ ਜਾਵਾਂਗੀ ਤਾਂ ਬਹੁਤ ਕੰਮ ਖ਼ਰਾਬ ਹੋਵੇਗਾ।...ਫੇਰ ਇਕ ਲੰਮੀ ਚੁੱਪ। ਉਸ ਚਿਹਰੇ ਵਲ ਦੇਖਦੀ ਜਾਦੀ ਹੈ ਮੈਨਾ...ਜੋ ਆਪਣਾ ਲੱਗ ਰਿਹਾ ਹੈ। ਇਸੇ ਲਈ ਤਕਲੀਫ਼ ਹੈ। ਕੋਈ ਰਸਤਾ ਨਹੀਂ ਹੈ। ਇਕ ਹੈ...ਪਰ ਬੰਦ। ਵਾਪਿਸ ਨਹੀਂ ਜਾਇਆ ਜਾ ਸਕਦਾ। ਉਸ ਚਿਹਰੇ ਵਲ ਦੇਖਦੇ ਦੇਖਦੇ...ਅਚਾਨਕ ਇਕ ਸਵਾਲ ਆ ਜਾਂਦਾ ਹੈ। ਆਪਣੇ ਆਪ ਨੂੰ ਨਹੀਂ ਰੋਕ ਸਕਦੀ, ਮੈਨਾ।...ਕਿਉਂ ਨੀ ..ਇਕ ਗੱਲ ਦੱਸੇਂਗੀ?

ਕੀ?

ਤੈਨੂੰ ਅਜਿਹਾ ਨਹੀਂ ਲੱਗਦਾ ਕਿ ਆਪਣੇ ਘਰ ਜਾਵਾ...ਮਾ ਨੂੰ ਮਿਲਾਂ...ਬਾਪੂ ਨੂੰ ਮਿਲਾਂ...ਭਰਾਵਾਂ ਨੂੰ ਦੇਖਾਂ...? ਬੋਲ ਨਾ...ਲਗਦਾ ਹੈ ਕਿ ਨਹੀਂ ਲਗਦਾ, ਪੱਥਰ ਹੋ ਗਿਆ ਚਿਹਰਾ। ਕਾਲਾ ਮਟਮੈਲਾ ਪੱਥਰ।...ਮਿੱਟੀ ਹੋ ਜਾਏਗਾ। ਦੱਸ ਨਾ! ਕੀ ਪੁੱਛਿਆ ਮੈਂ?

ਲਗ ਕੇ ਕੀ ਹੋਏਗਾ, ਮੈਨਾਬਾਈ, ਕੁਝ ਹੋਏਗਾ ਕੀ? ਨਹੀਂ ਹੋਏਗਾ ਕੁਝ ਵੀ। ਫੇਰ ਕੀ ਫ਼ਾਇਦਾ ਲੱਗ ਕੇ...?

ਫ਼ਾਇਦਾ...ਜਾਂ ਨਹੀਂ ਫ਼ਾਇਦਾ! ਜੋ ਲਗਣਾ ਹੁੰਦਾ ਹੈ ਉਹੀ ਲਗਦਾ ਹੈ...ਉਹਨੂੰ ਕੌਣ ਰੋਕ ਸਕਦਾ ਹੈ। ਰੋਕ ਸਕਦਾ ਹੈ ਕੋਈ? ਇਸ ਕਰਕੇ ਮੈ ਪੁੱਛਿਆ..ਤੇਰੇ ਮਨ ਦੇ ਅੰਦਰ ਵੀ ਐਦਾਂ ਨਹੀ ਹੁੰਦਾ ਕਿ ਉਥੇ ਜਾਵਾਂ...? ਇੱਕ ਲੰਬਾ ਸਾਹ..ਇੱਕ ਲੰਬੀ ਚੁੱਪ।...ਮੈਨਾ ਬਾਈ। ਇਹ ਨਹੀ ਹੋਏਗਾ ਹੁਣ। ਮੈਨੂੰ ਪਤਾ ਹੈ। ਜੇਕਰ ਹੋ ਸਕਦਾ...ਇੱਕ ਵਾਰੀ ਮੈਂ ਉਥੇ ਜਾਂਦੀ। ਬਾਪੂ ਦੇ ਪੈਰਾਂ ਉਪਰ...ਇੱਕ ਵਾਰੀ ਸਿਰ ਲਾਉਂਦੀ। ਕਹਿੰਦੀ...ਮੈਂ ਬਹੁਤ ਖ਼ਰਾਬ ਹਾਂ...ਮੈਂ ਪਾਪ ਕੀਤਾ ਹੈ...ਮੈਨੂੰ...ਮੈਨੂੰ ਮਾਫ਼ੀ ਦੇ ਦਿਉ। ਤੁਹਾਡੀ ਕੁੜੀ ਹੋਣ ਦੇ ਲਾਇਕ ਮੈਂ ਨਹੀਂ। ਮਾਂ ਦੇ ਪੈਰਾਂ 'ਤੇ ਸਿਰ ਰੱਖ ਕੇ ਕਹਿੰਦੀ..ਮੈਨੂੰ ਕੁਝ ਨਹੀਂ ਚਾਹੀਦਾ। ਜਿੰਦਾ ਰਹਾਂ ਜਾਂ ਮਰ ਜਾਵਾਂ...ਮੈਨੂੰ ਮਾਫ਼ ਕਰ ਦੇ ਮਾਂ! ਤੂੰ ਮੈਨੂੰ ਬਹੁਤ ਚੰਗੀਆਂ ਚੰਗੀਆਂ ਗੱਲਾਂ ਸਿਖਾਈਆਂ। ਪਰ ਮੈਂ ਸਭ ਭੁੱਲ ਕੇ ਪਾਪ ਕੀਤਾ ਹੈ। ਹੁਣ ਕੁਝ ਨਹੀਂ ਮੰਗਦੀ ਮੈਂ...ਕੁਝ ਨਹੀਂ...।

ਆ ਗਏ ਨੇ ਸੀਖਾਂ ਦੇ ਦਰਵਾਜ਼ੇ ਦੇ ਕੋਲ। ਕੌਣ ਹੈ? ਪਤਾ ਨਹੀਂ। ਇੱਕ ਕਾਂਸਟੇਬਲ ਆਵਾਜ਼ ਦੇ ਰਿਹਾ ਹੈ।...ਮੈਨਾਬਾਈ? ਪੋਪਟ...। ਮੈਨਾਬਾਈ ਪੋਪਟ। ਪੰਜਾਂ ਕੋਠੜੀਆਂ ਵਿਚ ਖਾਮੋਸ਼ੀ। ਇੱਕ ਹੋਰ ਆਵਾਜ਼ ਇਕ ਦੂਸਰੇ ਤੋਂ ਪੁੱਛਦੀਆਂ ਨੇ...ਮੈਨਾਬਾਈ? ਕੌਣ ਹੈ ਮੈਨਾਬਾਈ?

ਇੱਕ ਕਮਰੇ ਵਿਚ...ਬਸ਼ੀਰਨ ਕਹਿੰਦੀ ਹੈ, ਨੂਰਨ ਨੂੰ...ਮੈਨਾ ਨੂੰ ਬੁਲਾ ਰਿਹਾ ਹੈ ਹੌਲਦਾਰ। ਜਾ ਕਹਿ ਦੇ ਉਹਨੂੰ।

ਹੱਟ। ਮੈਂ ਨਹੀਂ ਗੱਲ ਕਰਦੀ ਉਹਦੇ ਨਾਲ। ਚੀਕਦੀ ਹੈ ਸ਼ਾਂਤੀ...ਮੈਨਾ। ਏ ਮੈਨਾ! ਹੌਲਦਾਰ ਬੁਲਾ ਰਿਹਾ ਹੈ ਤੈਨੂੰ...। ਤ੍ਰਾਹ ਕੇ ਉਠ ਬੈਠਦੀ ਹੈ।...ਕੌਣ? ਕੌਣ ਬੁਲਾ ਰਿਹਾ ਹੈ ਮੈਨੂੰ? ਹੌਲਦਾਰ? ਕਾਹਦੇ ਲਈ?

ਨਿਕਲ ਆਉਂਦੀ ਹੈ ਕੋਠੜੀ ਵਿਚੋਂ। ਲੰਮਾ ਵਰਾਂਡਾ। ਦੂਸਰੇ ਸਿਰੇ 'ਤੇ ਦਰਵਾਜ਼ੇ ਦੀਆਂ ਸੀਖਾਂ ਨੂੰ ਫੜ੍ਹ ਕੇ...ਖੜਾ ਹੈ ਪੋਪਟ। ਹੋਰ ਕੌਣ, ਰਾਜੂ ਵੀ। ਫੇਰ ਆਵਾਜ਼ ਹੌਲਦਾਰ ਦੀ ...ਮੈਨਾ?

ਹੌਲੀ-ਹੌਲੀ ਤੁਰਦੀ ਹੈ ਮੈਨਾ। ਖੜੀ ਹੋ ਜਾਂਦੀ ਹੈ ਸੀਖਾਂ ਦੇ ਇਸ ਪਾਰ। ਚਲਾ ਗਿਆ ਹੌਲਦਾਰ।...ਤੇ ਚੁੱਪ ਖੜੇ ਹਨ ਦੋਵੇਂ। ਸਿਰਫ਼ ਮੋਟਰਾਂ ਦੀ ਆਵਾਜ਼ ਸੁਣਾਈ ਦਿੰਦੀ ਹੈ। ਕਿਉਂ ਆਇਆ ਹੈਂ, ਇਥੇ?

ਚੁੱਪਚਾਪ ਖੜਾ ਹੈ, ਪੋਪਟ। ਸਿਰਫ਼ ਰਾਜੂ ਬੋਲਦਾ ਹੈ...ਤੈਨੂੰ ਲੈ ਜਾਣ ਲਈ ਆਇਆ ਹਾਂ ਮਾਂ।

ਬਹੁਤ ਹੌਲੀ-ਹੌਲੀ ਬੋਲਦੀ ਹੈ ਮੈਨਾ। ..ਕਾਹਦੇ ਲਈ ਜਾਏਂਗਾ ਉਥੇ? ਭੁੱਖਾ ਮਾਰਨ ਲਈ? ਮੇਰੀ ਜਾਨ ਲੈਣ ਲਈ ?

ਭੁੱਖਾ ਮਾਰਨ ਲਈ ? ਮੇਰੀ ਜਾਨ ਲੈਣ ਲਈ?

ਬਹੁਤ ਹੌਲੀ-ਹੌਲੀ ਬੋਲਦਾ ਹੈ, ਪੋਪਟ।..ਪੰਜ ਵਾਰੀ ਗਿਆ ਹਾਜ਼ੀ ਸੇਠ ਦੇ ਕਾਰਕੁਨ ਕੋਲ। ਹੱਥ ਜੋੜੇ..ਪੈਰ ਫੜ੍ਹੇ। ਤਦ ਭੇਜਿਆ ਉਹਨੇ ਆਪਣਾ ਆਦਮੀ। ਉਹਦੇ ਆਦਮੀ ਨੂੰ ਲੈ ਕੇ ਇਥੇ ਆਇਆ ਹਾ ਮੈਂ। ਉਹਦੀ ਗੱਲ ਮੰਨਦੇ ਨੇ ਇਥੋਂ ਦੇ ਸਾਹਿਬ ਲੋਕ। ਉਹਦੇ ਕਹਿਣ 'ਤੇ ਤੇਰੇ ਨਾਲ ਗੱਲ ਕਰਨ ਦੀ ਪਰਵਾਨਗੀ ਮਿਲੀ ਹੈ...।

ਬਹੁਤ ਹੌਲੀ ਬੋਲਦੀ ਹੈ। ਮੈਨਾ..ਜਿੰਦਾ ਆਪਣੇ ਆਪ ਨਾਲ।..ਮੈ ਇਥੇ ਹੀ ਰਹਾਂਗੀ ਕਿਤੇ ਹੋਰ ਨਹੀਂ ਜਾਵਾਂਗੀ।

ਨਹੀਂ। ਮੈਂ ਤੈਨੂੰ ਇਥੇ ਨਹੀ ਰਹਿਣ ਦਿਆਂਗਾ।

ਤੂੰ ਨਹੀ ਰਹਿਣ ਦਏਂਗਾ? ਤੂੰ ਹੁੰਦਾ ਕੌਣ ਹੈਂ? ਨਹੀ ਜਾਣਾ ਮੈ। ਇਥੇ ਹੀ ਰਹਾਂਗੀ। ਨਹੀਂ ਮੈਂ ਕਹਿ ਦਿੱਤਾ ਹੈ ਸਾਹਿਬ ਲੋਕਾਂ ਨੂੰ ਅਸੀਂ ਗਰੀਬ ਹਾਂ...ਪਰ ਸ਼ਰੀਫ਼ ਲੋਕ ਹਾਂ। ਮੇਰੀ ਘਰਵਾਲੀ ਰੰਡੀ ਨਹੀਂ...ਸ਼ਰੀਫ਼ ਔਰਤ ਹੈ। ਹਾਜੀ ਸੇਠ ਦੇ ਕਾਰਕੁਨ ਦੇ ਆਦਮੀ ਨੇ ਵੀ ਇਹੀ ਕਿਹਾ...ਕਿ ਤੁਸੀਂ ਉਹਨੂੰ ਗਲਤੀ ਨਾਲ ਫੜ੍ਹਿਆ ਹੈ...।

ਤੇਰੇ ਕਹਿਣ ਨਾਲ ਕੀ ਹੁੰਦਾ ਹੈ। ਮੈਂ ਰੰਡੀ ਹਾਂ ਸਭ ਨੂੰ ਪਤਾ ਹੈ। ਮੈਂ ਆਪ ਕਹਿੰਦੀ ਹਾਂ...ਮੈ ਰੰਡੀ ਹਾਂ।...ਤੇ ਤੂੰ...ਮੇਰਾ ਆਦਮੀ ਹੋ ਕੇ ਮੇਰੇ ਕੋਲੋ ਇਹੋ ਜਿਹਾ ਕੰਮ ਕਰਵਾਂਦਾ ਹੈਂ... ਮੇਰੀ ਕਮਾਈ ਖਾਂਦਾ ਹੈਂ..।

ਚੁੱਪਚਾਪ ਖੜਾ ਰਹਿੰਦਾ ਹੈ।...ਮੈਂ ਸੋਚ ਲਿਆ, ਮੈਨਾ ! ਅਸੀਂ ਇਥੇ ਨਹੀਂ ਰਹਾਂਗੇ। ਇਥੋਂ ਚਲੇ ਜਾਵਾਂਗੇ। ਤੂੰ ਮੈਨੂੰ ਇਕ ਮੌਕਾ ਦੇ। ਸਿਰਫ਼ ਇਕ ਚਾਨਸ ਹੋਰ...।

ਹੁਣ ਚਾਨਸ ਹੀ ਚਾਨਸ ਨੇ ਤੇਰੇ ਕੋਲ...ਜਿੰਨੇ ਚਾਹੀਦੇ ਨੇ ਲੈ। ਮੈਂ ਨਹੀਂ ਆਵਾਂਗੀ ਵਾਪਿਸ...।

ਇਕਟਕ ਦੇਖਦਾ ਰਹਿੰਦਾ ਹੈ ਮੈਨਾ ਦੇ ਚਿਹਰੇ ਨੂੰ। ਪਰ ਮੈਨਾ ਨਹੀਂ ਦੇਖਦੀ ਉਹਦੇ ਵਲ। ਮੋਟਰਾਂ ਦੀ ਆਵਾਜ਼...ਰੁਕਦੀ ਹੈ...ਤੇਜ਼ ਹੋ ਜਾਂਦੀ ਹੈ। ਤਦ ਅਚਾਨਕ ਬੋਲਣ ਲੱਗਦਾ ਹੈ, ਪੋਪਟ।...ਦੇਖ! ਏਨੀ ਨਫ਼ਰਤ ਨਾ ਕਰ ਮੇਰੇ ਨਾਲ। ਮੈਂ ਕਬੂਲ ਕਰਦਾ ਹਾਂ...ਮੈਂ ਗੁਨਾਹ ਕੀਤਾ ਹੈ...ਤੇਰੇ ਕੋਲੋਂ ਵੀ ਕਰਵਾਇਆ ਹੈ। ਪਰ ਆਪਣੇ ਲਈ ਨਹੀਂ...ਸਮਝੀਂ? ਮੈਂ ਇਹ ਸੋਚਿਆ ਕਿ ਥੋੜ੍ਹੀ ਦੇਰ ਦੀ ਗੱਲ ਹੈ...ਪਿੱਛੋਂ ਤੈਨੂੰ ਇਉਂ ਰੱਖਾਂਗਾ ਕਿ ਜਿਸ ਤਰ੍ਹਾਂ ਹਾਜੀ ਸੇਠ ਦੀ ਔਰਤ ਵੀ ਨਹੀਂ ਰਹਿੰਦੀ ਹੋਣੀ। ਤੈਨੂੰ ਵੀ ਤੇ ਰਾਜੂ ਨੂੰ ਵੀ। ਮੈਂ ਭੁੱਖਾ ਰਹਾਂ ਤਾਂ ਵੀ ਕੋਈ ਪਰਵਾਹ ਨਹੀਂ। ਇਹ ਮਾਦਰਚੋਦ ਟਾਈਮ...ਕਦੋਂ ਦਾ ਰਾਹ ਦੇਖਦਾ ਹਾਂ...ਆਉਂਦਾ ਹੀ ਨਹੀਂ। ਕਿਸਮਤ ਗਾਂਡੂ ਹੈ ਮੇਰੀ...ਹੋਰ ਕੋਈ ਗੱਲ ਨਹੀਂ।

ਸੀਖਾਂ ਵਿਚੋਂ ਕੱਢ ਕੇ ਹੱਥ ਫੇਰਦੀ ਹੈ, ਰਾਜੂ ਦੇ ਵਾਲਾਂ ਵਿਚ। ਬੋਲੀ ਜਾਂਦੀ ਹੈ। ...ਤੂੰ ਆਪਣੇ ਟੈਮ ਦਾ ਰਸਤਾ ਦੇਖਦਾ ਰਹਿ...ਇਥੇ ਮੇਰੀ ਪੂਰੀ ਜ਼ਿੰਦਗੀ ਖਤਮ ਹੋ ਜਾਏਗੀ। ਮੇਰੇ ਮਰਨ ਤੋ ਬਾਅਦ ਆਏਗਾ ਤੇਰਾ ਟੈਮ। ਆਏਗਾ ਕਿ ਨਹੀਂ ਆਏਗਾ...ਕੀਹਨੂੰ ਪਤਾ ਹੈ...।

ਹੁਣ ਫੇਰ ਦੇਖਦਾ ਰਹਿੰਦਾ ਹੈ ਉਸੇ ਤਰ੍ਹਾਂ। ਨਾ ਹਿਲਦਾ ਹੈ..ਨਾ ਆਵਾਜ਼ ਨਿਕਲਦੀ ਹੈ ਮੂੰਹ ਵਿਚੋ। ਠੀਕ ਕਹਿੰਦੀ ਹੈ...ਆਏਗਾ ਵੀ ਕਿ ਨਹੀਂ? ਪੱਕਾ ਭਰੋਸਾ ਸੀ ਹੁਣ ਤਕ...ਜ਼ਰੂਰ ਆਏਗਾ। ਇਕ ਨਾ ਇਕ ਦਿਨ ਕਿਸਮਤ ਸਾਥ ਦਵੇਗੀ...ਚਾਨਸ ਲੱਗੇਗਾ। ਹੁਣ...ਆਵਾਜ਼ਾ ਹੁੰਦੀਆਂ ਜਾ ਰਹੀਆਂ ਨੇ ਖ਼ਾਮੋਸ਼। ਸੁਣਨ ਦੀ ਕੋਸ਼ਿਸ਼ ਕਰਦਾ ਹੈ...ਦੂਰ ਦੂਰ ਤਕ ਕੁਝ ਨਹੀਂ। ਇਸ ਲਈ ਖ਼ਾਮੋਸ਼ ਹੈ। ਦੇਖਦਾ ਰਹਿੰਦਾ ਹੈ ਮੈਨਾ ਦੇ ਚਿਹਰੇ ਵਲ..ਜਿਥੇ ਕੁਝ ਨਹੀਂ ਹੈ...ਇੱਕ ਨਫ਼ਰਤ ਤੋਂ ਸਿਵਾ। ਕੀਹਦੇ ਲਈ...ਪਤਾ ਨਹੀਂ। ਹੱਥ ਫੇਰ ਜਾਂਦੀ ਹੈ ਸੀਖਾਂ ਦੇ ਪਾਰ...ਰਾਜੂ ਦੇ ਸਿਰ ਤੇ। ਬਹੁਤ ਖ਼ੁਸ਼ ਹੈ ਰਾਜੂ।

ਮਾਂ! ਮਮਦ ਹੈ ਨਾ...ਰੇਲਗੱਡੀ ਵਿਚ ਬੈਠ ਕੇ ਗਿਆ ਸੀ..ਬਹੁਤ ਦੂਰ । ਉਹ ਕਹਿੰਦਾ ਸੀ, ਉਥੇ ਪੈਸੇ ਮਿਲਦੇ ਨੇ...ਤੇ ਬਹੁਤ ਖਾਣਾ ਮਿਲਦਾ ਹੈ। ਬਹੁਤ ਵਧੀਆ ਖਾਣਾ...ਬਹੁਤ ਦੂਰ...। ਚੁੱਪ ਹਨ ਦੋਵੇਂ। ਚੁੱਪ ਨੇ ਸਭ ਲੋਕ।

ਮੈਨੂੰ ਵੀ ਮਾਂ... ਮੰਮਦ ਕਹਿੰਦਾ ਸੀ ਉਥੇ ਚਲਣ ਲਈ। ਕਹਿੰਦਾ ਸੀ ਕਿ ਉਥੇ ਸਭ ਕੁਝ ਮਿਲੇਗਾ। ਸੁਣਦੀ ਹੈਂ ਨਾ ਮਾਂ? ਉਥੇ ਸਭ ਕੁਝ ਮਿਲੇਗਾ। ਪਰ ਬਹੁਤ ਦੂਰ ਜਾਣਾ ਪੈਂਦਾ ਹੈ, ਉਥੇ। ਮੈਂ ਜਾਵਾਂ ਮਾਂ, ਸੁਣੀ ਜਾਂਦੀ ਹੈ ਮਾਂ...ਬੋਲਦੀ ਕੁਝ ਨਹੀਂ। ਸਿਰਫ਼ ਇੱਕ ਸਵਾਲ।...ਪੁਲ ਦੀ ਬਨੇਰੇ ਦੇ ਉਪਰ...।

ਕਿਉਂ? ਉਥੇ ਕਿਉਂ ਸੁੱਤਾ ਸੀ?

ਅਤੇ ਖ਼ੁਸ਼ ਹੈ, ਰਾਜੂ।...ਸਾਨੂੰ ਵੀ...ਬਹੁਤ ਵਧੀਆ ਖਾਣਾ ਮਿਲਿਆ ਮਾਂ! ਮੈਨੂੰ...ਮਮਦ ਨੂੰ...ਗਨਿਆ...ਗੋਪੂ ਸਭ ਨੂੰ।...ਚਿਸ਼ਤੀ ਬਾਬਾ ਦੀ ਦਰਗਾਹ ਹੈ ਨਾ...ਉਥੇ ਸਭ ਨੂੰ ਖਾਣਾ ਖਵਾਇਆ। ਪਾਓ ਤੇ ਕੀਮਾ...ਸਭ ਲੋਕਾਂ ਨੂੰ। ਬਹੁਤ ਸਾਰੇ ਲੋਕ ਸੀ ਉਥੇ...।

ਫੇਰ ਨਾਰਾਜ਼ਗੀ।...ਉਨ੍ਹਾਂ ਕੋਹੜੀਆਂ ਦੇ ਨਾਲ ਤੂੰ ਖਾਣਾ ਖਾਧਾ, ਨਹੀਂ ਕੀ? ਮੈਂ ਮਨ੍ਹਾ ਕੀਤਾ ਸੀ ਨਾ ਤੈਨੂੰ ?

ਪਰ ਉਥੇ ਪਾਓ ਤੇ ਕੀਮਾ ਦਿੱਤਾ ਸੀ ਨਾ।

ਪਾਓ ਕੀਮਾ ਨਹੀਂ...ਮੁਰਗਾ ਖਵਾਉਣਗੇ। ਪਰ ਕੀ ਕਿਹਾ ਸੀ ਮੈਂ, ਤੈਨੂੰ...ਕੋਹੜੀਆਂ ਦੇ ਕੋਲ ਨਹੀਂ ਜਾਣਾ। ਕਿਹਾ ਸੀ ਕਿ ਨਹੀਂ?

ਬੁਰਾ ਲਗਦਾ ਹੈ। ਰਾਜੂ ਨੂੰ।...ਅਸੀਂ ਭੁੱਖੇ ਹੋਵਾਂਗੇ ਤਾਂ ਪਿੱਛੋਂ ਕੀ ਕਰਾਂਗੇ?

ਚੀਕਦੀ ਹੈ ਮੈਨਾ...ਦਰਿਆ ਵਿਚ ਡੁੱਬ ਕੇ ਮਰੋ। ਸਾਲਾ. .ਕਮੀਨ ਚੋਦ...।

ਸੀਖਾਂ ਦੇ ਵਿਚੋਂ ਖਿਚ ਲੈਂਦੀ ਹੈ, ਹੱਥ। ਵਾਪਿਸ ਤੁਰ ਪੈਂਦੀ ਹੈ ਮੈਨਾ ਸੀਖਾਂ ਦੇ ਦਰਵਾਜ਼ੇ ਤੇ। ਚਲਾ ਗਿਆ ਦੂਰ ਤਕ ਲੰਬਾ ਪਤਲਾ ਵਰਾਂਡਾ। ਦੂਰ ਤਕ ਦਿਖਾਈ ਦਿੰਦੀ ਹੈ, ਮੈਨੂੰ। ਅਚਾਨਕ ਆਵਾਜ ਦਿੰਦਾ ਹੈ, ਪੋਪਟ...ਮੈਨਾ...ਓ ਮੈਨਾ! ਸੁਣ ਤਾਂ ਸਈ. । ਉਥੇ ਹੀ ਘੁੰਮ ਕੇ ਜਵਾਬ ਦਿੰਦੀ ਹੈ...ਨਹੀਂ ਸੁਣਨਾ ਮੈਂ ਕੁਝ ਵੀ।

ਸਿਰਫ਼ ਇੱਕ ਮਿੰਟ। ਬੱਸ ਇਕ ਗੱਲ ਕਰਨੀ ਹੈ, ਤੇਰੇ ਨਾਲ. .।

ਸੋਚਦੀ ਹੈ ਕੁਝ...ਫੇਰ ਵਾਪਿਸ ਆ ਜਾਦੀ ਹੈ।. ਕੀ ਕਹਿਣਾ ਹੈ ?

ਪਰ.. ਉਸੇ ਤਰ੍ਹਾਂ ਚੁੱਪਚਾਪ ਖੜਾ ਹੈ। ਪੋਪਟ।

ਦੱਸ ਨਾ! ਕੀ ਦੱਸਣਾ ਹੈ?

ਕੁਝ ਨਹੀਂ।

ਤੇ ਫੇਰ ਕਿਉਂ ਬੁਲਾਇਆ ਮੈਨੂੰ,

ਸਿਰਫ਼ ਇਹ ਕਹਿਣ ਲਈ ਕਿ ਇੱਕ ਚਾਂਨਸ ਹੋਰ ਚਾਹੀਦਾ ਹੈ ਮੈਨੂੰ।

ਉਸ ਦੇ ਬਾਅਦ ਤੂੰ ਜੋ ਕਹੇਂਗਾ.. ਮੈ ਉਹੀ ਕਰਾਂਗਾ।

ਅੱਖਾ ਵਿਚੋਂ ਜਿਵੇ ਨਿਕਲਣ ਲਗਦੀ ਹੈ ਅੱਗ। ਕਹਿੰਦੀ ਜਾਂਦੀ ਹੈ ਕੁਝ..ਨਹੀਂ ਕਹਿ ਸਕਦੀ। ਦੇਖਦੀ ਰਹਿੰਦੀ ਹੈ ਸਿਰਫ਼।. .ਸਾਲਾ ਗਾਂਡੂ, ਮਾਦਰਚੋਦ! ਮੈਨੂੰ ਰਸਤੇ ਵਿਚ ਬਿਠਾ ਦਿੱਤਾ। ਮੁੰਡੇ ਨੂੰ ਮੰਗਤਾ ਤੇ ਕੋੜ੍ਹੀ ਬਣਾ ਦਏਗਾ। ਤੇ ਹਾਲੇ ਵੀ ਤੂੰ ਚਾਨਸ ਮੰਗਦਾ ਹੈ! ਤੇਰੀ ਮਾਂ ਦੀ ਵਿਚ ਪਾ ਤੇਰਾ ਚਾਨਸ। ਭੜਵੀ ਦਾ...।

ਤੁਰ ਪੈਂਦੀ ਹੈ ਤੇਜੀ ਨਾਲ ਘੁੰਮ ਕੇ। ਹੱਥਾਂ ਵਿਚ ਸੀਖਾ...ਦੂਰ ਤਕ ਦੇਖਦਾ ਰਹਿ ਜਾਂਦਾ ਹੈ, ਪੋਪਟ।...

ਨਵੀਂ ਕੁੜੀ ਦੀ ਆਵਾਜ. ਕਿਉਂ...ਕੀ ਹੋਇਆ ਮੈਨਾਬਾਈ?

ਕੀ ਹੋਇਆ?

ਸਿਰ ਪਿੱਟ ਲੈਂਦੀ ਹੈ, ਮੈਨਾ।...ਹੋਣਾ ਕੀ ਹੈ! ਇਹ ਗਾਂਡੂ ਮੇਰਾ ਖੂਨ ਪੀ ਗਿਆ...ਪਰ ਹਾਲੇ ਵੀ ਇਹਨੂੰ ਚੈਨ ਨਹੀਂ। ਮੇਰੀ ਜਾਨ ਚਾਹੀਦੀ ਹੈ ਇਹਨੂੰ...। ਚੀਕ ਰਹੀ ਹੈ ਕੋਲਾਬਾ ਦੀ ਘਰਵਾਲੀ...ਮਾਈ...ਮਾਈ। ਕਿਸ ਤਰ੍ਹਾਂ ਦੀਆਂ ਔਰਤਾਂ ਹੋ ਤੁਸੀ ਲੋਕ। ਮੈਂ ਕੱਲ੍ਹ ਸੋਪ ਲਿਆਈ। ਅੱਜ ਐਨਾ ਬਾਰੀਕ ਕਿਦਾਂ ਹੋ ਗਿਆ? ਮੇਰਾ ਆਇਲ ਖ਼ਤਮ...ਮੇਰਾ ਪਾਊਡਰ ਖ਼ਤਮ...ਮੇਰਾ ਬਰੋਜ਼ੀਅਰ...ਮੇਰਾ ਪੇਟੀਕੋਟ...। ਲੈਲਾ ਲੇਟੀ ਹੈ ਚੁੱਪਚਾਪ। ਕਾਲੀ ਕੁੜੀ ਸਾਥ ਨਹੀਂ ਛੱਡਦੀ। ਬੈਠੀ ਹੈ ਉਥੇ...ਮਾਰੀ ਜਾਂਦੀ ਹੈ ਕੀੜੇ। ਦੇਖੀ ਜਾਂਦੀ ਹੈ ਦੀਵਾਰ ਵਲ...

ਇੱਕਟਕ। ਹੱਸਦੀ ਹੈ ਲੈਲਾ। ...ਤੂੰ ਮੈਨੂੰ ਹੁਣ ਤਕ ਨਹੀਂ ਦੱਸਿਆ ਕਿ ਕਾਹਦੀ ਚੋਰੀ ਕੀਤੀ ਤੂੰ...ਤੇ ਬਾਬੂ ਭਾਈ ਕੌਣ ਹੈ ਤੇਰਾ,

ਇਕ ਤਿਰਛੀ ਮੁਸਕਰਾਹਟ ਆ ਜਾਂਦੀ ਹੈ। ਕਾਲੀ ਕੁੜੀ...ਹੱਸ ਰਹੀ ਹੈ...ਜਾਂ ਰੋ ਰਹੀ ਹੈ...ਤੂੰ ਚੋਰੀ ਕੀ ਗੱਲ ਪੁੱਛਦੀ ਹੈ, ਲੈਲਾਬਾਈ? ਅਸੀਂ ਕੀ ਵੱਡੀ ਚੋਰੀ ਕਰਾਂਗੇ। ਏਧਰ ਉਧਰ ਛੋਟਾ ਮੋਟਾ ਕੁਝ ਮਿਲ ਗਿਆ ਤਾਂ ਲੈ ਲਿਆ...ਹੋਰ ਕੀ !

ਛੋਟਾ...ਮੋਟਾ ! ...ਫੇਰ ਹੱਸਦੀ ਹੈ, ਲੈਲਾ।...ਛੋਟਾ ਮੋਟਾ ਕੀ ?

ਕਿਸੇ ਦੀ ਸ਼ਰਟ...ਲਹਿੰਗਾ...ਧੋਤੀ...ਬਨੈਣ...ਬਾਹਰ ਕਿਤੇ ਵੀ ਸੁੱਕਦਾ ਹੋਏ...ਮੌਕਾ ਮਿਲੇਗਾ ਤਾਂ ਮੈਂ ਚੁੱਕ ਲਵਾਂਗੀ। ਲੈ ਜਾ ਕੇ ਦੇ ਦਿਆਂਗੀ ਬਾਬੂ ਭਾਈ ਨੂੰ। ਬਸ। ਬਾਬੂ ਭਾਈ ਜੋ ਠੀਕ ਸਮਝੇਗਾ ਦੇ ਦਏਗਾ ਮੈਨੂੰ। ਇੱਕ ਵਕਤ ਦਾ ਖਾਣਾ ਵੀ ਮਿਲੇ ਤਾਂ ਬਹੁਤ ਹੈ। ਜ਼ਿਆਦਾ ਕੀ ਕਰਨਾ...।

ਅਤੇ ਲੈਲਾ ਦਾ ਹਾਸਾ ਰੁਕ ਜਾਂਦਾ ਹੈ ਅਚਾਨਕ।...ਬਸ। ਸਿਰਫ਼ ਇਕ ਵਕਤ ਦਾ ਖਾਣਾ ਦਿੰਦਾ ਸੀ ਬਾਬੂ ਭਾਈ ? ਹੋਰ ਕੁਝ ਨਹੀਂ ?

ਹੁਣ ਕਾਲੀ ਕੁੜੀ ਹੱਸਦੀ ਹੈ, ਬਨਾਵਟੀ ਹਾਸਾ।...ਹੋਰ ਕੁਝ ਨਹੀਂ ਚਾਹੀਦਾ।...ਪਰ ਕਦੀ ਕਦੀ ਅਜਿਹਾ ਵੀ ਮੌਕਾ ਆਉਂਦਾ ਕਿ ਉਹ ਵੀ ਨਹੀਂ ਮਿਲਦਾ..। ਹੱਸਦੀ ਹੈ, ਲੈਲਾ।...ਮੈ ਸਮਝਿਆ ਸੀ ਕਿ ਬਾਬੂ ਭਾਈ ਤੇਰਾ ਮਰਦ ਹੈ...ਇਸ ਕਰਕੇ ਬੁਲਾ ਰਹੀਂ ਹੈਂ ਤੂੰ ਉਹਨੂੰ।

ਕਾਲੀਆਂ ਅੱਖਾਂ ਵਿਚ ਛਾ ਜਾਂਦਾ ਹੈ ਇਕ ਕਾਲਾ ਬੱਦਲ।...ਮਰਦ ਨਹੀਂ ਤਾ ਕੀ...ਆਉਂਦਾ ਤਾਂ ਹੈ ਮੇਰੇ ਕੋਲ।

ਸੌਣ ਲਈ?

ਨਹੀਂ ਤਾਂ ਹੋਰ ਕੀ?

ਤੇ ਖਾਣਾ ਵੀ ਨਹੀਂ ਦਿੰਦਾ ਦੋ ਵਕਤ ਦਾ ?...

ਕਮਜ਼ੋਰ ਪਤਲੀ ਔਰਤ...ਘੁੰਮ ਰਹੀ ਹੈ ਕੋਠੜੀਆਂ ਵਿਚ। ਪੁੱਛ ਰਹੀ ਹੈ ਹਰ ਕਿਸੇ ਕੋਲੋਂ...ਕੀ ਟੈਮ ਹੋਇਆ ਹੋਏਗਾ ?

ਕੋਈ ਨਹੀਂ ਦੱਸ ਸਕਦਾ।

ਦੂਸਰੀ ਕੋਠੜੀ ਵਿਚ ਵੀ ਸਭ ਖਾਮੋਸ਼। ਤੀਸਰੀ ਕੋਠੜੀ ਵਿਚੋਂ ਕੋਈ ਦਿੰਦਾ ਹੈ ਆਵਾਜ਼...ਕੀ ਚਾਹੀਦਾ ਹੈ ਤੈਨੂੰ? ਆ ਆ ਇੱਧਰ..।

ਟੈਮ ! ਟੈਮ ਪੁੱਛਦੀ ਹਾਂ ਮੈਂ !

ਟੈਮ !... ਗੂੰਜ ਜਾਂਦੀ ਹਾਸੇ ਦੀ ਆਵਾਜ਼।...ਇਥੇ ਵੀ ਟੈਮ ? ਬਾਹਰ ਵੀ ਟੈਮ...ਤੇ ਅੰਦਰ ਵੀ ਟੈਮ ?

ਫੇਰ ਹਾਸਾ।...ਟੈਮ ਨੇ ਸਾਨੂੰ ਫੜ੍ਹ ਕੇ ਅੰਦਰ ਭੇਜ ਦਿੱਤਾ। ਹੁਣ ਤੂੰ ਟੈਮ ਨੂੰ ਵੀ ਫੜ੍ਹ ਕੇ ਅੰਦਰ ਲਿਆ ਰਹੀਂ ਹੈਂ ਕੀ ?

ਏ ! ਟੈਮ ਨੂੰ ਓਧਰ ਰੱਖ...ਲਾਕਅੱਪ ਦੇ ਬਾਹਰ। ਨਹੀਂ ਚਾਹੀਦਾ ਅੰਦਰ। ਪਰ ਪਰੇਸ਼ਾਨ ਹੈ ਪਤਲੀ ਔਰਤ। ਤੁਰ ਪੈਂਦੀ ਹੈ ਅਗਲੀ ਕੋਠੜੀ ਵਲ।...ਤੈਨੂੰ ਪਤਾ ਹੈ...ਕੀ ਟੈਮ ਹੋਇਆ ਹੋਏਗਾ?

ਹੱਸਦੀ ਹੈ ਲੈਲਾ।...ਹਾਂ ਪਤਾ ਹੈ ਮੈਨੂੰ। ਏਧਰ ਆ...ਦੱਸਦੀ ਹਾਂ ਮੈਂ...ਆ ਜਾਂਦੀ ਹੈ।

ਬੈਠ ਜਾ ਨਾ।

ਬੈਠ ਜਾਂਦੀ ਹੈ।

ਕੀ ਨਾਂ ਹੈ, ਤੇਰਾ?

ਮੇਰਾ ਨਾਂ? ਕੱਲ੍ਹ ਸਵੇਰੇ ਦੱਸਿਆ...ਸ਼ਾਮੀਂ ਦੱਸਿਆ. .ਅੱਜ ਸਵੇਰੇ ਦੱਸਿਆ...।

ਹਾਂ-ਹਾਂ! ਯਾਦ ਆ ਗਿਆ ਮੈਨੂੰ। ਤੂੰ ਭੱਤੇ ਵਾਲੇ ਨੂੰ ਪੋਸਟਕਾਰਡ ਲਈ ਕਿਹਾ ਸੀ ਨਾ? ਹਾਂ!

ਕਾਹਦੇ ਲਈ ਤੂੰ ਟੈਮ ਪੁੱਛਦੀ ਹੈਂ, ਰੋਜ-ਰੋਜ...ਸਵੇਰੇ ਸ਼ਾਮ?

ਭੱਤੇ ਵਾਲੇ ਲਈ। ਹਰ ਰੋਜ਼ ਕਾਰਡ ਲਿਆਉਣ ਲਈ ਕਹਿੰਦੀ ਹਾਂ...ਪਰ ਨਹੀਂ ਲਿਆਉਂਦਾ। ਅੱਜ ਕਹਿੰਦਾ ਸੀ ਕਿ ਜ਼ਰੂਰ ਲਿਆਏਗਾ...।

ਪਰ ਕਿਸ ਨੂੰ ਲਿਖੇਂਗੀ ਕਾਰਡ?

ਚੁੱਪ ਹੈ ਦੁਬਲੀ-ਪਤਲੀ ਔਰਤ।

ਆਪਣੇ ਮਰਦ ਨੂੰ ਲਿਖੇਂਗੀ, ਹੋਰ ਕਿਸ ਨੂੰ?

ਫੇਰ ਖ਼ਾਮੋਸੀ। . ਮੈਂ ਕੀ . ਲਿਖਾਂਗੀ ' ਮੈਨੂੰ ਲਿਖਣਾ ਕਿਥੇ ਆਉਂਦੈ'

ਤੇਰੇ ਵਰਗੇ ਕਿਸੇ ਨੂੰ ਕਹਾਂਗੀ ਲਿਖਣ ਲਈ ।

ਪਰ ਲਿਖਣਾ ਕੀਹਨੂੰ ਹੈ? ਤੇਰੇ ਮਰਦ ਨੂੰ?

ਮੇਰੇ ਵਰਗੀ ਔਰਤ ਦਾ ਮਰਦ ਹੁੰਦਾ ਹੈ ਕੋਈ? ਦੱਸ ਨਾ.. ਸਾਰੇ ਮਰਦ ਮੇਰੇ ਮਰਦ ਨੇ . ਪਰ ਕਹਿਣ ਨੂੰ. .ਕੋਈ ਆਪਣਾ ਮਰਦ ਨਹੀਂ ..।

ਲੈਲਾ ਦੇ ਹੱਥਾ 'ਤੇ ਰੀਂਘ ਰਿਹਾ ਹੈ, ਕੀੜਾ। ਫੜ੍ਹਦੀ ਹੈ ਕਾਲੀ ਕੁੜੀ ਤੇ ਮਾਰ ਦਿੰਦੀ ਹੈ। ਪੁੱਛਦੀ ਹੈ ਘੁੰਮ ਕੇ.. ਸੁਭੱਦਰਾ ਨਾ ਹੈ ਤੇਰਾ ਕਿ ਨਹੀਂ,

ਹਾ '

ਜਮਾਨਤ ਮਿਲ ਗਈ, ਤੈਨੂੰ ?

ਜਮਾਨਤ ਮਿਲ ਗਈ.. ਪਰ ਜਮਾਨਤ ਲੈਣ ਵਾਲਾ ਕੌਣ?

ਸੌ ਰੁਪਏ ਦੀ ਜਮਾਨਤ ਕੀਤੀ ਸਾਹਿਬ ਨੇ। ਅੱਠ ਦਿਨ ਹੋ ਗਏ ਇਥੇ। ਕੌਣ ਲਏਗੀ ਆਪਣੀ ਜ਼ਮਾਨਤ।

ਖਾਮੋਸ਼ੀ।.. ਮੇਰਾ ਵੀ ਏਹੀ ਹਾਲ ਹੈ। ਸੌ ਰੁਪਏ ਦੀ ਜ਼ਮਾਨਤ ਕੀਤੀ ਸਾਹਿਬ ਨੇ। ਦਸ ਦਿਨ ਹੋ ਗਏ. .।

ਖੁੱਲ੍ਹ ਗਿਆ ਸੀਖਾਂ ਵਾਲਾ ਦਰਵਾਜ਼ਾ। ਵਾਪਿਸ ਆ ਗਈਆਂ ਰਿਮਾਂਡ ਵਾਲੀਆਂ ਜਿਸ ਤਰ੍ਹਾਂ ਆਈਆਂ ਹੋਣ ਮੇਲਾ ਵੇਖ ਕੇ। ਚੌਦਾਂ ਦਿਨਾਂ ਵਿਚ ਇਕ ਵਾਰੀ...ਮੌਕਾ ਬਾਹਰ ਨਿਕਲਣ ਦਾ!... ਵਾਹ ਬਈ ਵਾਹ! ਸਾਲਾ ਮੈਨੂੰ ਧਮਕੀ ਦੇਣ ਲੱਗਾ। ਜਾ ਜਾ ਬਹੁਤ ਦੇਖੇ ਤੇਰੇ ਵਰਗੇ...।

ਗੰਗਾਬਾਈ...ਜਸੋਦਾ...ਅਨੇਟ...ਜੇਲ੍ਹ ਕਸਟੱਡੀ। ਬਾਕੀਆ ਨੂੰ ਇਕ ਇਕ ਰਿਮਾਂਡ। ਆਂਟੀ ਹੋ ਗਈ ਜ਼ਮਾਨਤ। ਨਫੀਸਾ ਦੀ ਜ਼ਮਾਨਤ...ਪੰਜ ਸੌ ਤੋਂ ਹੋ ਗਈ ਢਾਈ ਸੌ। ਕਿਸੇ ਦੀ ਸੌ ਕਿਸੇ ਦੀ ਦੋ ਸੌ। ਪਰ ਨਹੀਂ ਮਿਲਦੇ ਜ਼ਮਾਨਤਦਾਰ! ਸਾਰੀਆਂ ਪਈਆਂ ਨੇ ਤੇ ਗਾਲ੍ਹਾਂ ਕੱਢ

ਰਹੀਆਂ ਨੇ ਸਾਰਿਆਂ ਨੂੰ। ਕੋਈ ਕੰਮ ਨਹੀਂ ਆਉਂਦਾ। ਸਭ ਮਤਲਬੀ। ਇਨ੍ਹਾਂ ਦੀ ਮਾਂ-ਭੈਣ ਨੂੰ...।

ਫੇਰ ਸ਼ੁਰੂ ਹੋ ਗਿਆ ਹੈ ਸ਼ੋਰ। ਹਰ ਕੋਠੜੀ ਵਿਚ ਆਵਾਜ਼। ਕੁਝ ਸੁਣਾਈ ਨਹੀਂ ਦਿੰਦਾ। ਰੀਂਘਦੇ ਹੋਏ ਕੀੜੇ ਰੀਂਘੀ ਜਾਂਦੇ ਹਨ...ਰੀਂਘਦੇ ਰੀਂਘਦੇ ਮਰ ਜਾਂਦੇ ਹਨ। ਉਨ੍ਹਾਂ ਦਾ ਰੀਂਘਣਾ ਗਲਤ...ਉਨ੍ਹਾਂ ਦਾ ਕਟਣਾ ਸਹੀ। ਪਰੇਸ਼ਾਨ ਹੋ ਗਈ ਹੈ ਕਾਲੀ ਕੁੜੀ। ਪਰ ਸੁਭੱਦਰਾ ਹੁਣ ਵੀ ਸੋਚ ਰਹੀ ਹੈ ਟਾਈਮ ਦੇ ਬਾਰੇ ...। ਤੂੰ ਮੈਨੂੰ ਇਹ ਤਾਂ ਦੱਸਿਆ ਨਹੀਂ ਕਿ ਕੀ ਟੈਮ ਹੋਇਆ ਹੋਏਗਾ।

ਹਿਸਾਬ ਲਾਉਂਦੀ ਹੈ ਲੈਲਾ। ਇਹ ਲੋਕ ਕੋਰਟ 'ਤੇ ਆ ਗਈਆਂ ਨੇ। ਸਾਢੇ ਗਿਆਰਾਂ ਬਾਰਾਂ ਦਾ ਟੈਮ ਹੋਏਗਾ। ਇਕ ਡੇਢ ਘੰਟੇ ਵਿਚ ਆ ਜਾਏਗਾ ਤੇਰਾ ਭੱਤੇਵਾਲਾ। ਪਰ ਤੂੰ ਇਹ ਤੇ ਦੱਸਿਆ ਨਹੀਂ ਕਿ ਕਿਸ ਨੂੰ ਲਿਖੇਂਗੀ ਕਾਰਡ...।

ਜ਼ਮੀਨ ਵਲ ਦੇਖਦੀ ਹੈ, ਸੁਭੱਦਰਾ।...ਕੀ ਦੱਸਾਂ ਮੈਂ ! ਕੋਈ ਨਾਤਾ ਰਿਸ਼ਤਾ ਹੋਏ ਤਾਂ ਦੱਸਾਂ। ਇਥੇ ਤਾਂ ਕੁਝ ਵੀ ਨਹੀਂ।...ਇਕ ਆਦਮੀ ਇਕ ਦਿਨ ਆਇਆ। ਮੈਂ ਪਛਾਣਿਆ ਨਹੀਂ ਬੋਲਿਆ...ਸੁਭੱਦਰਾਬਾਈ। ਮੈਨੂੰ ਪਛਾਣਿਆਂ ? ਮੈਂ ਕਿਹਾ...ਨਹੀਂ ਭਰਾ ! ਮੈਂ ਤੈਨੂੰ ਨਹੀਂ ਪਛਾਣਿਆ। ਕੌਣ ਹੈਂ ਤੂੰ ? ਹੱਸਣ ਲੱਗਾ। ਬੋਲਿਆ...ਫੋਰਸ ਰੋਡ ਦੇ ਨਾਕੇ ਕੋਲ...ਪੁਲਿਸ ਦਾ ਛਾਪਾ ਪਿਆ...ਰਾਤ ਦੇ ਟੈਮ ਤੂੰ ਦੌੜ ਕੇ ਆਈ। ਆਈ ਕਿ ਨਹੀਂ? ਮੈਂ ਤੈਨੂੰ ਫੁੱਟਪਾਥ 'ਤੇ ਸੌਣ ਦੀ ਥਾਂ ਦਿੱਤੀ...! ਲੈਲਾਬਾਈ ! ਸੱਚ...ਮੈਨੂੰ ਇੱਕ ਵਾਰ ਬਚਾਇਆ ਸੀ ਉਹਨੇ। ਯਾਦ ਆ ਗਿਆ ਮੈਨੂੰ। ਤਦ ਤੋਂ ਮੇਰੀ ਤੇ ਉਹਦੀ ਜਾਣ-ਪਛਾਣ ਵਧ ਗਈ।

ਹੱਸਦੀ ਹੈ ਲੈਲਾ।...ਦੋਸਤ ਹੈ ਤੇਰਾ ਉਹ...ਕਿ ਨਹੀਂ? ਉਹਨੂੰ ਲਿਖੇਂਗੀ ਕਾਰਡ?

ਚੁੱਪ ਹੈ, ਕਾਲੀ ਕੁੜੀ । ਸਾਮ੍ਹਣਿਉਂ ਲੰਘਦੇ ਜਾਂਦੇ ਹਨ ਰੀਂਘਦੇ ਹੋਏ ਕੀੜੇ। ਪਰ ਕੁਝ ਨਹੀਂ ਕਰੇਗੀ। ਦੇਖਦੀ ਰਹੇਗੀ...ਪਰ ਕੁਝ ਨਹੀਂ ਦੇਖੇਗੀ।ਹੁਣ ਖ਼ਤਮ ਹੋ ਜਾਂਦਾ ਹੈ ਲੈਲਾ ਦਾ ਹਾਸਾ। ਕਹਿੰਦੀ ਹੈ ਹੌਲੀ-ਹੌਲੀ।...ਪਰ ਸੁਭੱਦਰਾ ! ਤੈਨੂੰ ਇਹ ਪਤਾ ਹੈ ਕਿ ਫੁੱਟਪਾਥ ਤੇ ਰਹਿਣ ਵਾਲਿਆਂ ਦੀ ਜ਼ਮਾਨਤ ਨਹੀਂ ਚਲਦੀ ਇਥੇ?

ਅਚਾਨਕ...ਅੱਖਾਂ ਕੱਢਦੀ ਹੈ ਸੁਭੱਦਰਾ।...ਕਿਉਂ? ਕਿਉਂ ਨਹੀਂ ਚਲਦੀ?

ਫੇਰ ਹੱਸਦੀ ਹੈ, ਲੈਲਾ।...ਸੁਭੱਦਰਾ ਬਾਈ! ਜ਼ਮਾਨਤ ਉਹਦੀ ਚਲਦੀ ਹੈ ਜਿਹਦੇ ਕੋਲ ਪੈਸਾ ਹੁੰਦਾ ਹੈ...ਕੋਈ ਘਰ-ਬਾਰ ਹੁੰਦਾ ਹੈ...ਕੋਈ ਅਤਾ ਪਤਾ ਹੁੰਦੈ...ਨੌਕਰੀ ਧੰਦਾ ਹੁੰਦਾ। ਬੇਘਰ ਬੇਕਾਰ ਆਦਮੀ ਦੀ ਕੀ ਜ਼ਮਾਨਤ?

ਸ਼ੋਰ ਹੈ...ਪਰ ਅਚਾਨਕ ਸੰਨਾਟਾ। ਸੁਭੱਦਰਾ ਤੇ ਕਾਲੀ ਕੁੜੀ...ਦੋਵੇਂ ਦੇਖ ਰਹੀਆਂ ਨੇ ਮੂੰਹ ਚੁੱਕੀ। ਗਾਇਬ ਹੋ ਜਾਂਦਾ ਲੈਲਾ ਦਾ ਹਾਸਾ।...ਹਾਂ ਹਾਂ। ਸੱਚ ਬੋਲਦੀ ਹਾਂ ਮੈਂ। ਫਾਲਤੂ ਆਦਮੀ ਦੀ ਜ਼ਮਾਨਤ ਨਹੀਂ ਚਲੇਗੀ ਇਥੇ...।

ਇੱਕ ਛੋਟੀ ਜਿਹੀ ਚੁੱਪ...ਵਿਚ ਸ਼ਾਮਲ ਹੋ ਗਈਆਂ ਬਹੁਤ ਸਾਰੀਆਂ ਆਵਾਜ਼ਾ। ਫੇਰ ਪਰੇਸ਼ਾਨ ਹੋ ਜਾਂਦੀਆਂ ਨੇ ਛੋਟੀਆਂ ਛੋਟੀਆਂ ਅੱਖਾਂ।

ਕਾਲੀ ਕੁੜੀ...ਅਚਾਨੰਕ ਬੇਬਸ ਹੋ ਗਈ ਹੈ...ਬਹੁਤ ਜ਼ਿਆਦਾ।...ਤਾਂ...ਬਾਬੂ ਭਾਈ ਦੀ ਜ਼ਮਾਨਤ ਵੀ ਨਹੀਂ ਚਲੇਗੀ...?

ਤਬੀਅਤ ਜ਼ਿਆਦਾ ਖ਼ਰਾਬ ਹੈ ਚਮੇਲੀ ਦੀ। ਬਾਰ-ਬਾਰ ਆ ਰਹੇ ਨੇ ਦਸਤ। ਦਸ ਬਾਰਾਂ ਵਾਰ ਆ ਚੁੱਕੇ ਨੇ। ਨਿਢਾਲ ਹੋ ਰਹੀ ਹੈ ਹੁਣ। ਘਟ ਨਹੀਂ ਹੁੰਦੀ ਗਰਮੀ...ਵਧਦੀ ਜਾ ਰਹੀ ਹੈ। ਬਾਰ-ਬਾਰ ਲਗਦੀ ਹੈ ਪਿਆਸ...ਬੁਝਦੀ ਨਹੀਂ। ਡਰੀ ਹੋਈ ਬਸ਼ੀਰਨ।... ਕੀ ਹੋ ਗਿਆ ਐ ਇਹਨੂੰ ? ਹੈਜ਼ਾ ਤੇ ਨਹੀਂ ਹੋ ਗਿਆ ?

ਤੇ ਨੂਰਨ ਦੇਖਦੀ ਹੈ ਚੁੱਪਚਾਪ।...ਚਮੇਲੀ ! ਓ ਚਮੇਲੀ !... ਸੁਣਦੀ ਨਹੀਂ ਤੂੰ ?

ਤੇ ਅੱਖਾਂ ਖੋਲ੍ਹ ਦਿੰਦੀ ਹੈ, ਚਮੇਲੀ। ਸੁੱਕੇ ਬੁਲ੍ਹਾਂ 'ਤੇ ਫੇਰ ਹਾਸਾ।...ਕਿਉਂ ਯਾਰ ਕੀ ਹਲ ਹੈ,

ਕਿਦਾਂ ਲੱਗਦਾ ਹੈ ਤੈਨੂੰ ?

ਕਿੱਦਾਂ ਲਗਦਾ। ਠੀਕ ਲਗਦਾ ਹੈ। ਸਿਰਫ ਇਹ ਸਾਲੇ ਪੇਟ ਨੂੰ ਹੀ ਕੁਝ ਹੋ ਗਿਆ ਪਤਾ ਨਹੀਂ। ਪਾਣੀ ਹੋਏਗਾ ਥੋੜ੍ਹਾ? ਪਿਆਸ ਬਹੁਤ ਲਗਦੀ ਹੈ...।

ਬਸ਼ੀਰਨ ਦੇਖਦੀ ਰਹਿੰਦੀ ਹੈ ਚੁੱਪਚਾਪ। ਇੱਕ ਘੜਾ ਹੈ ਕਿਤੇ। ਜੰਮ ਰਹੀ ਹੈ ਸਫ਼ੈਦ ਉੱਲੀ। ਨਲਕੇ ਥੱਲੇ ਰੱਖ ਕੇ...ਕੋਈ ਨਾ ਕੋਈ ਭਰ ਦਿੰਦਾ ਹੈ ਪਾਣੀ। ਅਲਮੀਨੀਅਮ ਦੇ ਪਿਚਕੇ ਹੋਏ ਗਲਾਸ..ਸਭ ਦੇ ਮੂੰਹ ਨਾਲ ਲਗ ਕੇ...ਡੁਬਦੇ ਰਹਿੰਦੇ ਹਨ।...ਨੂਰਨ ਜਾ ਲਿਆ ਦੇ ਥੋੜ੍ਹਾ ਪਾਣੀ ਇਹਨੂੰ.. ।

ਤੇ ਨੂਰਨ ਚਲੀ ਜਾਂਦੀ ਹੈ ਪਾਣੀ ਲੈਣ। ਸਮਝਾਉਂਦੀ ਹੈ ਬਸ਼ੀਰਨ।...ਦੇਖ ਚਮੇਲੀ! ਇਉਂ ਕਰ.. ਕਿ ਕਾਰਕੁੰਨ ਨੂੰ ਆਵਾਜ ਦੇ। ਕਹਿ ਦੇ ਮੈਨੂੰ ਹਸਪਤਾਲ ਭੇਜ..ਟੱਟੀਆਂ ਲੱਗੀਆਂ ਨੇ...।

ਕਾਰਕੁੰਨ ?...ਬੁਲ੍ਹਾਂ ਤੇ ਜੰਮਿਆ ਪਸੀਨਾ ਪੂੰਝਦੀ ਹੈ, ਚਮੇਲੀ।...ਉਹ ਸਾਲਾ ਕੀ ਮੇਰੀਆਂ ਟੱਟੀਆਂ ਬੰਦ ਕਰੇਗਾ ?

ਟੱਟੀਆਂ ਨਹੀਂ ਬੰਦ ਕਰੇਗਾ...ਪਰ ਹਸਪਤਾਲ ਤੇ ਭੇਜੇਗਾ ਤੈਨੂੰ।

ਮਾਂ ਦੀ ਚੂਤ ਵਿਚ ਗਿਆ ਹਸਪਤਾਲ।...ਗੁੱਸਾ ਆ ਜਾਂਦਾ ਹੈ ਚਮੇਲੀ ਨੂੰ।...ਉਥੇ ਕੀ ਹੁੰਦਾ ਹੈ.. ਪਤਾ ਹੈ ਮੈਨੂੰ। ਇਥੇ ਪੀਣ ਲਈ ਪਾਣੀ ਤੇ ਮਿਲ ਜਾਂਦਾ ਹੈ। ਉਥੇ ਤੇ ਸਾਲਾ ਉਹ ਵੀ ਨਹੀਂ.. ।

ਲਗ ਗਈ ਹੈ ਲਾਈਨ ਦਰਵਾਜੇ ਉਤੇ। ਪਿਚਕਿਆ ਹੋਇਆ ਅਲਮੀਨੀਅਮ...ਥਾਲੀਆਂ ਤੇ ਗਲਾਸ। ਹਾਲੇ ਤਕ ਨਹੀਂ ਆਇਆ ਭੱਤੇ ਵਾਲਾ...ਆ ਵੇ ਭਾਈ! ਕਿੰਨਾ ਟੈਮ ਲਵੇਂਗਾ? ਸਵੇਰ ਦਾ ਖਾਧਾ ਬੁਰੁਨ ਕਿਥੇ ਗਿਆ...ਪਤਾ ਨਹੀਂ। ਪੇਟ ਵਿਚ ਕੁਲਬੁਲ ਹੁੰਦੀ ਏ। ਸੈਯਦ ਦਾ ਸੈਯਦ ਸਾਲਾ ਹਾਲੇ ਤਕ ਨਹੀਂ ਆਇਆ. । ਬੈਠੀਆਂ ਨੇ ਚੁੱਪਚਾਪ...ਸੁਭੱਦਰਾ ਤੇ ਕਾਲੀ ਕੁੜੀ। ਸਮਝਾ ਰਹੀ ਹੈ ਲੈਲਾ...ਕੋਈ ਹਰਕਤ ਨਹੀਂ। ਉਹਦੀ ਜ਼ਮਾਨਤ ਨਹੀਂ ਚਲੇਗੀ ਤੇ ਕੀ ਹੋਇਆ।ਉਹ ਆਪਣੇ ਕਿਸੇ ਦੂਸਰੇ ਪਛਾਣ ਵਾਲੇ ਨੂੰ ਕਹਿ ਕੇ ਜ਼ਮਾਨਤ ਕਰਵਾ ਦਏਗਾ। ਉਹਨੂੰ ਖ਼ਬਰ ਦੇਣ ਵਿਚ ਕੋਈ ਹਰਜ਼ ਨਹੀਂ...।

ਪਰ ਉਠ ਬੈਠਦੀ ਹੈ, ਚਮੇਲੀ। ਫੇਰ ਜਾਏਗੀ ਟੱਟੀ।...ਇਹਦੀ ਮਾਂ ਦੀ ਚੂਤ!...ਚੀਕਦੀ ਆਪਣੇ ਆਪ 'ਤੇ।...ਸਾਲਾ ਬੰਦ ਹੋਣ ਦਾ ਨਾ ਹੀ ਨਹੀਂ ਲੈਂਦਾ। ਕੀ ਹੋ ਗਿਆ ਹੈ ਇਹ ਪੇਟ ਦੇ ਅੰਦਰ। ਮਾਦਰ...।

ਹੁਣ ਕਮਜ਼ੋਰ ਹੋ ਗਏ ਨੇ ਗੋਡੇ। ਤਕਲੀਫ਼ ਹੁੰਦੀ ਹੈ ਉਠਣ ਵਿਚ। ਅੱਖਾਂ ਵਿਚ

ਹਨੇਰਾ।...ਕਿਧਰ ਗਿਆ ਸਾਲਾ ਡੱਬਾ? ਪਾਣੀ ਵੀ ਨਹੀਂ ਨਲਕੇ ਵਿਚ। ਕੀ ਕਰੇਗਾ ਆਦਮੀ ਤੇ ਇਹ ਸਾਲੇ ਡੱਬੇ ਵਿਚ ਕਿੰਨੇ ਤਾਂ ਛੇਕ ਨੇ। ਲੈ ਕੇ ਬੈਠੋ ਤੇ ਇੱਕ ਮਿੰਟ ਵਿਚ ਖਾਲੀ। ਉਥੇ ਪਾਣੀ ਵੀ ਨਹੀਂ।...ਕਾਰਕੁੰਨ ! ਏ ਸਾਲਾ ਮਾਦਰਚੋਦ ਕਾਰਕੁੰਨ।...ਨਹੀਂ ਸੁਣੇਗਾ। ਕਿਉਂ ਸੁਣੇਗਾ ! ਉਧਰ ਆਰਾਮ ਨਾਲ ਸੌਏਗਾ। ਉਧਰ ਆਰਾਮ ਨਾਲ ਸੌਏਗਾ ਤੇ ਹਰਾਮ ਦਾ ਮਾਲ ਖਾਏਗਾ...।

ਜਾ ਕੇ ਬੈਠ ਜਾਂਦੀ ਹੈ, ਉਸੇ ਤਰ੍ਹਾਂ। ਪਾਣੀ ਹੋ ਗਿਆ ਹੈ ਪੇਟ! ਪਰ ਪਤਾ ਨਹੀਂ ਕਿਸੇ ਨੂੰ। ਕਤਾਰ ਵਿਚ ਖੜੀਆਂ ਨੇ ਸਭ ਅਤੇ ਚਿੱਲਾ ਰਹੀਆਂ ਨੇ..ਆ ਜਾ ਵੇ ਸੈਯਦ। ਬਹੁਤ ਭੁੱਖ ਲੱਗੀ...।

ਪਿੱਛੇ ਵਾਲੀਆਂ ਪੁੱਛਦੀਆਂ ਨੇ ਅੱਗੇ ਵਾਲੀਆਂ ਤੋਂ...ਆਇਆ? ਦਿਸਿਆ ਏ ਕਿ ਨਹੀਂ... ਨਹੀਂ ਦਿਸਿਆ? ਹੱਤ ਤੇਰੇ ਦੀ...।

ਪਰ ਆ ਜਾਂਦਾ ਹੈ ਸੈਯਦ...ਵੱਡਾ ਥਾਲ ਸੰਭਾਲ ਕੇ...ਕਦਮ-ਕਦਮ।...ਆ ਗਿਆ ਓਏ! ਆ ਗਿਆ।...ਅੱਗੇ ਵਾਲੀਆਂ ਦੱਸ ਰਹੀਆ ਨੇ ਪਿੱਛੇ ਵਾਲੀਆਂ ਨੂੰ... ਆ ਗਿਆ ! ਸੱਚੀ ਆ ਗਿਆ। ਵਾਹ ਵੇ ਸੈਯਦ ! ਜੀਓ ਮੇਰੇ ਲਾਲ...।

ਬੈਠ ਗਈ ਲੈਲਾ ਆਪਣੀ ਥਾਂ 'ਤੇ। ਗਲਾਸ ਵਿਚ ਦਾਲ ਤੇ ਦੋ ਦੋ ਰੋਟੀਆ। .ਚਲੋ ਦੂਸਰਾ।...ਦੋ ਰੋਟੀਆਂ...ਬਸ? ਇਕ ਹੋਰ ਦੇ ਨਾ ! ਸਿਰਫ਼ ਇਕ। ਉਧਰ ਢਾਬੇ 'ਤੇ ਦੋ ਆਨਿਆ ਦੀ ਇੱਕ ਰੋਟੀ ਮਿਲਦੀ ਹੈ! ਤੇ ਤੂੰ ਇਥੇ ਇਕ ਦਿੰਦੀ ਹੈ.. ।

ਚੀਕਦਾ ਹੈ, ਸੈਯਦ...ਤੂੰ ਸਿਰ ਨਾ ਖਾ ਮੇਰਾ।ਤੇਰੇ ਹਿਸਾਬ ਵਿਚ ਜੋ ਆਉਂਦਾ ਹੈ ਲੈ ਤੇ ਅੱਗੇ ਚਲ।

ਹਟ ਜਾਂਦੀ ਹੈ ਮਨ ਮਾਰ ਕੇ। ਢਾਬੇ ਤੇ ਚਾਰ ਆਨੇ ਵਿਚ ਪੂਰਾ ਖਾਣਾ ਮਿਲ ਜਾਂਦਾ ਹੈ. ਪੇਟ ਭਰ ਕੇ। ਇਥੇ ਰੋਟੀਆਂ...ਮੋਟੀਆਂ ..ਸੜੀਆ ਸੜੀਆਂ। ਛੁੱਟੀ ਸਾਮ ਤਕ। ..ਚਲੋ ਦੂਸਰਾ ' ਥੋੜ੍ਹਾ ਪਿਆਜ਼ ਹੋਰ ਦੇ ਨਾ।...ਲੈ! ਹੋਰ ਪਿਆਜ਼ ਲੈ ਤੇ ਚਲ। ਹਟ ਜਲਦੀ ਨਾਲ।

ਲੜਖੜਾਂਦੀ ਹੋਈ ਤੁਰੀ ਆ ਰਹੀ ਹੈ ਚਮੇਲੀ। ਲਾਈਨ ਵਿਚੋਂ ਚੀਕਦੀ ਹੈ ਨੂਰਨ..ਆ ਜਾ ਚਮੇਲੀ। ਰੋਟੀ ਲੈ ਲੈ ਆਪਣੀ...।

ਮਾ ਦੇ ਥੋਬੜੇ ਵਿਚ ਪਾ ਰੋਟੀ।...ਹਾਰ ਕੇ ਲੇਟ ਜਾਂਦੀ ਹੈ, ਚਮੇਲੀ। ਫੂਲ ਰਹੇ ਨੇ ਹੱਥ ਪੈਰ। ਸਾਹ ਲੈਣਾ ਵੀ ਮੁਸ਼ਕਿਲ।...ਲਾਈਨ ਸਰਕਦੀ ਜਾ ਰਹੀ ਹੈ ਹੌਲੀ-ਹੌਲੀ।

ਭੱਤੇਵਾਲੇ ਭਾਈ !...ਸਾਹਮਣੇ ਖੜੀ ਹੈ ਪਤਲੀ ਔਰਤ...ਸੁਭੱਦਰਾ।...ਮੇਰਾ ਕਾਰਡ ਲਿਆਇਆ?

ਕਾਰਡ? ਹਾਂ ਲਿਆਇਆ।...ਜੇਬ ਵਿਚ ਹੱਥ ਪਾਉਂਦਾ ਹੈ ਕੱਢ ਕੇ ਦੇ ਦਿੰਦਾ ਹੈ।.. ਤੇਰੀਆਂ ਕੱਲ੍ਹ ਦੀਆਂ ਦੋ ਰੋਟੀਆਂ ਵਧ ਨੇ।ਇਕ ਕਾਰਡ ਦੀ ਆ ਗਈ। ਇਕ ਰੋਟੀ ਉਧਾਰ ਦਿੰਦਾ ਹਾਂ ਅੱਜ ਮੈਂ...ਕੀ ਭਲਾ? ਚਲ ਹਟ ਪਾਸੇ। ਚਲੋ ਦੂਸਰਾ...।

ਆ ਗਿਆ ਨੂਰਨ ਦਾ ਨੰਬਰ।.. ਉਹ ਚਮੇਲੀ ਹੈ ਨਾ?...ਏ ਭੱਤੇ ਵਾਲੇ! ਕੀ ਕਿਹਾ ਮੈਂ। ਉਹ ਚਮੇਲੀ ਹੈ ਨਾ ? ਉਹਦੀ ਦਾਲ ਤੇ ਰੋਟੀ ਮੈਨੂੰ ਦੇ ਦੇ... ਸਮਝਿਆ! ਦੇਖੀ ਜਾਂਦੀ ਹੈ ਚਮੇਲੀ ਵੱਲ...ਬਾਰ-ਬਾਰ। ਚਮੇਲੀ ਪਈ ਹੈ ਜ਼ਮੀਨ 'ਤੇ.. ਮੁਰਦੇ ਦੀ ਤਰ੍ਹਾਂ।

ਪਰ ਕਾਲੀ ਕੁੜੀ ਨਹੀਂ ਲਾਈਨ ਵਿਚ। ਅਲਗ ਖੜੀ ਹੈ ਚੁੱਪਚਾਪ। ਬਿਟਰ-ਬਿਟਰ

ਦੇਖ ਰਹੀ ਹੈ ਭੱਤੇ ਵਾਲੇ ਨੂੰ...ਦਾਲ ਨੂੰ...ਰੋਟੀਆਂ ਨੂੰ...ਖਾਣ ਵਾਲਿਆਂ ਨੂੰ। ਇੱਕ ਵਾਰੀ ਦੇਖਦੀ ਹੈ ਲੈਲਾ।...ਆ ਜਾ ਨਾ ਲੈਣ ਤੂੰ ਵੀ।

ਹੱਥ ਦਾ ਇਸ਼ਾਰਾ ਕਰਦੀ ਹੈ ਕਾਲੀ ਕੁੜੀ...ਨਹੀਂ। ਅੱਜ ਨਹੀਂ ਖਾਵਾਂਗੀ...ਬਾਬੂ ਭਾਈ ਨੂੰ ਸੁਨੇਹਾ ਭਿਜਵਾਵਾਂਗੀ।

ਸਾਰੀਆਂ ਟੁੱਟ ਪਈਆਂ ਨੇ ਖਾਣੇ ਤੇ...ਖਾ ਰਹੀਆਂ ਨੇ। ਵੱਡੀਆਂ ਵੱਡੀਆਂ ਗਰਾਹੀਆਂ... ਬਹੁਤ ਵੱਡੀ ਅੱਗ ਵਿਚ ਪੈ ਕੇ ਗਾਇਬ ਹੋ ਰਹੀਆਂ ਨੇ। ਨੂਰਨ...ਬਸ਼ੀਰਨ...ਸ਼ਾਂਤੀ..ਚੰਦਰੀ...ਮੰਗੂ...ਜਨਾ... ਪੇਰਿਅੰਮਾ...ਕੋਈ ਨਹੀਂ ਦੇਖਦੀ ਕਿਸੇ ਵਲ। ਸਾਰੀਆਂ ਲੱਗੀਆਂ ਨੇ ਖਾਣ। ਸਿਰਫ਼ ਚਮੇਲੀ... ਫੇਰ ਉਠ ਰਹੀ ਹੈ ਘਿਸਟ-ਘਿਸਟ ਕੇ, ਜਾ ਰਹੀ ਹੈ ਅੰਦਰ ਵਲ। ਪਰ ਨਹੀਂ ਦੇਖਿਆ ਕਿਸੇ ਨੇ...ਕਦੀ ਨਹੀਂ ਦੇਖੇਗਾ ਕਿਸੇ ਨੂੰ। ਲਾਈਨ ਖ਼ਤਮ। ਕੁਝ ਖਾ ਰਹੀਆਂ ਨੇ...ਕੁਝ ਧੋ ਰਹੀਆਂ ਨੇ। ਸੀਖਾਂ ਦੇ ਆਰ-ਪਾਰ ਖਿਲਰੀ ਪਈ ਹੈ ਦਾਲ-ਚਟਨੀ...ਪਿਆਜ਼ ਦੇ ਟੁਕੜੇ। ਕਾਲੀ ਲੜਕੀ ਉਸੇ ਤਰ੍ਹਾਂ ਚੁੱਪਚਾਪ। ਸਮੇਟ ਲਿਆ ਹੈ ਸਭ ਸਮਾਨ...ਸੈਯਦ ਵਾਪਿਸ ਜਾ ਰਿਹਾ ਹੈ।

ਤੂੰ ਮੇਰੀ ਗੱਲ ਭੁੱਲ ਗਿਆ ਕੀ ?

ਰੁੱਕ ਜਾਂਦਾ ਹੈ।...ਕਿਹੜੀ ਗੱਲ ?

ਮੈਂ ਤੈਨੂੰ ਕਿਹਾ ਸੀ ਨਾ ਮੁੰਬਈ ਸੈਂਟਰਲ ਦੀ ਝੌਂਪੜਪੱਟੀ ਵਿਚ ਬਾਬੂ ਭਾਈ ਹੈ...।

ਹਾਂ ਹਾਂ। ਯਾਦ ਆਇਆ ਮੈਨੂੰ।...ਤੂੰ ਆਪਣਾ ਖਾਣਾ ਲਿਆ ਕਿ ਨਹੀਂ?

ਕਿਥੇ ਲਿਆ ਹੈ' ਪੁੱਛ ਲੈ ਲੈਲਾ ਨੂੰ।

ਸੋਚ ਰਿਹਾ ਹਾਂ ਸੈਯਦ।...ਅੱਛਾ-ਅੱਛਾ ! ਪਤਾ ਕੀ ਹੈ ਉਹਦਾ? ਤੇ ਕੀ ਕਹਿਣਾ ਹੈ ਉਹਨੂੰ ?

ਪਤਾ ਸਮਝ ਰਹੀ ਹੈ ਕਾਲੀ ਕੁੜੀ।. ਇਥੋਂ ਸਿੱਧਾ ਜਾਵੀਂ ਬਰਿਜ ਵਾਲੇ ਪਾਸੇ ਕੀ ਸਮਝਿਆ? ਸਮਝ ਕਿ ਤੂੰ ਜਿਧਰ ਖੜਾ ਹੈ ਉਧਰ ਝੌਂਪੜਪੱਟੀ ਹੈ...ਤੇ ਮੈ ਜਿਥੇ ਖੜੀ ਹਾਂ ਉਥੇ ਸਟੇਸ਼ਨ ਹੈ...ਤੇ ਤੂੰ ਏਧਰੋ ਜਾ ਕੇ ਉਧਰ ਜਾਵੀਂ। ਉਧਰੋਂ ਸਿੱਧੇ ਹੱਥ ਜਾ ਕੇ ਫੇਰ ਦੂਸਰੀ ਸਾਈਡ ਵਲ ਜਾਵੀਂ। ਬਸ ਉਥੇ ਹੀ ਤੇ ਹੈ। ਕਿਸੇ ਨੂੰ ਵੀ ਪੁੱਛੋ ਬਾਬੂ ਭਾਈ ਦਾ ਝੌਂਪੜਾ...ਕੋਈ ਵੀ ਦੱਸ ਸਕਦਾ ਹੈ। ਇਹ ਤਾ ਬੱਚਾ ਵੀ ਦੱਸੇਗਾ...।

ਪਰ ਨਹੀ ਆਉਦਾ ਸੈਯਦ ਦੀ ਸਮਝ ਵਿਚ। ਬਾਰ-ਬਾਰ ਸਮਝਾਉਂਦੀ ਹੈ ਕਾਲੀ ਕੁੜੀ। ਜਿੰਨਾ ਸਮਝਾਉਂਦੀ ਹੈ.. ਉਲਝਦਾ ਜਾਂਦਾ ਹੈ। ਸਿੰਗਲ ਆਮਲੇਟ ਖਾਣ ਵਾਲੀ ਲੈਲਾ...ਆ ਜਾਂਦੀ ਹੈ ਕੋਲ।...ਇਹ ਕੀ ਲਾ ਰਖਿਆ ਹੈ. ਸਿਧੇ ਹੱਥ ਫੇਰ ਪੁੱਠੇ ਹੱਥ! ਇਧਰੋਂ ਸਿੱਧਾ ਹੱਥ ਤੇ ਉਧਰੋਂ ਉਲਟਾ ਹੱਥ। ਏਸ ਪਾਸਿਉਂ ਦੱਸਾਂ ਤਾਂ ਕਿਧਰੋਂ ਤੇ ਉਸ ਪਾਸਿਉ ਦੱਸਾਂ ਤਾ ਕਿਧਰੋ? ਹਾਂ ਤੇ ਏਦਾਂ ਦੱਸ ਨਾ ਕਿ ਮੁੰਬਈ ਸੈਟਰਲ ਦੀ ਲੋਕਲ ਗੱਡੀ ਦਾ ਟੇਸ਼ਨ।...ਪਿੱਛੋਂ?

ਪਟੜਾ ਉਪਰ ਤੋ ਜਾਣ ਦਾ। ਉਥੇ ਜੰਗਲਾ ਤੋੜ ਕੇ ਰਸਤਾ ਬਣਾਇਆ। ਬਾਂਹ ਬਰਾਬਰ ਹੈ ਝੌਂਪੜਪੱਟੀ। ਜਿਧਰੋਂ ਜੰਗਲਾ ਟੁੱਟਾ ਚਾਰ ਝੌਂਪੜੇ ਛੱਡ ਤੇ ਪੰਜਵਾ ਝੌਂਪੜਾ ਬਾਬੂ ਭਾਈ ਦਾ...ਕਿਸੇ ਨੂੰ ਵੀ ਪੁੱਛ ਲਵੇ...।

ਠੀਕ ਹੈ। ਹੁਣ ਪਹੁੰਚ ਜਾਏਗਾ ਸੈਯਦ।...ਕਦੋਂ ਜਾਏਂਗਾ ਤੂੰ ?

ਅੱਜ ਹੀ ਜਾਵਾਂਗਾ। ਅੱਜ ਹੀ ਦੱਸਾਂਗਾ ਬਾਬੂ ਭਾਈ ਨੂੰ ਕਿ ਤੂੰ ਇਥੇ ਬੰਦ ਹੈਂ।...ਪਰ ਤੂੰ

ਦੱਸ ਤਾਂ ? ਤੇਰਾ ਨਾਂ? ਤਾਰਾ ? ਠੀਕ ਹੈ। ਅੱਜ ਹੀ ਉਸ ਨੂੰ ਦੱਸਾਂਗਾ ਕਿ ਤਾਰਾ ਓਧਰ ਬੰਦ ਹੈ।

ਸ਼ਾਮੀ ਜਦੋ ਖਾਣਾ ਲੈ ਕੇ ਆਵਾਂਗਾ...ਤੈਨੂੰ ਦੱਸ ਦੇਵਾਂਗਾ ਕਿ ਬਾਬੂ ਭਾਈ ਨੇ ਕੀ ਕਿਹਾ। ਠੀਕ ਹੈ?

ਬਿਲਕੁਲ ਠੀਕ। ਚਲ ਜਾਂਦਾ ਹੈ ਸੈਯਦ। ਦੇਖਦੀ ਰਹਿੰਦੀ ਹੈ ਕਾਲੀ ਕੁੜੀ...ਜਿਹਦੇ ਬੁਲ੍ਹ ਸੁੱਕ ਚੁੱਕੇ ਹਨ... ਹੋਰ ਵੀ ਮੁਰਝਾ ਗਿਆ ਹੈ ਚਿਹਰਾ ! ਪੇਟ ਵਿਚ ਕਿਤੇ ਇੱਕ ਦਰਦ। ਦਰਦ ਕਿ ਅੱਗ? ਜਾਂਦੀ ਹੈ ਘੜੇ ਕੋਲ। ਦੋ ਗਲਾਸ ਪਾਣੀ। ਕੁਝ ਨਹੀਂ ਹੁੰਦਾ ਪਰ। ਨਹੀਂ ਮਿਟਦੀ ਜਲਣ।...ਬਾਬੂ ਭਾਈ ਨੂੰ ਇੱਕ ਵਾਰ ਪਤਾ ਲਗ ਜਾਏ...ਤੇ ਬਸ। ਉਹ ਜ਼ਰੂਰ ਕੱਢੇਗਾ ਮੈਨੂੰ ਇਥੋਂ। ਕਿਦਾਂ ਵੀ ਕਰੇਗਾ ਪਰ ਜ਼ਮਾਨਤ ਕਰਵਾਏਗਾ ਮੇਰੀ। ਪਰ ਇੱਕ ਵਾਰੀ ਉਹਨੂੰ ਪਤਾ ਲਗਣਾ ਚਾਹੀਦੈ।

ਲੈਲਾ ਸੁਣੀ ਜਾਂਦੀ ਹੈ...ਹੱਸੀ ਜਾਂਦੀ ਹੈ। ਦੇਖੀ ਜਾਂਦੀ ਹੈ ਕਾਲੇ ਚਿਹਰੇ ਵਲ। ਅੱਜ ਕੁਝ ਨਹੀਂ ਖਾਧਾ ਵਿਚਾਰੀ ਨੇ...ਦੇ ਦਿੱਤੇ ਪੈਸੇ ਸੈਯਦ ਨੂੰ।...ਕਿਉਂਕਿ ਆਏਗਾ ਬਾਬੂ ਭਾਈ ..ਛੁਡਾ ਕੇ ਲੈ ਜਾਏਗਾ।

ਕਿਉਂ ਨੀ ! ਏਨਾ ਭਰੋਸਾ ਹੈ ਤੈਨੂੰ ਬਾਬੂ ਭਾਈ ਤੇ ? ਜ਼ਰੂਰ ਆਏਗਾ ਉਹ? ਕਾਲੀ ਕੁੜੀ ਦੀਆਂ ਮੁਰਝਾਈਆਂ ਅੱਖਾਂ ਵਿਚ ਚਮਕ।...ਬਾਬੂ ਭਾਈ ਤਾਂ ਬਹੁਤ ਚੰਗਾ ਆਦਮੀ ਹੈ, ਲੈਲਾ ਬਾਈ। ਮੈਂ ਸੱਚ ਕਹਿੰਦੀ ਹਾਂ। ਮੈਨੂੰ ਤਾਂ ਉਹ...ਪਿਆਰ ਵੀ ਬਹੁਤ ਕਰਦਾ ਹੈ। ਇੱਕ ਵਾਰ ਦੀ ਗੱਲ...ਬਹੁਤ ਭੁੱਖੀ ਸੀ ਮੈਂ। ਉਹ ਸੌਣ ਲਈ ਆਇਆ। ਮੈਂ ਤੇ ਦੱਸਿਆ ਨਹੀਂ ਕਿ ਮੈ ਭੁੱਖੀ ਹਾਂ...ਪਰ ਉਹਨੂੰ ਆਪੇ ਪਤਾ ਲਗ ਗਿਆ। ਉਸੇ ਵਕਤ ਲਿਆ ਮੈਨੂੰ ਨਾਲ.. ਲੈ ਜਾ ਕੇ ਪਾਓ ਭਾਜੀ ਖਵਾਈ।

ਤੇ ਲੈਲਾ ਦੀਆਂ ਅੱਖਾਂ ਵਿਚ ਉਭਰ ਆਇਆ ਹੈ ਦਰਦ। ਦੇਖੀ ਜਾਂਦੀ ਹੈ ਕਾਲੀ ਕੁੜੀ ਵਲ...ਲਗਾਤਾਰ। ਸੱਚ ਲੈਲਾ ਬਾਈ। ਬਹੁਤ ਪਿਆਰ ਕਰਦਾ ਹੈ ਮੈਨੂੰ। ਕਿੱਦਾਂ ਵੀ ਕਰੇਗਾ ...ਪਰ ਕੱਢੇਗਾ ਮੈਨੂੰ ਇਥੋਂ।

ਤੇ ਤੁਰੀ ਆ ਰਹੀ ਹੈ ਸੁਭੱਦਰਾ। ਹੱਥ ਵਿਚ ਕਾਰਡ...ਲੈਲਾ ਬਾਈ ' ਤੇਰਾ ਖਾਣਾ ਹੋ ਗਿਆ? ਜ਼ਰਾ ਮੈਨੂੰ ਲਿਖ ਦੇ ਨਾ। ਬਹੁਤ ਮਿਹਰਬਾਨੀ ਹੋਏਗੀ ਤੇਰੀ...।

ਪਰ ਚਮੇਲੀ...ਪਈ ਹੈ ਚਿੱਤ। ਬਾਰ-ਬਾਰ ਉਠਣਾ ਪੈਂਦਾ ਹੈ...ਤੇ ਡਿੱਗਣਾ ਪੈਂਦਾ ਹੈ।

ਜਾਣਾ ਪੈਂਦਾ ਹੈ। ਸਮਝਾ ਰਹੀ ਹੈ, ਬਸ਼ੀਰਨ...ਜਾ ਵੀ! ਗੱਲ ਕਰ ਕਾਰਕੁਨ ਨਾਲ। ਭੇਜ ਦੇਣਗੇ ਤੈਨੂੰ, ਹਸਪਤਾਲ ਵਿਚ...।

ਸੁੱਕ ਰਿਹਾ ਏ, ਤਾਲੂ...ਪਰ ਮੂੰਹ ਖੋਲ੍ਹਦੀ ਹੈ, ਚਮੇਲੀ।...ਹਸਪਤਾਲ ਅਤੇ ਹਵਾਲਾਤ... ਮੈਨੂੰ ਤਾਂ ਕੋਈ ਫ਼ਰਕ ਨਹੀਂ ਲਗਦਾ ਬਾਈ ! ਜਿਵੇਂ ਇਹ, ਤਿਵੇਂ ਉਹ। ਜੀਣਾ... ਜਾਂ ਮਰਨਾ। ਕੀ ਫ਼ਰਕ...?

ਪਰ ਮੰਨਦੀ ਨਹੀਂ ਹੈ, ਬਸ਼ੀਰਨ।..ਮੈ ਜੋ ਕਹਿੰਦੀ ਆਂ ਉਸ ਨੂੰ ਸਮਝ।ਏਥੇ ਪਏ ਰਹਿਣ ਤੋਂ ਉੱਥੇ ਜਾਣਾ ਚੰਗਾ, ਕੁਝ ਤਾਂ ਦਵਾਈ ਜਾਏਗੀ ਢਿੱਡ ਵਿਚ। ਜਵਾਬ ਦੇ ?

ਕੁਝ ਨਹੀਂ ਕਹਿਣਾ, ਮੈਂ। ਜੇ ਤੂੰ ਚਾਹੁੰਦੀ ਏਂ ਤਾਂ ਦੇ ਦੇ ਆਵਾਜ਼, ਉਹਨੂੰ। ਮੈਨੂੰ ਲੈ

ਜਾਏਗਾ ਤਾਂ ਚਲੀ ਜਾਵਾਂਗੀ ਮੈਂ।

ਆਵਾਜ਼ ਨਹੀਂ ਦਵੇਂਗੀ, ਬਸ਼ੀਰਨ।...ਕਾਰਕੁੰਨ ਸਾਲਾ ਉਲਟੀ ਖੋਪੜੀ ਵਾਲਾ ਬੰਦਾ ਏ। ਮੈਨੂੰ ਕਹੇਗਾ ਕਿ ਤੈਨੂੰ ਕੀ ਲੋੜ ਏ ! ਤੂੰ ਕਿਉ ਦੇਂਦੀ ਏਂ ਆਵਾਜ਼।...ਨਵੀ ਨਵੀਂ! ਤੂੰ ਕਿਉਂ ਆਵਾਜ਼ ਦਿੰਦੀ ਹੈਂ ?

ਪਈ ਰਹਿੰਦੀ ਏ ਚਮੇਲੀ ਕੁਝ ਦੇਰ। ਫੇਰ ਘਿਸਟਦੀ ਹੋਈ ਜਾਂਦੀ ਹੈ ਸੀਖ਼ਾਂ ਦੇ ਕੋਲ।...ਕਾਰਕੁੰਨ ! ਓ ਕਾਰਕੁੰਨ।...ਕਾਰਕੁੰਨ...ਓ ਕਾਰਕੁੰਨ !

ਅਤੇ ਸਾਹ ਚੜ੍ਹ ਜਾਂਦਾ ਹੈ। ਫੇਰ ਵੀ ਆਵਾਜ਼ਾਂ ਦੇਂਦੀ ਰਹਿੰਦੀ ਹੈ।...ਕਾਰਕੁੰਨ! ਓ ਕਾਰਕੁਨ !

ਕਿੱਥੇ ਗਵਾਚ ਜਾਂਦੀ ਏ। ਆਵਾਜ਼। ਵਾਪਸ ਹੀ ਨਹੀ ਆਉਂਦੀ। ਵਾਰ-ਵਾਰ ਓਹੀ ਆਵਾਜ਼...ਉਹੀ ਖ਼ਾਲੀਪਨ...ਨਹੀਂ ਹੁੰਦਾ ਖ਼ਤਮ।...ਕਾਰਕੁੰਨ।...ਅਤੇ ਇਕ ਲੰਮਾ ਸਾਹ। ਫੇਰ ਉਹ...ਕਾਰਕੁਨ।

ਸੀਖ਼ਾਂ ਦੇ ਕੋਲ ਖੜੀਆਂ ਹੋ ਗਈਆਂ ਹਨ, ਨੂਰਨ ਅਤੇ ਬਸ਼ੀਰਨ।

ਬਸ਼ੀਰਨ ਬਾਈ !...ਹਫ਼ ਕੇ ਬੋਲਦੀ ਏ, ਚਮੇਲੀ।...ਮੇਰੇ ਕੋਲੋ ਨਹੀਂ ਦਿੱਤੀ ਜਾਂਦੀ ਆਵਾਜ਼...।

ਉਠਦੀ ਹੈ, ਕਿਸੇ ਤਰ੍ਹਾਂ।...ਮੈਂ ਜਾਂਦੀ ਆਂ, ਫੇਰ। ਜਰਾ ਪਾਣੀ ਦੇ ਦਿਉ, ਮੈਨੂੰ...।

ਲੰਮੇ ਵਰਾਂਡੇ ਵਿਚ ਚਲੀ ਜਾਂਦੀ, ਦੂਰ ਤੀਕ...ਲੜਖੜਾਂਦੀ ਹੋਈ। ਅਤੇ ਨੂਰਨ ਤੇ ਬਸ਼ੀਰਨ ਦੇਖਦੀਆਂ ਨੇ ਇਕ ਦੂਸਰੇ ਨੂੰ। ਅੱਖਾਂ ਵਿਚ...ਖ਼ੌਫ਼।...ਸੱਚੀ ! ਇਹ ਕੀ ਹੋ ਗਿਆ ਇਹਨੂੰ ?

ਦੇਖਦੀਆਂ ਨੇ ਇਕ ਦੂਸਰੇ ਨੂੰ ਚੰਦਰੀ ਅਤੇ ਸ਼ਾਤੀ ਵੀ।...ਠੰਡ ਲੱਗ ਰਹੀ ਹੈ, ਇਹਨੂੰ..।

ਹੈਰਾਨ ਹੈ ਚੰਦਰੀ।...ਪੰਦਰਾਂ ਵਾਰ ਤਾ ਮੈ ਜਾਂਦਿਆ ਦੇਖਿਆ ਹੈ, ਇਹਨੂੰ।

ਮੰਗੂ ਨਿਕਲ ਆਈ ਬਾਹਰ।...ਕੀ ਹੋਇਆ ਇਹਨੂੰ ?

ਠੰਡ ਲੱਗ ਰਹੀ ਏ।

ਜਨਾ ਵੀ ਆ ਗਈ...ਨਫ਼ੀਸਾ ਵੀ।

ਇਹ ਸਾਲਾ ਭੜਵੀ ਦਾ ਸੁਣਦਾ ਹੀ ਨਹੀਂ।

ਇਹ ਕੋਣ ?

ਇਹ ਕਾਰਕੁਨ ਦਾ ਬੱਚਾ ! ਹੌਲਦਾਰਨੀ ਵੀ ਨਹੀਂ ਸੁਣਦੀ। ਇੰਜ ਤਾ ਇਹ ਮਰ ਜਾਏਗੀ, ਏਥੇ ਈ...।

ਮੰਗੂ ਖੜੀ ਹੋ ਜਾਂਦੀ ਹੈ ਸੀਖ਼ਾਂ ਫੜ੍ਹ ਕੇ...ਕਾਰਕੁੰਨ ! ਓ ਕਾਰਕੁੰਨ !

ਹੋਰ ਜ਼ੋਰ ਨਾਲ ਚੀਕਦੀ ਹੈ...ਕਾਰਕੁੰਨ ! ਓ ਕਾਰਕੁੰਨ ! ਅਤੇ ਹੋਰ ਕਈ ਆਵਾਜ਼ਾਂ ਗੂੰਜਦੀਆਂ ਹਨ। ਹੌਲੀ-ਹੌਲੀ ਚਲ ਕੇ ਆਉਂਦੀ ਹੈ, ਇਕ ਹੌਲਦਾਰਨੀ... ਕੀ ਏ ? ਕਿਉਂ ਰੌਲਾ ਪਾਂਦੇ ਓ ਤੁਸੀ ਲੋਕ ?

ਤੈਨੂੰ ਕਿੰਨੇ ਬੁਲਾਇਆ? ਕਾਰਕੁੰਨ ਨੂੰ ਭੇਜ ਏਥੇ। ਵੱਡੀ ਆਈ...ਪਈ, ਰੌਲਾ ਕਿਉਂ ਪਾਂਦੇ ਓ !

ਖੜੀ ਏ ਮੰਗੂ...ਉਸੇ ਤਰ੍ਹਾਂ। ਉਪਰੋਂ ਥੱਲੇ ਤੀਕ ਦੇਖਦੀ ਹੈ ਹੌਲਦਾਰਨੀ...ਤੂੰ ਕੌਣ ?

ਤੇਰੇ ਪਿਉ ਦੀ ਮਾਂ।...ਪਿੱਛੋਂ ਆਂਦੀ ਏ ਆਵਾਜ਼। ਇਕ ਹਾਸਾ। ਚਿੜ੍ਹ ਜਾਂਦੀ ਏ ਹੌਲਦਾਰਨੀ। ...ਇਕ-ਇਕ ਦਾ ਮੂੰਹ ਤੋੜ ਦਿਆਂਗੀ...ਯਾਦ ਰਖਣਾ। ਕਿਸ ਮੁਲਕ ਦੇ ਤੁਸੀ ਲੋਕ ?

ਸਮਝਾਂਦੀ ਏ ਬਸ਼ੀਰਨ...ਅਸੀਂ ਕੋਈ ਬੁਰੀ ਗੱਲ ਨਹੀਂ ਕੀਤੀ। ਅੰਦਰ ਉਸ ਛੋਕਰੀ ਨੂੰ ਟੱਟੀਆਂ ਲੱਗ ਗਈਆਂ ਨੇ...ਇਸ ਕਰਕੇ ਬੁਲਾਇਆ। ਕਾਰਕੁਨ ਨੂੰ ਕਹਿ ਕੇ ਇਹਨੂੰ ਹਸਪਤਾਲ ਭਿਜਵਾਣੈ।

ਇਕ ਪਲ ਦਾ ਸੰਨਾਟਾ।...ਟੱਟੀਆਂ ? ਕਿਉਂ ਲੱਗੀਆਂ ਨੇ ਟੱਟੀਆਂ ?

ਕਿਉਂ ਲੱਗੀਆਂ ਨੇ ਟੱਟੀਆਂ !...ਚੀਕਦੀ ਹੈ ਮੰਗੂ।...ਟੱਟੀਆਂ ਵੀ ਤੈਨੂੰ ਪੁੱਛ ਕੇ ਲੱਗਣਗੀਆਂ, ਦੱਸ ?

ਬਸ਼ੀਰਨ ਹਟਾ ਦਿੰਦੀ ਹੈ, ਮੰਗੂ ਨੂੰ।...ਉਹਦੀ ਤਬੀਅਤ ਠੀਕ ਨਹੀਂ ਹੈ। ਹਸਪਤਾਲ ਭੇਜਣਾ ਹੈ, ਉਹਨੂੰ। ਜ਼ਰਾ ਕਾਰਕੁੰਨ ਨੂੰ ਬੁਲਾਣਾ।

ਪਰ ਆਪੇ ਚਲਿਆਂ ਆ ਰਿਹਾ ਏ, ਕਾਰਕੁੰਨ।...ਕੀ ਗੱਲ ਏ ? ਕਿਉਂ ਚੀਕਦੇ ਓ, ਤੁਸੀਂ।

ਚਮੇਲੀ ਦੀ ਤਬੀਅਤ ਖ਼ਰਾਬ ਏ, ਕਾਰਕੁੰਨ ਸਾਹਿਬ ! ਉਸ ਨੂੰ ਟੱਟੀਆਂ ਆ ਰਹੀਆਂ ਨੇ।

ਚਮੇਲੀ ਨੂੰ ਬਾਅਦ ਵਿਚ ਦੇਖਾਂਗਾ...ਪਹਿਲੇ ਤੁਸੀਂ ਲੋਕ ਪਿੱਛੇ ਹਟੋ। ਕਾਨੂੰਨ ਦਾ ਪਤਾ ਏ, ਤੁਹਾਨੂੰ ਲੋਕਾਂ ਨੂੰ ? ਦਰਵਾਜ਼ੇ ਤੋਂ ਪੰਜ ਗਜ ਦੂਰ ਰਹਿਣਾ ਹੁੰਦਾ ਏ। ਨੇੜੇ ਨਹੀਂ ਆਉਣਾ। ਹਟੋ ਪਿੱਛੇ, ਕਿਹਾ ਨਾ।

ਹੱਟ ਜਾਂਦੀਆ ਨੇ ਦੋ-ਚਾਰ। ਪਰ ਖੜੀ ਹੈ ਮੰਗੂ ਆਪਣੀ ਥਾਂ ਤੇਂ.. ਸੀਖਾਂ ਫੜ੍ਹ ਕੇ।

ਕੀ ਚਾਹੀਦਾ ਤੈਨੂੰ ?...ਅੱਖਾਂ ਫਾੜ੍ਹ ਕੇ ਦੇਖਦਾ ਏ, ਕਾਰਕੁੰਨ। ਤੂੰ..ਤੂੰ...ਤੂੰ ਚਾਹੀਦਾ ਹੈ, ਮੈਨੂੰ।

ਹੱਸਦੀਆਂ ਨੇ ਸਾਰੀਆਂ...ਲੈਲਾ...ਚੰਦਰੀ..ਸ਼ਾਂਤੀ...ਆਂਟੀ। ਜਨਾ ਹਟਾਉਂਦੀ ਹੈ, ਮੰਗੂ ਨੂੰ ...ਪਰ ਬੁੜਬੁੜਾਂਦੀ ਹੋਈ।...ਬੰਦੇ ਨੇ ਕੋਈ ਇਹ ਲੋਕ। ਗਰੀਬ ਦੀ ਜਿੰਦਗੀ ਦੀ ਕੋਈ ਪਰਵਾਹ ਨਹੀਂ। ਕੋਈ ਮਰ ਜਾਏਗਾ ਤਾਂ ਵੀ ਇਹਨਾਂ ਨੂੰ ਫ਼ਰਕ ਨਹੀਂ ਪਵੇਗਾ.. ।

ਹੋਰ ਘੂਰ ਘੂਰ ਕੇ ਦੇਖਦਾ ਏ, ਕਾਰਕੁੰਨ...ਪਰ ਬੋਲਦਾ ਕੁਝ ਨਹੀਂ।...ਕਿੱਥੇ ਐ ? ਕਿੱਥੇ ਐ, ਓਹ ਚਮੇਲੀ ?

ਅਤੇ ਸਾਰੀਆਂ ਪਿੱਛੇ ਹੱਟ ਜਾਂਦੀਆਂ ਨੇ। ਲੰਮੇ ਪਰ ਤੰਗ ਜਿਹੇ ਵਰਾਂਡੇ ਵਿਚ .ਦੂਰ ਪਈ ਹੋਈ ਏ, ਚਮੇਲੀ। ਅੱਖਾਂ ਬੰਦ। ਸੀਖਾਂ ਦੇ ਵਿਚੋਂ ਦੇਖ ਰਿਹਾ ਏ, ਕਾਰਕੁੰਨ। ਚੁੱਪਚਾਪ ਖੜੀ ਏ ਹੌਲਦਾਰਨੀ। ਕਿਥੋਂ ਆ ਰਹੀ ਏ, ਬਦਬੂ। ਕਿੰਨੀ ਅਜੀਬ ! ਪਹਿਲਾਂ ਵੀ ਆਉਂਦੀ ਰਹਿੰਦੀ ਏ...।

ਅੱਛਾ, ਅੱਛਾ ! ਕਰਦਾ ਕੋਈ ਬੰਦੋਬਸਤ ' ਭੇਜਣ ਕਿਸੇ ਨੂੰ।

ਘੁੰਮ ਕੇ ਚਲਿਆ ਜਾਂਦਾ ਏ,, ਕਾਰਕੁਨ। ਚਲੀ ਜਾਂਦੀ ਏ, ਹੌਲਦਾਰਨੀ। ਰਹਿ ਜਾਂਦੀ ਏ, ਮੰਗੂ...ਮੂੰਹ ਬਣਾਉਂਦੀ ਹੋਈ।...ਸਾਲਾ ! ਭਾੜੇ ਦਾ ਕੁੱਤਾ...।

ਚੁੱਪਚਾਪ ਬੈਠੀ ਏ, ਕਾਲੀ ਕੁੜੀ। ਮੂੰਹ ਉਤਰਿਆ ਹੋਇਆ...ਲੈਲਾਬਾਈ ! ਮੈਨੂੰ ਤਾਂ ਇਹ

ਫਿਕਰ ਐ ਕਿ ਬਾਬੂਭਾਈ ਨਹੀਂ ਮਿਲਿਆ ਸੈਯਦ ਨੂੰ? ਮੇਰਾ ਇਕ ਟੈਮ ਦਾ ਖਾਣਾ ਗਿਆ...ਦੂਸਰੇ ਟੈਮ ਫੇਰ ਕੋਈ ਗੱਲ...।

ਬੀਤਦਾ ਜਾਂਦਾ ਏ ਦਿਨ...ਛੱਪ ਛੱਪ ਪਾਣੀ ਵਿਚ। ਨਿਚੋੜ ਨਿਚੋੜ ਕੇ ਫੈਲਾ ਦਿੱਤੇ ਕਪੜੇ, ਜੰਗਲਿਆਂ ਉੱਤੇਂ। ਧੋਤੀਆਂ...ਲਹਿੰਗੇ...ਬਲਾਊਜ਼। ਇਕ ਇਕ ਹੀ ਨੇ ਸਾਰੀਆਂ ਕੋਲ। ਨੰਗੀਆਂ ਹੋ ਗਈਆਂ ਨੇ। ਸੁੱਕ ਜਾਣਗੇ ਕਪੜੇ। ਫੇਰ ਪਹਿਨ ਲੈਣਗੀਆਂ। ਪਰ ਲੈਲਾ ਦੇ ਹੱਥ ਵਿਚ ਪੁਰਾਣੀ ਪੈਨਸਿਲ ਜੀਹਦੇ ਨਾਲ ਹਿਸਾਬ ਲਿਖਦੀ ਜਾਂਦੀ ਏ, ਭੱਤੇ ਵਾਲੇ ਦਾ।...ਅਤੇ ਹੈਗਾ ਏ, ਇਕ ਪੋਸਟਕਾਰਡ। ਟੁੱਟੀ ਫੁੱਟੀ ਹਿੰਦੀ-ਉਰਦੂ-ਮਰਾਠੀ ਵਿਚ ਚਿੱਠੀ ਲਿਖ ਰਹੀ ਏ।...ਨਾਰਾਇਣ ਰਾਮਭਾਊ ਘਾੜਗੇ!...ਜਾਂਦੀ ਏ, ਸੁੱਭਦਰਾ...।

ਇਹ ਕੀ ਏ ?...ਸਿਰ ਚੁੱਕ ਕੇ ਦੇਖਦੀ ਏ ਲੈਲਾ। ...ਇਹ ਸਭ ਲਿਖਣਾ ਨਹੀਂ ਆਉਂਦਾ ਮੈਨੂੰ। ਸਿੱਧੀ ਤਰ੍ਹਾਂ ਦੱਸ ਜੋ ਲਿਖਣਾ ਏ...।

ਤੂੰ ਆਪਣੇ ਵਲੋਂ ਲਿਖ ਦੇ, ਕੁਝ ਵੀ...।

ਕੁਝ ਵੀ। ..ਹੱਸਦੀ ਏ ਲੈਲਾ। ..ਮੇਰੇ ਪਿਆਰੇ ਨਾਰਾਇਣ ਰਾਮਭਾਊ ! ਮੈਂ ਬਹੁਤ ਯਾਦ ਕਰਦੀ ਆਂ ਤੈਨੂੰ। ਤੂੰ ਆ ਅਤੇ ਲੈ ਜਾ ਮੈਨੂੰ ਏਥੋਂ ..।

ਠੀਕ ! ਏਦਾਂ ਈ ਲਿੱਖ ਦੇ।

ਹੱਸਦੀ ਜਾਦੀ ਏ, ਲੈਲਾ। ਨਹੀਂ ਏਦਾਂ ਨਹੀ ਲਿਖਾਂਗੀ। ਲਿਖਦੀ ਹੈ...ਅਤੇ ਪੜ੍ਹਦੀ ਹੈ।...ਨਾਰਾਇਣ ਰਾਮਭਾਊ ਨੂੰ ਲਿਖਿਆ ਸੁਭੱਦਰਾ ਨੂੰ। ਮੈਂ ਏਥੇ ਦੋਈਵਾੜ੍ਹਾ ਦੇ ਪੁਲਿਸ ਲਾਕਅੱਪ ਵਿਚ ਬੰਦ ਆਂ। ਮੇਰੀ ਸੌ ਰੁਪਏ ਦੀ ਜ਼ਮਾਨਤ ਹੋਈ। ਤੂੰ ਕੁਝ ਵੀ ਕਰ ਪਰ ਮੈਨੂੰ ਏਥੋਂ ਕੱਢ। ਨਹੀਂ ਤੇ ਮੈ ਮੁਕੱਦਮਾ ਚਲਣ ਤਕ ਏਥੇ ਹੀ ਰਹਾਂਗੀ। ਜਰੂਰ ਛੁਡਾਣਾ ਏ ਮੈਨੂੰ। ਤੇਰਾ ਹੀ ਆਸਰਾ ਏ, ਮੈਨੂੰ ਤਾਂ.. ।

ਟੋਕਦੀ ਏ, ਸੁਭੱਦਰਾ,.. ਲੈਲਾਬਾਈ ! ਏਦਾਂ ਲਿਖ ਨਾ ਕਿ ਹੋਰ ਕਿਸ ਨੂੰ ਕਹਾਂ...ਕੋਈ ਵੀ ਨਹੀਂ ਜਿਸ ਨੂੰ ਮੈਂ ਲਿਖਾਂ ਜਾਂ ਬੋਲਾਂ ..।

ਠੀਕ ਏ ! ਏਦਾਂ ਹੀ ਲਿਖੇਗੀ, ਲੈਲਾ।...ਦੂਸਰਾ ਕੋਈ ਵੀ ਨਹੀਂ ! ਕਿਸ ਨੂੰ ਲਿਖਾਂ। ਕਿਸ ਨੂੰ ਬੋਲਾਂ ! ਤੂੰ ਨਹੀਂ ਆਏਗਾ ਤਾਂ ਏਥੇ ਹੀ ਸੜਦੀ ਰਹਾਂਗੀ। ਕੋਈ ਨਹੀਂ ਕੱਢੇਗਾ, ਮੈਨੂੰ...।

ਕਾਰਡ ਭਰ ਜਾਂਦਾ ਹੈ.. ਖਤਮ ਨਹੀਂ ਹੁੰਦੀ ਸੁਭੱਦਰਾ ਦੀ ਚਿੱਠੀ। ਹੁਣ ?

ਪਤਾ ਕੀ ਏ ਉਹਦਾ,...ਪੁੱਛਦੀ ਏ ਲੈਲਾ।

ਪਤਾ ?. .ਚੱਕਰ ਵਿਚ ਪੈ ਜਾਂਦੀ ਏ ਸੁਭੱਦਰਾ। . .ਪਤਾ ਤੇ ਕੋਈ ਵੀ ਨਹੀਂ ਉਹਦਾ। ਉਹ ਤਾਂ ਫੁੱਟਪਾਥ ਉੱਤੇ ਸੌਂਦਾ ਹੈ, ਲੈਲਾਬਾਈ।

ਤਾਂ ਫਿਰ ਖ਼ਤ ਕਿਵੇਂ ਜਾਏਗਾ, ਓਹਦੇ ਕੋਲ?

ਦੋਵੇਂ ਚੱਕਰ ਵਿਚ ਪੈ ਜਾਂਦੀਆਂ ਨੇ।

ਅੱਛਾ...ਉਹ ਕੰਮ ਕਿੱਥੇ ਕਰਦੈ ?

ਕੰਮ ? ਕਿਹੜਾ ਕੰਮ ! ਉਹਦੀ ਕੋਈ ਨੌਕਰੀ ਥੋੜੇ ਐਂ। ਬੇਕਾਰ ਏ, ਉਹ ਤਾਂ। ਕਦੀ ਮਜ਼ਦੂਰੀ ਕਰ ਲਈ, ਕਦੀ ਸੁਨਾਰ ਦਾ ਕੰਮ...ਜਾ ਫਿਰ ਕਿਸੇ ਦੀ ਜੇਬ ਕੱਟ ਲਈ।

ਅਜੇ ਹਨੇਰਾ ਨਹੀਂ ਹੋਇਆ ਪੂਰੀ ਤਰ੍ਹਾਂ...ਪਰ ਰੌਸ਼ਨੀ ਘਟਦੀ ਜਾ ਰਹੀ ਏ। ਉਵੇ ਹੀ ਪਈ

ਏ, ਚਮੇਲੀ। ਭਿਣਭਿਣਾ ਰਹੀਆਂ ਨੇ ਮੱਖੀਆਂ। ਫੇਰ ਲਾਈਨ ਲੱਗ ਰਹੀ ਐ। ਪਿਚਕੀਆਂ ਹੋਈਆਂ ਥਾਲੀਆਂ ਤੇ ਗਲਾਸ। ਫੇਰ ਉਹੀ ਉਡੀਕ...ਭੱਤੇ ਵਾਲੇ ਦੀ। ਫੇਰ ਉਹੀ ਭੁੱਖ...ਫਿਰ ਉਹੀ ਅੱਗ। ਪਰ ਨਵੀਂ ਕੁੜੀ ਹਾਲੀ ਵੀ ਸੁਣਾ ਰਹੀ ਏ, ਕਹਾਣੀਆਂ। ...ਹੰਸਾ...ਬਾ...ਬਾਪੂ...ਮੋਟਾ ਭਰਾ...ਛੋਟਾ ਭਰਾ। ...ਨਹੀਂ ਸੁਣਦੀ ਮੈਨਾ। ਕਿਤੇ ਹੋਰ ਦੇਖਦੀ ਐ। ਕੁਝ ਹੋਰ ਸੋਚਦੀ ਐ। ਫੇਰ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪੈਂਦੀ ਐ। ...ਇਹ ਪੋਪਟ...ਇਹ ਸਾਲਾ ਨਹੀਂ ਮੰਨੇਗਾ...।

ਕਹਾਣੀਆਂ ਰੁਕ ਜਾਂਦੀਆਂ ਹਨ। ਸਿਰ ਚੁੱਕ ਕੇ ਦੇਖਦੀ ਹੈ ਨਵੀਂ ਕੁੜੀ। ...ਕੀ ਕਿਹਾ ਤੂੰ, ਮੈਨਾਬਾਈ ?...ਕੀ ਉਹ ਨਹੀਂ ਮੰਨੇਗਾ ?

ਅਤੇ ਮੈਨਾ ਪਹਿਲੀ ਵਾਰੀ ਦੇਖਦੀ ਹੈ, ਨਵੀਂ ਕੁੜੀ ਨੂੰ। ਅਤੇ ਦਿੰਦੀ ਹੈ, ਜਵਾਬ। ...ਇਹ ਸਾਲਾ ਪੋਪਟ...ਇਥੇ ਨਹੀਂ ਰਹਿਣ ਦਏਗਾ, ਮੈਨੂੰ। ਲੈ ਜਾਏਗਾ ਇਥੋਂ...।

ਹੈਰਾਨੀ ਹੈ ਕੁੜੀ ਦੀਆਂ ਅੱਖਾਂ ਵਿਚ। ...ਤੂੰ ਇਥੇ ਹੋਰ ਰਹਿਣਾ ਚਾਹੁੰਦੀ ਏਂ, ਮੈਨਾਬਾਈ? ਉਧਰ ਨਹੀਂ ਜਾਣਾ ਚਾਹੁੰਦੀ?

ਅੱਥਰੂ ਹਨ ਜਾਂ ਨਹੀਂ ਮੈਨਾ ਦੀਆਂ ਅੱਖਾਂ ਵਿਚ...ਪਰ ਆਵਾਜ਼ ਭਾਰੀ ਹੋ ਗਈ ਹੈ। ਕੀ ਐ ਉੱਥੇ ਮੇਰੇ ਵਾਸਤੇ ? ਉਹੀ ਰੰਡੀ ਦਾ ਧੰਦਾ ! ਉਹੀ ਰੋਣ ਧੋਣ...ਝਗੜਾ...ਤੰਗੀ। ਉਥੋਂ ਤਾਂ ਉਥੇਂ ਚੰਗਾ।

ਅਤੇ ਦੋਵੇਂ ਚੁੱਪ ਰਹਿੰਦੀਆਂ ਹਨ ਬੜੀ ਦੇਰ ਤਕ। ਬਹੁਤ ਦੇਰ ਤੱਕ...ਬੋਲਣਾ ਚੰਗਾ, ਨਹੀਂ ਲਗਦਾ। ਜ਼ਬਰਦਸਤੀ ਬੋਲਦੀ ਹੈ, ਮੈਨਾ...ਮੈਨੂੰ ਕੱਲ੍ਹ ਲੈ ਜਾਏਗਾ ਏਥੋਂ। ਪੂਰਾ ਛੱਡ ਦੇਣਗੇ ਇਹ ਲੋਕ...ਨਹੀਂ ਤੇ ਪੋਪਟ ਜ਼ਮਾਨਤ ਦਾ ਕੋਈ ਬੰਦੋਬਸਤ ਕਰ ਲਏਗਾ। ਇਥੋਂ ਨਹੀਂ ਛੱਡੇਗਾ। ਮੈਂ ਜਾਣਦੀ ਆਂ ਉਹਨੂੰ। ਸਾਲਾ ਚੈਨ ਨਹੀਂ ਲੈਣ ਦਿੰਦਾ ਮੇਰੀ ਜਾਨ ਨੂੰ। ਹਰਾਮੀ ਦੀ ਔਲਾਦ। ਇਹਦਾ ਕਦੀ ਭਲਾ ਨਹੀਂ ਹੋਏਗਾ। ਸਾਲਾ ਕੁੱਤਾ ! ਭੜਵੀ ਦਾ ! ਹਰਾਮਜ਼ਾਦਾ ! ਕਮੀਨਚੋਦ ! ਮੁਰਦਾ ਨਿਕਲੇਗਾ, ਇਹਦਾ। ਮਾਦਰਚੋਦ ! ਹਲਕਟ ! ਬੇਸ਼ਰਮ !

ਅਤੇ ਉਦਾਸ ਹੋ ਜਾਂਦੀ ਏ, ਨਵੀਂ ਛੋਕਰੀ। ਜਦੋਂ ਮੈਨਾ ਵੀ ਚਲੀ ਗਈ...ਤਾਂ ਕੀ ਕਰੇਗੀ ? ਕੀਹਦੇ ਨਾਲ ਗੱਲ ਕਰੇਗੀ ?

ਖੋਲ੍ਹਿਆ ਜਾ ਰਿਹਾ ਹੈ, ਸੀਖ਼ਾਂ ਵਾਲਾ ਦਰਵਾਜ਼ਾ। ਆ ਗਿਆ ਏ, ਕਾਰਕੁੰਨ। ਉਹਦੇ ਨਾਲ ਨੇ ਹੌਲਦਾਰਨੀਆਂ। ਚਮੇਲੀ ਹਸਪਤਾਲ ਜਾਏਗੀ। ਹੁਣ...ਚਾਰ ਘੰਟਿਆਂ ਪਿਛੋਂ। ਮੂਧੀ ਏ... ਚਮੇਲੀ ! ਓ ਚਮੇਲੀ !

ਬੜੀ ਮੁਸ਼ਕਿਲ ਨਾਲ ਖੋਲ੍ਹਦੀ ਹੈ, ਅੱਖਾਂ ਚੜ੍ਹੀਆਂ ਹੋਈਆਂ ਨੇ। ਮੁਸ਼ਕਿਲ ਨਾਲ ਨਿਕਲਦੀ ਹੈ, ਆਵਾਜ਼...ਕੀ ਏ ਯਾਰ ?

ਕੰਨ ਦੇ ਕੋਲ ਮੂੰਹ ਲਿਜਾ ਕੇ ਬੋਲਦੀ ਹੈ, ਬਸ਼ੀਰਨ...ਹਸਪਤਾਲ ਨਹੀਂ ਜਾਏਂਗੀ ਤੂੰ ?

ਨਹੀਂ ! ਏਥੇ ਈ ਰਹਾਂਗੀ ਮੈਂ...।

ਭਿਣਭਿਣ ਉੱਡ ਰਹੀਆਂ ਨੇ, ਮੱਖੀਆਂ।

ਕੀ ਕਹਿੰਦੀ ਏ?...ਪੁੱਛ ਰਿਹਾ ਏ ਕਾਰਕੁੰਨ।

ਬੋਲਦੀ ਐ ਕਿ ਇਥੇ ਹੀ ਰਹਾਂਗੀ। ਹਸਪਤਾਲ ਜਾਣ ਦੀ ਤਾਕਤ ਨਹੀਂ ਇਹਦੇ ਵਿਚ।

ਕਿਵੇਂ ਨਹੀਂ ਏ, ਤਾਕਤ ! ਹਸਪਤਾਲ ਜਾਣਾ ਪਏਗਾ, ਇਹਨੂੰ। ਉਠ ਜਲਦੀ, ਮੇਰੇ ਕੋਲ ਟੈਮ ਨਹੀਂ...।

ਪਰ ਨਹੀਂ ਉਠਦੀ ਚਮੇਲੀ। ਹੌਲੀ-ਹੌਲੀ ਹਿਲਾਂਦੀ ਏ ਹੱਥ। ਨਹੀਂ ਜਾਏਗੀ ਕਿਤੇ। ਏਥੇ ਮਰੇਗੀ। ਗੁੱਸਾ ਆ ਰਿਹਾ ਹੈ ਕਾਰਕੁੰਨ ਨੂੰ। ਇਥੇ ਨਹੀਂ ਮਰਨ ਦਿਆਂਗਾ। ਹਸਪਤਾਲ ਜਾਣਾ ਪਏਗਾ।...ਉੱਠ ਛੇਤੀ ! ਕਿਹਾ ਜੋ ਮੈਂ। ਟੈਮ ਨਹੀਂ ਮੇਰੇ ਕੋਲ ਬਹੁਤਾ। ਹੁਣੇ ਹਸਪਤਾਲ ਨਹੀਂ ਟਾਰਾਂ ਮਾਰਦੀ ਸੀ...ਹੁਣ ਕਹਿੰਦੀ ਏ, ਨਹੀਂ ਜਾਣਾ। ਤੇਰਾ ਰਾਜ ਏ ਏਧਰ! ਉਠ ਜਲਦੀ ਕਰ...।

ਹਾਲੇ ਵੀ ਨਹੀਂ ਉੱਠੇਗੀ, ਚਮੇਲੀ। ਨਹੀਂ ਜਾਏਗੀ ਕਿਤੇ। ਲਾਈਨ ਵਿਚ ਖੜੀਆਂ ਔਰਤਾਂ ਪੁੱਛ ਰਹੀਆਂ ਨੇ...ਸਾਰੀਆ ਦੀਆਂ ਸਾਰੀਆਂ।...ਕੀ ਹੋਇਆ ? ਕੀ ਗੱਲ ਹੈ ? ...ਕੁਝ ਨਹੀਂ। ਚਮੇਲੀ ਨੂੰ ਲੈਣ ਲਈ ਆਏ ਨੇ ਇਹ ਲੋਕ...ਚਾਰ ਘੰਟਿਆਂ ਪਿੱਛੋਂ। ਬੋਲਦੀ ਏ ਨਹੀਂ ਜਾਵਾਂਗੀ।...ਸਾਲੇ ਹਰਾਮੀ ਨੇ ਇਹ ਲੋਕ। ਕੋਈ ਫਿਕਰ ਨਹੀਂ ਇਹਨਾ ਨੂੰ। ਬੰਦੇ ਦੀ ਜਾਨ ਜਾਏ ਜਾਂ ਰਹੇ।

ਪਰ ਸਮਝਾ ਰਹੀ ਐ, ਬਸ਼ੀਰਨ...ਜਾਹ! ਚਲੀ ਜਾਹ ਚਮੇਲੀ ! ਕੋਈ ਹਰਜ ਨਹੀਂ ਇਹਦੇ ਵਿਚ।...ਚੱਲ! ਮੈ ਹੱਥ ਫੜ੍ਹਾਉਂਦੀ ਹਾਂ ਤੈਨੂੰ।...ਨੂਰਨ ! ਤੂੰ ਫੜ੍ਹ ਏਧਰੋਂ। ਸੰਭਾਲ ਕੇ। ਬਹੁਤ ਕਮਜ਼ੋਰ ਹੋ ਗਈ ਏ।...ਕੀ ਕਰ ਸਕਦੇ ਆਂ ! ਸਾਡੇ ਲੋਕਾਂ ਦੀ ਤਾਂ ਜ਼ਿੰਦਗੀ ਹੀ ਏਦਾਂ ਦੀ ਐ। ਅਸੀਂ ਮਰ ਵੀ ਜਾਈਏ ਤਾਂ ਕੀ ਫ਼ਰਕ ਪਏਗਾ ਕਿਸੇ ਨੂੰ। ਇਕ ਦੂਸਰੇ ਦੀ ਮਦਦ ਕਰੋ, ਇਹੀ ਬਹੁਤ ਹੈ। ਸੰਭਲ ਕੇ ਨੂਰਨ ਹੌਲੀ...ਹੌਲੀ ਚੱਲ!

ਦੇਖ ਰਹੀਆਂ ਨੇ ਲਾਈਨ ਵਿਚ ਖੜੀਆ ਔਰਤਾਂ। ਚਮੇਲੀ...ਪੀਲੀ ਪੀਲੀ। ਜਿਵੇਂ ਕੋਈ ਮੁਰਦਾ। ਅਤੇ ਬਸ਼ੀਰਨ ਤੇ ਨੂਰਨ...ਚਲਾ ਕੇ ਲੈ ਜਾ ਰਹੀਆਂ ਨੇ ਮੁਰਦੇ ਨੂੰ। ਕਾਰਕੁੰਨ ਤੇ ਹੌਲਦਾਰਨੀਆਂ ਅੱਗੇ ਅੱਗੇ। ਖੁੱਲ੍ਹਦਾ ਏ ਦਰਵਾਜ਼ਾ...ਤੇ ਬੰਦ ਹੋ ਜਾਂਦਾ ਹੈ! ਦੇਖਦੀਆਂ ਰਹਿ ਜਾਂਦੀਆਂ ਨੇ ਦੋਵੇਂ...ਸਭ। ਚਲੀ ਗਈ ਚਮੇਲੀ...ਮੈਲੀਆਂ ਕੰਧਾ ਤੋ ਪਾਰ। ਹੁਣ ਨਹੀਂ ਦਿੱਸਦੀ।

ਵਿਚਾਰੀ ! ਜਿਊਂਦੀ ਕਿ ਮਰਦੀ...ਕੀ ਪਤਾ ! ਬੋਲਦੀਆਂ ਜਾਂਦੀਆਂ ਨੇ ਲਾਈਨ ਦੀਆਂ ਔਰਤਾਂ।...ਕੀ ਕਰੀਏ ! ਆਪਣਾ ਆਪਣਾ ਨਸੀਬ ! ਸਾਡੇ ਲੋਕਾਂ ਦਾ ਨਸੀਬ ਵੀ ਗਾਂਡੂ ਹੈ। ਪਰ ਇਨਸਾਨ ਦਾ ਵੀ ਕੋਈ ਫ਼ਰਜ਼ ਹੁੰਦਾ ਹੈ। ਇਹ ਲੋਕ ਇਨਸਾਨ ਨਹੀਂ...ਜਾਨਵਰ ਹਨ। ਆਪਣੇ ਚੈਨ ਆਰਾਮ ਦਾ ਪਤਾ ਹੈ, ਦੂਸਰੇ ਦਾ ਨਹੀਂ। ਵਿਚਾਰੀ ਚਮੇਲੀ...।

ਜ਼ਿੰਦਗੀ ਅਤੇ ਨਸੀਬ ਦੀਆਂ ਕਹਾਣੀਆਂ...ਦੀਵਾਰਾਂ ਦਰਵਾਜ਼ਿਆਂ ਦੇ ਖਾਲੀਪਨ ਨੂੰ ਭਰਨ ਵਾਸਤੇ। ਇਕ ਕੋਸਿਸ...ਬੇਕਾਰ...ਬੇਮਤਲਬ। ਲੰਮੀਆਂ ਸੀਖ਼ਾਂ ਦੇ ਪਿੱਛੇ ਬੀਤਣ ਵਾਲਾ ਵਕਤ...ਝੂਠਾ ਅਤੇ ਗ਼ਲਤ। ਰੌਸ਼ਨ...ਇਕ ਵਹਿਮ ਸਿਰਫ਼ ਹਨੇਰਾ...ਕਈ ਰੰਗਾਂ ਕਈ ਰੂਪਾਂ ਵਿਚ। ਜਾਂਦਾ ਨਹੀਂ ਬਹਾਨਾ ਕਰਦਾ ਹੈ। ਉਥੇ ਹੀ ਹੈ, ਭੇਸ ਬਦਲ-ਬਦਲ ਕੇ। ਸੱਚ...ਉੱਚੀਆਂ ਛੱਤਾਂ ਨਾਲ ਲਟਕਦਾ ਹੋਇਆ ਮੱਕੜੀ ਦਾ ਜਾਲਾ...ਗੰਦੇ ਫ਼ਰਸ਼ 'ਤੇ ਰੀਂਘਦਾ ਹੋਇਆ ਕੀੜਾ।...ਇਕ ਕਤਾਰ...ਪਿਚਕੀ ਹੋਈ...ਵਾਰ-ਵਾਰ ਬਣਦੀ ਹੈ...ਵਾਰ-ਵਾਰ ਵਿਗੜਦੀ ਹੈ...।

ਅਤੇ ਕਹਾਣੀਆਂ ਫੇਰ ਵੀ ਖ਼ਤਮ ਨਹੀਂ ਹੁੰਦੀਆਂ। ਉਹੀ ਨਵੀਂ ਕੁੜੀ ਅਤੇ ਉਹੀ ਮੈਨਾ। ਵਾਰ-ਵਾਰ ਉਹੀ ਕਹਾਣੀ।...ਹੰਸਾ...ਮੇਰੀ ਸਹੇਲੀ। ਬਹੁਤ ਭੋਲੀ ਕੁੜੀ। ਕੀ ਪਤਾ ਉਹਨੂੰ ਕਿ

ਦੁਨੀਆ ਵਿਚ ਕਿੱਦਾਂ-ਕਿੱਦਾ ਦੇ ਬੰਦੇ ਹੁੰਦੇ ਨੇ। ਉਪਰੋਂ ਕੁਝ...ਅੰਦਰੋਂ ਕੁਝ। ਜਿਵੇਂ ਕਿਸੇ ਨੇ ਕਿਹਾ...ਮੰਨ ਲਿਆ...ਭਰੋਸਾ ਕਰ ਲਿਆ। ਧੋਖਾ ਖਾ ਲਿਆ। ਐਹੋ ਜਿਹਾ ਧੋਖਾ ! ਜ਼ਿੰਦਗੀ ਵਿਗੜ ਗਈ ਅਗਲੇ.ਦੀ। ਹੁਣ ਕੀ ਬਣੇਗਾ? ਕੁਝ ਨ਼ਹੀਂ। ਹੰਸਾ...ਬਹੁਤ ਭੋਲੀ ਕੁੜੀ !...ਵਿਚਾਰ...।

ਅਤੇ ਫੇਰ ਅੱਖਾਂ ਵਿਚ ਅੱਥਰੂ। ਡਿੱਗਣ ਜਾਂ ਉਥੇ ਹੀ ਜੰਮ ਜਾਣ? ਕੀਹਦੇ ਵਾਸਤੇ? ਹੰਸਾ ਵਾਸਤੇ? ਹੰਸਾ...ਜੋ ਆਪਣਾ ਨਾਂ ਨਹੀਂ ਦੱਸੇਗੀ। ਭਟਕਦੀ ਰਹੇਗੀ, ਵਖਰੇ ਵਖਰੇ ਨਾਵਾਂ ਤੇ ਰੂਪਾਂ ਵਿਚ। ਕਹਾਣੀਆਂ ਸੁਣਾਏਗੀ...ਹੰਸਾ ਦੀਆਂ। ਹੰਸਾ...ਜੋ ਖਾ ਗਈ ਧੋਖਾ। ਭੋਲੀ-ਭਾਲੀ...ਕਿਉਂਕਿ ਦੁਨੀਆ ਨੂੰ ਪਛਾਣਦੀ ਨਹੀਂ ਸੀ। ਪਰ ਕੁਝ ਨਹੀਂ ਹੋ ਸਕਦਾ ਹੁਣ। ਜ਼ਿੰਦਗੀ ਪਲਟ ਨਹੀਂ ਸਕਦੀ। ਮਾਂ ਤੇ ਪਿਉ। ਪਿੰਡ ਅਤੇ ਨਦੀ। ਅਤੇ ਖੱਟੀ ਕੈਰੀ ਤੇ ਮਿੱਠੀ ਕੈਰੀ। ਹਵਾ ਤੇ ਖੁਸ਼ਬੂ। ਬਹੁਤ ਪਿੱਛੇ ਰਹਿ ਗਿਆ ਸਭ ਕੁਝ।

ਅਤੇ ਸਿਰ ਚੁੱਕ ਕੇ ਬੋਲਦੀ ਹੈ, ਮੈਨਾ...ਜਿਵੇਂ ਆਪਣੇ ਆਪ ਨਾਲ ਗੱਲਾਂ ਕਰ ਰਹੀ ਹੋਵੇਂ ...ਬਾਰਾਂ ਵਰ੍ਹੇ ਪਿੱਛੇ ਜਾ ਕੇ।...ਦੇਖ! ਕੀ ਨਾਂ ਹੈ ਤੇਰਾ ! ਇਹ ਮੁੰਬਈ ਹੈ ਨਾ? ਮੁੰਬਈ ਕੀ, ਇਹ ਤਾਂ ਇਕ ਦੁਨੀਆ ਹੈ ਨਾ...ਬਾਜ਼ਾਰ ਹੈ...ਬਹੁਤ ਵੱਡਾ ਬਾਜ਼ਾਰ। ਬਲਕਿ ਇਕ ਭੱਠੀ ਹੈ, ਬਹੁਤ ਵੱਡੀ ਭੱਠੀ। ਦੂਰ-ਦੂਰ ਤੋਂ...ਪਿੰਡ ਪਿੰਡ ਤੋਂ ਕੁੜੀਆਂ ਲਿਆ ਲਿਆ ਕੇ ਭੱਠੀ ਵਿਚ ਸੁੱਟਦੇ ਨੇ ਇਹ ਲੋਕ। ਸਿੱਧੀਆਂ ਭੋਲੀਆਂ ਕੁੜੀਆਂ...ਤੇਰੇ ਵਰਗੀਆਂ ਤਾਂ ਗ਼ਰੀਬ ਹੋਣਗੀਆਂ। ਖਾਣਾ ਨਹੀਂ...ਠਿਕਾਣਾ ਨਹੀਂ।ਇਕ ਵਾਰ ਕੋਈ ਡਿੱਗਿਆ ਇਸ ਭੱਠੀ ਵਿਚ...ਤਾਂ ਸੜ ਕੇ ਰਾਖ ਹੋ ਗਿਆ। ਕੋਈ ਰਸਤਾ ਨਹੀਂ। ਇਹ ਲੋਕ ਫੇਰ ਨਿਕਲਣ ਨਹੀਂ ਦਿੰਦੇ।

ਰਾਤ ਦਾ ਹਨੇਰਾ ਹੋਣ ਤੋਂ ਪਹਿਲਾਂ ਫੇਰ ਆ ਜਾਂਦਾ ਹੈ, ਭੱਤੇ ਵਾਲਾ। ਅਤੇ ਹੜਬੜਾ ਕੇ ਕਹਿੰਦੀ ਹੈ, ਲੈਲਾ...ਜਲਦੀ ਬੋਲ ਸੁਭੱਦਰਾ ! ਪਤਾ ਕੀ ਲਿਖਣਾ ਹੈ। ਭੱਤੇ ਵਾਲਾ ਆ ਗਿਆ। ਮੈਨੂੰ ਕੀ ਪਤਾ ਲਿਖਣ ਦਾ ਹਸਾਬ ਕਤਾਬ।

ਅਤੇ ਸੁਭੱਦਰਾ ਨੂੰ ਨਹੀਂ ਪਤਾ ਕਿ ਕੀ ਠਿਕਾਣਾ ਹੈ ਉਸ ਆਦਮੀ ਦਾ...ਜਿਸ ਤੋਂ ਬਿਨਾਂ ਹੋਰ ਕਿਸੇ ਨੂੰ ਲਿਖ ਹੀ ਨਹੀਂ ਸਕਦੀ...ਬੋਲ ਨਹੀਂ ਸਕਦੀ।...ਨਾਰਾਇਣ ਰਾਮਭਾਊ ਘਾੜਗੇ। ...ਸੋਚਦੀ ਜਾਂਦੀ ਏ। ਅੱਛਾ। ਏਦਾਂ ਲਿਖ ਲੈਲਾਬਾਈ ਕਿ...ਪਹੁੰਚੇ ਨਾਰਾਇਣ ਰਾਮਭਾਊ ਘਾੜਗੇ ਨੂੰ...ਬੋਰੀ ਲੇਨ ਦਾ ਫੁੱਟਪਾਥ...ਭੀਮਜੀ ਭਾਈ ਬਣੀਏ ਦੀ ਦੁਕਾਨ ਦੇ ਸਾਮ੍ਹਣੇ ਵਾਲਾ ਜਗਿਆ। ...ਕਮਾਠੀਪੁਰਾ ਨਾਕਾ...।

ਅਤੇ ਸਿਰ ਚੁੱਕ ਕੇ ਪੁੱਛਦੀ ਹੈ, ਲੈਲਾ...ਪਰ ਉੱਥੇ ਤਾਂ ਉਹ ਰਾਤ ਨੂੰ ਸੌਂਦਾ ਨਾ?

ਹਾਂ !...ਨਹੀਂ ਸੁਝਦਾ ਕਿ ਕੀ ਕਰਾਂ।...ਪਰ ਕੋਈ ਦੇ ਦੇਵੇ ਉਹਨੂੰ ਤਾਂ ਦੇ ਹੀ ਦੇਵੇ...।

ਅਤੇ ਲੈਲਾ ਲਿੱਖ ਦਿੰਦੀ ਏ ਪਤਾ...ਕਿ ਸ਼ਾਇਦ ਪਹੁੰਚ ਜਾਵੇ ਖ਼ਤ...ਆ ਜਾਏ, ਇਕ ਨਾਰਾਇਣ ਰਾਮਭਾਊ...ਛੁਡਾ ਕੇ ਲੈ ਜਾਏ, ਸੁਭੱਦਰਾ ਨੂੰ...ਜੋ ਹੁਣ ਇਕ ਇਕ ਦਿਨ ਰਾਤ ਦੇਖਦੀ ਪਈ ਏ, ਉਹਦੇ ਆਉਣ ਦਾ।

ਅਤੇ ਆਵਾਜ਼ਾਂ ਫੇਰ ਉਹੀ। ਸੀਖ਼ਾਂ ਵਿਚੋਂ ਫੇਰ ਲੰਘਣ ਲਗਦੀਆਂ ਨੇ ਰੋਟੀਆਂ...ਦਾਲ...ਮੱਛੀ। ਹਿਸਾਬ...ਦਿਨ ਅਤੇ ਰਾਤ ਰੋਟੀਆਂ ਦਾ...ਫੇਰ ਸ਼ੁਰੂ ਹੋ ਜਾਂਦਾ ਹੈ। ..ਇਕ ਹੋਰ ! ਇਕ ਰੋਟੀ ਹੋਰ ਦੇ ਨਾ...ਨਹੀਂ! ਹਿਸਾਬ ਪੂਰਾ ਹੋ ਚੁੱਕਿਆ ਹੈ। ਹੁਣ ਨਹੀਂ ਮਿਲੇਗੀ ਰੋਟੀ।...ਥੋੜ੍ਹੀ ਮੱਛੀ ਹੋਰ ਦੇਣਾ !...ਨਹੀਂ ! ਦੋ ਰੁਪਏ ਦਾ ਭੱਤਾ ਖ਼ਤਮ। ਹਣ ਕੁਝ ਨਹੀਂ ਮਿਲ ਸਕਦਾ...।

ਅੱਗੇ ਸਰਕਦੀ ਹੋਈ ਲਾਈਨ ਦੇ ਵਿਚ ਖੜ੍ਹੀ ਹੈ ਕਾਲੀ ਕੁੜੀ। ਧੱਕ ਧੱਕ ਕਰ ਰਿਹਾ ਹੈ, ਦਿਲ। ਹੁਣੇ ਆ ਜਾਏਗਾ ਨੰਬਰ। ਹੁਣ ਪਤਾ ਲੱਗ ਜਾਏਗਾ, ਬਾਬੂ ਭਾਈ ਮਿਲਿਆ ਕਿ ਨਹੀਂ। ਜੇ ਨਾ ਮਿਲਿਆ, ਤਾਂ? ਫਿਰ ਇਕ ਟਾਇਮ ਦਾ ਖਾਣਾ ਹੋਰ। ਕਿੰਨੇ ਟਾਇਮਾਂ ਦੇ ਕਿੰਨੇ ਖਾਣੇ ਹੋਰ।...ਹੇ ਭਗਵਾਨ ! ਮਿਲ ਗਿਆ ਹੋਵੇਂ ਬਾਬੂ ਭਾਈ ! ਬਸ ! ਹੋਰ ਕੁਝ ਨਹੀਂ ਚਾਹੀਦਾ...।

ਛੇਤੀ ਛੇਤੀ ਹੱਥ ਚਲਾਂਦਾ ਏ, ਭੱਤੇ ਵਾਲਾ। ਫ਼ਾਲਤੂ ਟਾਇਮ ਨਹੀਂ ਹੈ, ਉਹਦੇ ਕੋਲ।...ਐ ਲੈ।...ਤੇਰਾ ਤਮਾਕੂ। ਚੱਲ ਅੱਗੇ।...ਤੇਰੀ ਤਪਕੀਰ। ਗਏ ਪੱਚੀ ਪੈਸੇ। ਬਾਕੀ ਦਾ ਇਹ...ਰੋਟੀ...ਦਾਲ...ਚੱਲ ਅੱਗੇ।...ਤੂੰ ਕੌਣ ? ਅੱਛਾ ! ਇਹ ਤੇਰੇ ਪਾਨ ਦੇ ਇਹ ਬੀੜੀ ਦਾ ਬੰਡਲ ! ਬਾਕੀ ਦਾ ਇਹ ਖਾਣਾ...ਤੂੰ ਵੀ ਚੱਲ। ਲੈਲਾਬਾਈ ! ਇਸ ਬਾਈ ਦੇ ਹਿਸਾਬ ਵਿਚ ਕਿੰਨਾ ਏ ?...ਠੀਕ ! ਸੱਤ ਰੋਟੀਆਂ ਤੇਰੇ ਵੱਲ ਵੱਧ ਹੋ ਗਈਆਂ। ਕੱਲ੍ਹ ਨਹੀਂ ਦਵਾਂਗਾ। ਪਾਨ-ਸੁਪਾਰੀ ਵੀ ਨਹੀਂ। ਹਿਸਾਬ ਪੂਰਾ ਹੋਣਾ ਚਾਹੀਦੈ। ਅੱਗੇ ਵੱਧ...।

ਅਤੇ ਹੁਣ ਐ ਕਾਲੀ ਕੁੜੀ...ਕਾਲੀ ਤਾਰਾ। ਡਰੀ ਹੋਈ। ਦੇਖ ਰਹੀ ਐ, ਭੱਤੇ ਵਾਲੇ ਵੱਲ। ਪੁੱਛ ਰਹੀ ਹੈ ਅੱਖਾ ਨਾਲ...ਮਿਲਿਆ ਬਾਬੂ ਭਾਈ।

ਅਤੇ ਹੱਥ ਰੋਕ ਕੇ ਦੇਖ ਰਿਹਾ ਹੈ, ਸੈਂਯਦ।...ਤੂੰ ਮੈਨੂੰ ਭੇਜਿਆ ਸੀ ਨਾ ਉਧਰ।...ਕੀ ਕਹਿੰਦੇ ਨੇ...ਮੁੰਬਈ ਸੈਂਟ੍ਰਲ ਦੀ ਝੌਂਪੜਪੱਟੀ ਵਿਚ...?

ਸਹਿਮੀ ਹੋਈ ਸਿਰ ਹਿਲਾਉਂਦੀ ਹੈ, ਤਾਰਾ।...ਹਾਂ ! ਮੈਂ ਹੀ ਭੇਜਿਆ ਸੀ। ਕੀ ਹੋਇਆ ? ਮਿਲਿਆ ਬਾਬੂ ਭਾਈ ?

ਫੇਰ ਪੁੱਛਦਾ ਹੈ ਸੈਂਯਦ...ਉਹੀ ਨਾ...ਤਕਲੇ ਵਰਗਾ ? ਲਿੱਸੇ ਸਰੀਰ ਵਾਲਾ। ਬਹੁਤ ਬੀੜੀਆ ਪੀਂਦਾ ਹੈ...?

ਹਾ, ਹਾਂ ! ਉਹੀ...?

ਅਚਾਨਕ ਘਟ ਜਾਂਦੀ ਹੈ ਸੈਯੰਦ ਦੀ ਆਵਾਜ਼...ਮੈਂ ਉਹਨੂੰ ਕਿਹਾ ਕਿ ਤਾਰਾ ਨੂੰ ਪੁਲਿਸ ਨੇ ਫੜ੍ਹ ਲਿਆ...ਤਾਂ ਉਹ ਕਹਿਣ ਲੱਗਾ ਕਿ ਮੈਂ ਨਹੀ ਜਾਣਦਾ ਕਿਸੇ ਤਾਰਾ ਵਾਰਾ ਨੂੰ।

ਕਾਲੀ ਕੁੜੀ ਦੀ ਸਮਝ ਵਿਚ ਨਹੀਂ ਆਉਂਦਾ ਕੁਝ।...ਕੀ ਕਰੇ ? ਉਹ ਮੈਨੂੰ ਜਾਣਦਾ ਨਹੀਂ ?

ਬਨਾਵਟੀ ਹਾਸਾ ਹੱਸਦਾ ਏ, ਭੱਤੇ ਵਾਲਾ।...ਹਾਂ!...ਮੈਂ ਉਹਨੂੰ ਬਾਰ-ਬਾਰ ਕਿਹਾ ਕਿ ਉਹ ਕਾਲੀ ਸਰੀਖੀ ਬਾਈ ਹੈ...ਤਾਰਾ ਬਾਈ। ਜ਼ਰਾ ਮੁਸੀਬਤ ਵਿਚ ਪੈ ਗਈ ਏ। ਤੈਨੂੰ ਬੁਲਾਉਂਦੀ ਏ। ਤੈਨੂੰ ਡਰਨ ਦੀ ਕੋਈ ਲੋੜ ਨਹੀਂ। ਇਕ ਵਾਰ ਚਲ ਉਧਰ।...ਪਰ ਓਹ ਮੰਨਿਆ ਈ ਨਹੀਂ। ਬੋਲਿਆ ਕਿ ਮੈ ਜਾਣਦਾ ਈ ਨਹੀਂ, ਤਾਰਾ ਨੂੰ...ਅਤੇ ਮੇਰੇ ਕੋਲ ਟਾਇਮ ਵੀ ਨਹੀਂ। ਮੈਨੂੰ ਆਪਣਾ ਧੰਦਾ ਦੇਖਣ ਦੇ...।

ਕਾਲੀ ਕੁੜੀ...ਕੁਝ ਸੁਣਿਆ ਹੀ ਨਹੀਂ ਜਿਵੇਂ। ਖੜ੍ਹੀ ਰਹਿੰਦੀ ਹੈ ਪੱਥਰ ਵਾਂਗ। ਕੁਝ ਹੋਰ ਵੀ ਕਹਿੰਦਾ ਏ ਭੱਤੇ ਵਾਲਾ। ਕੀ ਕਹਿੰਦਾ ਏ...ਪਤਾ ਨਹੀਂ। ਦੋ ਰੋਟੀਆਂ ਫੜਾ ਦਿੰਦਾ ਏ। ਗਲਾਸ ਵਿਚ ਦਾਲ। ਹੱਥ ਨਾਲ ਹਿਲਾ ਕੇ ਕਹਿੰਦੀ ਹੈ, ਲੈਲਾ...ਜਾ ! ਉਧਰ ਹੋ ਜਾ ! ਕਿਸੇ ਹੋਰ ਨੂੰ ਵੀ ਲੈਣ ਦੇ...।

ਅਤੇ ਹਿੱਲਦੀ ਹੈ, ਕਾਲੀ ਕੁੜੀ। ਹੌਂਠ ਵੀ ਹਿਲਦੇ ਨੇ...ਬਹੁਤ ਹੌਲੀ। ...ਸਾਲਾ ! ਮਾਦਰਚੋਦ !...ਅਤੇ ਅੱਖਾਂ ਵਿਚੋ ਸ਼ਾਇਦ ਡਿੱਗ ਪਵੇ ਇਕ ਅੱਧ ਕਤਰਾ। ਅਤੇ ਹੋਠ ਫੇਰ ਹਿੱਲਦੇ ਨੇ। ...ਸਾਲਾ ! ਮਾਦਰਚੋਦ ! ਅਤੇ ਹੋਠ ਬਦੋਬਦੀ ਹਿੱਲੀ ਜਾਂਦੇ ਨੇ...ਪਰ ਨਹੀਂ ਆਉਂਦੀ ਆਵਾਜ਼।

ਇਕ ਪਾਸਿਓ ਲਾਈਨ ਅੱਗੇ ਸਰਕਦੀ ਜਾਂਦੀ ਏ—ਪਾਓ ਤੇ ਦਾਲ। ...ਮੈਨੂੰ ਦਾਲ ਅਤੇ ਰੋਟੀ...। ਪਿਆਜ਼ ਦੇ ਥੋੜ੍ਹਾ। ...ਇਕ ਹਰੀ ਮਿਰਚ ਦਈ ਮੈਨੂੰ ! ਬੱਸ ਇੱਕ ! ਬਿਲਕੁਲ ਇੱਕੋ। ਜ਼ਿਆਦਾ ਨਹੀਂ। ...ਕੱਲ੍ਹ ਕਿ ਨਹੀਂ...ਮੈਨੂੰ ਬੈਦਾ ਕਰੀ ਚਾਹੀਦੀ ਐ। ਦਾਲ ਖਾ ਖਾ ਕੇ ਅੱਕ ਗਈ ਮੈਂ। ...ਮੈਨੂੰ ਮੱਛੀ-ਕਰੀ ਮਿਲ ਸਕਦੀ ਏ ? ਏ ਸੈਯਦ ? ਇਕ ਟਾਇਮ ਦਾ ਖਾਣਾ ਰੱਖ ਲੈ...ਪਰ ਮੱਛੀ-ਕਰੀ ਲਿਆ ਕੇ ਦੇ ਮੈਨੂੰ। ...ਬਹੁਤ ਦਿਨ ਹੋ ਗਏ...ਸ਼ਕਲ ਵੀ ਨਹੀਂ ਦੇਖੀ ਮੱਛੀ ਦੀ। ...ਗੱਲ ਘੱਟ ਕਰੋ। ਬਹੁਤ ਬੋਲਦੇ ਓ, ਤੁਸੀਂ ਲੋਕ। ਆਪਣਾ ਸਾਮਾਨ ਲੈ ਕੇ ਛੇਤੀ ਇਕ ਪਾਸੇ ਹੋ ਜਾਓ।

ਦੁਪਹਿਰ ਦੀ ਭੁੱਖ ਅਤੇ ਦਿਨ ਦਾ ਦਰਦ...ਕਿੱਥੇ ਚਲੇ ਗਏ ਦੋਵੇਂ? ਹੱਥਾਂ ਵਿਚ ਦਾਲ ਦਾ ਗਲਾਸ ਅਤੇ ਦੋ ਰੋਟੀਆਂ.. ਕਾਲੀ ਕੁੜੀ ਅਜੇ ਵੀ ਖੜੀ ਐ, ਉਸੇ ਤਰ੍ਹਾਂ। ਇਕ ਹੋਰ ਦਰਦ ਆ ਗਿਆ ਏ ਕਿਤੋਂ। ...ਸਾਲਾ! ਮਾਦਰਚੋਦ !...ਹੋਠਾਂ ਵਿਚੋਂ ਬਾਹਰ ਨਹੀਂ ਆਉਂਦੀ ਆਵਾਜ਼। . ਕੀ ਹੋ ਗਿਆ ! ਇੰਜ ਤਾਂ ਸੋਚਿਆ ਈ ਨਹੀਂ ਸੀ ਮੈਂ ਕਦੀ। .. ਅਤੇ ਸਮਝਾ ਰਹੀ ਹੈ, ਸੁਭੱਦਰਾ...ਭੱਤੇ ਵਾਲੇ ਭਈਆ। ਇਹ ਕਾਰਡ ਅੱਜ ਹੀ ਪਾ ਦਈਂ ਡੱਬੇ ਵਿਚ ! ਭੁੱਲਣਾ ਨਹੀਂ। ਨਹੀਂ ਤੇ ਮੈ ਏਥੇ ਹੀ ਰਸਤਾ ਦੇਖਦੀ ਰਹਾਂਗੀ...ਉਧਰ ਕਾਰਡ ਚਲਿਆ ਜਾਏਗਾ ਕਚਰੇ ਵਿਚ। . .ਅਤੇ ਵਾਰ-ਵਾਰ ਸਮਝਾਉਂਦਾ ਹੈ ਸੈਯਦ ! ਜ਼ਰੂਰ ਪਾ ਦਿਆਗਾ ! ਨਹੀਂ ਭੁੱਲਾਂਗਾ। .ਪਰ ਭਰੋਸਾ ਨਹੀਂ ਹੁੰਦਾ ਸੁਭੱਦਰਾ ਨੂੰ। ਡਰ ਲੱਗਦਾ ਹੈ ਅੰਦਰ.. ਜੇਕਰ ਭੁੱਲ ਗਿਆ ਤਾਂ .।

ਬਹੁਤ ਉੱਚੇ ਟਿਮਟਿਮਾਂਉਂਦੇ ਹੋਏ ਬਲਬ ਦੀ ਰੋਸ਼ਨੀ ..ਜ਼ਮੀਨ ਤੀਕ ਨਹੀਂ ਪਹੁੰਚਦੀ। ਉੱਤੇ ਉਜਾਲਾ। ਥੱਲੇ...ਨਾ ਅੰਧੇਰਾ...ਨਾ ਉਜਾਲਾ। ਕੀ ਕੁਝ ਏ, ਸਭ ਦਿਖਾਈ ਦਿੰਦਾ। ਸੀਖ਼ਾ ਵਿਚ ਬੰਦ ਇਹ ਬਹੁਤ ਸਾਰੀਆਂ ਔਰਤਾਂ..ਪਰ ਕੌਣ ਕਿਹੜੀ ਹੈ? ਸਭ ਇੱਕ ਜਿਹੀਆਂ। ਹਨੇਰੇ ਅਤੇ ਉਜਾਲੇ ਵਿਚ ਹਿਲਦੀ ਹੈ...ਪਰ ਨਹੀਂ ਹਿਲਦੀ। ਬੋਲਦੀ ਹੈ. .ਅਤੇ ਹੋ ਜਾਂਦੀ ਏ ਚੁੱਪ। ਬਹੁਤ ਦੇਰ ਹੋ ਗਈ। ਚਲਾ ਗਿਆ ਭੱਤੇ ਵਾਲਾ। ਧੋਤੇ ਗਏ ਬਰਤਨ। ਅੱਧੀ ਅੱਧੀ ਬੀੜੀ ਪੀ ਕੇ ਲੇਟ ਗਈਆਂ ਆਮ੍ਹਣੇ-ਸਾਮ੍ਹਣੇ। ਬਹੁਤ ਦੇਰ ਹੋ ਗਈ । ਕੁਝ ਨਹੀਂ ਬਚਿਆ ਹੁਣ। ਕੋਈ ਕੰਮ ਨਹੀਂ। ਕਿਸੇ ਦੀ ਉਡੀਕ ਨਹੀਂ। ਸਿਰਫ਼ ਕਹਾਣੀਆਂ...ਸਵੇਰ ਤੀਕ. .ਬੀਤੇ ਹੋਏ ਸਮੇਂ ਦੀਆਂ। ਸੈਂਕੜੇ ਵਾਰ, ਵਾਰ-ਵਾਰ, ਮੁੜ ਘਿੜ ਕੇ ਉਹ ਰਾਤ ਦੀਆਂ ਡੁਬਦੀਆਂ ਘੜੀਆਂ ਵਿਚ ਜਾਗਦੀਆਂ ਆਵਾਜ਼ਾਂ। ਨੀਂਦਰ ਨਹੀਂ ਆਏਗੀ। ਕਹਾਣੀਆਂ ਚਲਦੀਆਂ ਰਹਿਣਗੀਆਂ। ਜੀਵਨ ਦੀਆਂ ਕਹਾਣੀਆ। ਪਹਿਲਾਂ ਕਹੀਆਂ ਜਾਣਗੀਆਂ ਦੂਸਰਿਆਂ ਲਈ...ਬਾਰ-ਬਾਰ ਫੇਰ ਆਪਣੇ ਲਈ...ਬਾਰ-ਬਾਰ। ਪਹਿਲਾਂ ਸੁਣਨਗੀਆਂ ਦੂਸਰਿਆਂ ਦੀਆਂ ਕਹਾਣੀਆਂ...ਫੇਰ ਸਿਰਫ਼ ਆਪਣੀਆਂ। ਆਪਣੀ ਆਪਣੀ ਆਵਾਜ਼ ਵਿਚ, ਆਪਣੇ ਆਪਣੇ ਗੁਬਾਰ...ਟਿਮਟਿਮਾਉਂਦੇ ਬਲਬਾਂ ਦੇ ਥੱਲੇ ਵਾਲੇ ਹਨੇਰੇ ਅਤੇ ਉਜਾਲੇ ਵਿਚ...ਬਾਰ-ਬਾਰ ਉੱਠਣਗੇ...ਫੇਰ ਵੀ ਖ਼ਤਮ ਨਹੀਂ ਹੋਣਗੇ।

ਬੀਤ ਜਾਂਦੀ ਏ ਅੱਧੀ ਰਾਤ ਇੰਜ ਹੀ। ਕਹਾਣੀਆਂ ਵਾਲੀਆਂ ਥੱਕ ਜਾਂਦੀਆਂ ਨੇ ਅਤੇ

ਊਂਘਣ ਲੱਗਦੀਆਂ ਨੇ। ਫੇਰ ਵੀ ਕਹਿੰਦੀਆਂ ਚਲੀਆਂ ਜਾਂਦੀਆਂ ਨੇ। ਊਂਘਣ ਵਾਲੀਆਂ ਦੀਆਂ ਕਹਾਣੀਆਂ ਜਾਗਣ ਵਾਲੀਆਂ ਦੀਆਂ ਕਹਾਣੀਆਂ ਤੋਂ ਜ਼ਿਆਦਾ ਸਪਸ਼ਟ...ਜ਼ਿਆਦਾ ਸਾਫ਼। ਏਨੇ ਵਿਚ ਖੁੱਲ੍ਹ ਜਾਂਦਾ ਏ ਸੀਖ਼ਾਂ ਵਾਲਾ ਦਰਵਾਜ਼ਾ। ਅਤੇ ਇਕ...ਦੋ...ਤਿੰਨ...ਦਸ...ਪੰਦਰਾਂ...ਔਰਤਾਂ ਤੇ ਕੁੜੀਆਂ...ਅਤੇ ਸਭ ਪਾ ਦਿੱਤੀਆਂ ਜਾਂਦੀਆਂ ਨੇ ਅੰਦਰ। ਖ਼ਾਮੋਸ਼ੀ ਵਿਚ ਫੈਲਿਆ ਹੋਇਆ ਇਕ ਨਵਾਂ ਸ਼ੋਰ। ਜਾਗ ਪੈਂਦੀਆਂ ਨੇ ਊਂਘਣ ਵਾਲੀਆਂ। ਨਵੀਆਂ ਆਉਣ ਵਾਲੀਆਂ ਫੈਲ ਜਾਂਦੀਆਂ ਨੇ ਚਾਰੇ ਪਾਸੇ। ਜਗ੍ਹਾ ਲੱਭਦੀਆਂ ਨੇ ਬੈਠਣ ਲਈ...ਸੌਣ ਲਈ। ਲੜਦੀਆਂ ਨੇ ਅਤੇ ਦਿੰਦੀਆਂ ਨੇ ਗਾਲ੍ਹਾਂ।...ਤੇਰੇ ਪਿਉ ਦੀ ਥਾਂ ਐ ਇਹ। ਪੈਰ ਸਮੇਟ ਕੇ ਲੇਟੋ। ਇਹ ਤੇਰੀ ਰਿਜ਼ਰਵ ਜਗ੍ਹਾ ਨਹੀਂ...ਹੋਰ ਕੀ। ਹੱਟ ! ਸੌਣ ਦੇ ਮੈਨੂੰ ਇਥੇ...! ਸੌਣ ਵਾਲੀਆ.. ਲੇਟਣ ਵਾਲੀਆਂ...ਹੋਰ ਜ਼ੋਰ ਨਾਲ ਦਿੰਦੀਆਂ ਨੇ ਗਾਲ੍ਹਾਂ।...ਨੀ ! ਨੀ ਇਥੇ ਕਿੱਥੇ ਮੇਰੇ ਸਿਰ ਤੇ ਸੌਏਂਗੀ ! ਦੌੜ ਏਥੋਂ !...ਇੰਜ ਏ ਜਿਵੇਂ ਕੁਟ ਮਾਰ ਹੋ ਜਾਏਗੀ। ਪਰ ਕੁਝ ਨਹੀਂ ਹੁੰਦਾ। ਕੁਝ ਦੇਰ ਪਿੱਛੋਂ ਤੀਕ ਹੁੰਦਾ ਰਹਿੰਦਾ ਏ ਸ਼ੋਰ। ਫੇਰ ਹੌਲੇ ਹੌਲੇ ਮੁਕ ਜਾਦਾ ਏ। ਫੇਰ ਸੁਰੂ ਹੋ ਜਾਦੀਆਂ ਨੇ ਕਹਾਣੀਆਂ...ਪੁਰਾਣੀਆਂ ਅਤੇ ਨਵੀਆਂ ਦੇ ਵਿਚ। ..ਕਿੱਥੇ ਕਦੇ ਛਾਪਾ ਪਿਆ ਅੱਧੀ ਰਾਤ ਵੇਲੇ? ਕਿੰਨੀਆਂ ਨੂੰ ਫੜ੍ਹਿਆ ? ਕੁੱਟ-ਮਾਰ ਵੀ ਹੋਈ ? ..ਤੂੰ ਕਦੋਂ ਤੇ ਐਂ ਏਥੇ? ..ਪਹਿਲੀ ਵਾਰ ਆਈ ਏਂ?...ਨਾਂ ਕੀ ਐ ਤੇਰਾ?...ਅਤੇ ਤੇਰਾ? ਠੀਕ ਏ, ਠੀਕ ਏ। ਪੈਰ ਫੈਲਾ ਲੈ ਚੰਗੀ ਤਰ੍ਹਾਂ ਅਤੇ ਸੌਂ ਜਾ। ਦੋ ਘੰਟਿਆਂ ਪਿੱਛੋਂ ਤਾ ਸਵੇਰ ਦੀ ਤਿਆਰੀ ਸ਼ੁਰੂ ਹੋ ਜਾਏਗੀ। ਥੋੜ੍ਹੇ ਸਮੇਂ ਦੀ ਗੱਲ ਐ।...ਚੰਗਾ-ਚੰਗਾ। ਘਰ ਵਾਲੀ ਨੂੰ ਫੜ੍ਹਿਆ ਕਿ ਨਹੀਂ? ਉਹਨੂੰ ਤਾ ਫੜ੍ਹਨਾ ਚਾਹੀਦਾ ਸੀ।...ਆ ਆ ! ਤੂੰ ਇਥੇ ਲੇਟ ਜਾ..।

ਹੌਲੀ-ਹੌਲੀ ਫੇਰ ਚੁੱਪ ਕਰ ਜਾਂਦੀਆ ਨੇ ਸਾਰੀਆ । ਕਹਾਣੀਆਂ ਫੇਰ ਵੀ ਖ਼ਤਮ ਨਹੀਂ ਹੁੰਦੀਆਂ। ਉਬਾਸੀਆ ਤੇ ਉਬਾਸੀਆ। ਸਭ ਸੌਂ ਜਾਣਗੀਆ ਹੁਣ। ਪਾਸਾ ਮੋੜ ਕੇ ਪੁੱਛਦੀ ਹੈ ਬਸ਼ੀਰਨ..ਨੂਰਨ ! ਸੌਂ ਗਈ ਏ ?

ਜਾਗਦਿਆਂ ਕਹਿੰਦੀ ਏ ਨੂਰਨ...ਨਹੀਂ ਤਾਂ, ਆਪਾਂ ' ਇਕ ਲੰਮੀ ਉਬਾਸੀ ਅਤੇ ਕਹਾਣੀ ਖ਼ਤਮ ਕਰ ਦਿੰਦੀ ਹੈ ਬਸੀਰਨ। ਇਹੀ ਸਭ ਸੋਚਦੀ ਰਹਿੰਦੀ ਆਂ ਮੈਂ। ਜਦੋਂ ਸੋਚਣਾ ਸ਼ੁਰੂ ਹੋ ਗਿਆ...ਪਰ ਅੱਗੋਂ ਕੀ ਹੋਏਗਾ? ਸਰੀਰ ਜਵਾਬ ਦੇ ਰਿਹਾ ਹੈ। ਮੈਂ ਕਿਹਾ, ਨੂਰਨ...ਦੋ ਸਾਲਾਂ ਵਿਚ ਉਹ ਟੈਮ ਆ ਜਾਏਗਾ, ਮੇਰਾ. .ਕਿ ਹੌਲਦਾਰ ਲੋਕ ਫੜ੍ਹਨਗੇ ਨਹੀਂ ਮੈਨੂੰ। ਏਥੇ ਆ ਕੇ ਮਹੀਨਾ ਵੀਹ ਦਿਨ ਜਿਹੜੇ ਮਿਲਦੇ ਨੇ ਚੈਨ ਨਾਲ ਬੈਠ ਕੇ ਖਾਣ ਨੂੰ ... ਉਹ ਵੀ ਨਹੀਂ ਮਿਲਣਗੇ। ਫੇਰ ਕੀ ਹੋਏਗਾ, ਮੇਰਾ? ਸੋਚਦੀ ਆ ਤਾ ਸਿਰ ਨੂੰ ਚੱਕਰ ਆਉਣ ਲੱਗਦੇ ਨੇ।

ਨੂਰਨ ਨੂੰ ਫੇਰ ਆ ਗਈ ਏ, ਨੀਂਦਰ । ਅੱਗੋਂ ਕੀ ਕਹਿੰਦੀ ਏ, ਬਸ਼ੀਰਨ...ਨਹੀਂ ਸੁਣਦੀ। ਪਰ ਬਸ਼ੀਰਨ ਨੂੰ ਖ਼ਿਆਲ ਨਹੀਂ ਇਸ ਗੱਲ ਦਾ। ਕਹਿੰਦੀ ਰਹਿੰਦੀ ਏ ਕਹਾਣੀ...ਜਿਵੇਂ ਆਪਣੇ ਆਪ ਨੂੰ ਸੁਣਾਈ ਜਾਂਦੀ ਏ। ਕਿਉਂਕਿ ਬੀਤੇ ਹੋਏ ਦਿਨ ਡਰਾ ਨਹੀਂ ਸਕਦੇ...ਪਰ ਡਰਾ ਰਹੇ ਨੇ, ਆਉਣ ਵਾਲੇ। ਰਾਤ ਦੇ ਹਨੇਰੇ ਦੇ ਬਾਅਦ ਜੋ ਚਲਿਆ ਆ ਰਿਹਾ ਏ...ਸਵੇਰ ਦਾ ਉਜਾਲਾ ਨਹੀਂ...ਇਕ ਹੋਰ ਗਹਿਰੀ ਰਾਤ ਦਾ ਹਨੇਰਾ ਹੈ।

ਇਕ ਹੋਰ ਲੰਮੀ ਉਬਾਸੀ। ਚੁਟਕੀ ਮਾਰਦੀ ਐ ਮੈਨਾ ਅਤੇ ਚੁੱਪ ਹੋ ਜਾਂਦੀ ਐ। ਦੋਨੋਂ ਪਈਆਂ ਹਨ। ਸੌਂ ਰਹੀ ਏ...ਪਰ ਸੌਂ ਨਹੀਂ ਸਕਦੀ। ਕਹਾਣੀਆਂ ਸੁਣਾ ਸੁਣਾ ਕੇ ਚੁੱਪ ਹੋ ਗਈ,

ਨਵੀਂ ਕੁੜੀ। ਕੁਝ ਬਾਕੀ ਨਹੀਂ ਰਿਹਾ ਹੁਣ। ਹੋ ਸਕਦਾ ਏ ਕੱਲ੍ਹ ਚਲੀ ਜਾਵੇ ਮੈਨਾ। ਫੇਰ ਕੌਣ ਸੁਣੇਗਾ? ਪਰ ਪਾਸਾ ਮੋੜਦੀ ਐ ਮੈਨਾ।...ਦੇਖ ! ਕੀ ਨਾਂ ਏ ਤੇਰਾ...ਮੇਰੀ ਗੱਲ ਸੁਣ। ਸੁਣਦੀ ਏਂ ?

ਪਾਸਾ ਮੋੜ ਲੈਂਦੀ ਏ ਛੋਕਰੀ ਵੀ।...ਕੀ ਕਿਹਾ ਤੂੰ। ਮੈਨਾਬਾਈ?

ਮੈਂ ਕਿਹਾ ਕਿ ਚਲੀ ਗਈ ਤਾਂ ਕੱਲ੍ਹ ਚਲੀ ਜਾਵਾਂਗੀ ਮੈਂ। ਪਰ ਇਕ ਗੱਲ ਦੱਸ ਕੇ ਜਾਂਦੀ ਆਂ ਮੈਂ ਤੈਨੂੰ। ਯਾਦ ਰੱਖੀਂ...।

ਕਿਹੜੀ ਗੱਲ, ਮੈਨਾਬਾਈ ?

ਤੂੰ ਇਹਨਾਂ ਲੋਕਾ ਨੂੰ ਆਪਣੇ ਘਰ ਦਾ ਪਤਾ ਦੱਸ ਦੇ। ਵਾਪਸ ਚਲੀ ਜਾ...।

ਚੁੱਪ ਹੈ ਕੁੜੀ। ਜ਼ਵਾਬ...ਪਹਿਲਾਂ ਹੀ ਦੇ ਚੁੱਕੀ ਐ। ਪਰ ਫਿਰ ਕਹਿੰਦੀ ਹੈ ਇਕ ਵਾਰ...ਇਹ ਨਹੀਂ ਹੋਣਾ, ਮੈਨਾਬਾਈ ! ਮੈਂ ਤੈਨੂੰ ਕਿਹਾ ਜੋ। ਉਧਰ ਗਈ ਤਾਂ ਮੈਂ ਜਿਊਂਦੀ ਨਹੀਂ ਰਹਾਂਗੀ।...ਅਤੇ ਬਾਪੂ ਜੀ...ਅਤੇ ਮੋਟੇ ਭਰਾ ਜੀ...।

ਫੇਰ ਵੀ ਸਮਝਾਉਂਦੀ ਏ, ਮੈਨਾ।...ਮੇਰੀ ਗੱਲ ਨੂੰ ਸਮਝ ਲੈ। ਤੂੰ ਪਤਾ ਨਹੀਂ ਦੱਸੇਂਗੀ ਤਾਂ ਇਹ ਲੋਕ ਤੈਨੂੰ ਹੋਮ ਵਿਚ ਭੇਜ ਦੇਣਗੇ। ਇਕ ਵਾਰ ਹੋਮ ਵਿਚ ਗਈ...ਤਾਂ ਬਣ ਜਾਏਂਗੀ ਪੂਰੀ ਰੰਡੀ। ਕੋਈ ਵੀ ਆਏਗਾ...ਤਾਂ ਲੈ ਜਾਏਗਾ ਤੈਨੂੰ ਰੁਪਏ ਦੇ ਕੇ। ਵੇਚ ਦੇਣਗੇ ਇਹ ਲੋਕ ਤੈਨੂੰ। ਉਧਰ ਕਾਗ਼ਜ਼ ਤੇ ਲਿਖ ਦੇਣਗੇ...ਤੇਰਾ ਭਰਾ ਲੈ ਗਿਆ...ਤੇਰਾ ਪਿਉ ਲੈ ਗਿਆ। ਸਮਝ ਗਈ ਨਾ? ਇਹ ਲੋਕ ਜੋ ਧਾੜ ਮਾਰਦੇ ਨੇ ਤਾਂ ਕਿਸ ਵਾਸਤੇ ਮਾਰਦੇ ਨੇ।

ਚੁੱਪ ਹੋ ਗਈ ਛੋਕਰੀ। ਸਮਝ ਗਈ ਜਾਂ ਨਹੀਂ ਸਮਝੀ। ਦੋਵੇਂ ਬਰਾਬਰ। ਫੇਰ ਵੀ ਬੋਲਦੀ ਰਹਿੰਦੀ ਐ ਮੈਨਾ।...ਤੈਨੂੰ ਦੇਖਦੀ ਆਂ...ਤਾਂ ਮੈਨੂੰ ਇੰਜ ਲਗਦੈ...ਜਿਵੇ ਮੇਰਾ ਜੀ ਕਰਦੈ। ਦਿਲੋਂ ਕਹਿੰਦੀ ਆਂ ਮੈਂ। ਏਥੇ ਆਪਣੀ ਜ਼ਿੰਦਗੀ ਬਰਬਾਦ ਨਾ ਕਰ। ਪਤਾ ਦੱਸ ਦੇ ਅਤੇ ਚਲੀ ਜਾ ਵਾਪਿਸ। ਇਹ ਸਾਰੀਆਂ ਫ਼ਾਲਤੂ ਗੱਲਾ ਨੇ ਕਿ ਕਿਸੇ ਕੰਮ ਤੇ ਲੱਗ ਜਾਏਂਗੀ...ਭਾਂਡੇ ਮਾਂਜ ਲਵੇਂਗੀ। ਇਹ ਲੋਕ ਤਾਂ ਸਾਡੇ ਤੋਂ ਇੱਕੋ ਕੰਮ ਲੈਂਦੇ ਨੇ...ਇਹ ਚੰਗੀ ਤਰ੍ਹਾਂ ਸਮਝ ਲੈ ਤੂੰ।

ਸੁਣਦੀ ਰਹਿੰਦੀ ਏ ਕੁੜੀ...ਪਰ ਚੁੱਪ ਰਹਿੰਦੀ ਐ। ਫੇਰ ਫੈਲ ਰਹੀ ਹੈ, ਬਦਬੂ...ਬਹੁਤ ਜ਼ਿਆਦਾ। ਕੋਲ ਹੀ ਸੁੱਤੀ ਹੋਈ ਵੱਲ ਇਸ਼ਾਰਾ ਕਰਦੀ ਐ ਮੰਗੂ। ਏਥੋਂ ਆ ਰਹੀ ਏ ਬਦਬੂ। ਗਰਮੀ ਹੈ ਇਹਨੂੰ...ਨਹੀਂ ਤੇ ਪਰਮਾ। ਸੜ ਰਹੀ ਐ।...ਉਠ ਜਾ ਏਥੋਂ ਦੂਸਰੇ ਪਾਸੇ ਚਲੀ ਜਾ ਏਧਰ ਨਹੀਂ ਆਏਗੀ ਨੀਂਦ ਤੈਨੂੰ...।

ਹਨੇਰੀ ਗੁੱਠੇ ਪਈ ਕਾਲੀ ਕੁੜੀ ਬਾਰ-ਬਾਰ ਕਹਿੰਦੀ ਹੈ...ਨਹੀਂ ਨਹੀਂ। ਮੈਨੂੰ ਇਤਬਾਰ ਨਹੀਂ ਆਉਂਦਾ। ਬਾਬੂ ਭਾਈ ਏਦਾਂ ਨਹੀਂ ਕਹਿ ਸਕਦਾ, ਲੈਲਾਬਾਈ !

ਅਤੇ ਕੋਈ ਜਵਾਬ ਨਹੀਂ ਦਿੰਦੀ ਲੈਲਾ। ਫੇਰ ਵੀ ਬੋਲਦੀ ਚਲੀ ਜਾਂਦੀ ਏ ਕਾਲੀ ਤਾਰਾ।...ਮੈਨੂੰ ਲਗਦਾ ਐ, ਫਸ ਗਿਆ ਉਹ। ਚੋਰੀ ਦਾ ਮਾਲ ਵੇਚਦਾ ਏ ਨਾ। ਕੱਲ੍ਹ ਮੈਂ ਫੇਰ ਨਹੀਂ ਲਵਾਂਗੀ ਆਪਣਾ ਖਾਣਾ। ਸੈਯਦ ਨੂੰ ਕਹਾਂਗੀ, ਫੇਰ ਜਾ ਇਕ ਵਾਰੀ। ਉਹਨੂੰ ਕਹਿ ਕਿ ਡਰਨ ਵਾਲੀ ਕੋਈ ਗੱਲ ਨਹੀਂ।...ਤੂੰ ਸੌਂ ਗਈ ਲੈਲਾਬਾਈ? ਭਾਵੇਂ ਬਾਬੂ ਭਾਈ ਮੈਨੂੰ ਏਥੋਂ ਨਾ ਹੀ ਕੱਢੇ...ਪਰ ਇਕ ਟੈਮ ਮਿਲਣ ਲਈ ਤਾਂ ਆ ਜਾਵੇ...।

ਅਤੇ ਖ਼ਾਮੋਸ਼ ਦੇਖਦੀ ਰਹਿੰਦੀ ਐ, ਲੈਲਾ...ਸਾਮ੍ਹਣੇ ਜਿੱਥੇ ਕੁਝ ਵੀ ਨਹੀਂ।

ਦੌੜਦੀ ਹੋਈ ਗੱਡੀ ਵਿਚ ਬੈਠੀਆਂ ਨੇ, ਰਿਮਾਂਡ ਵਾਲੀਆਂ...ਜ਼ਮਾਨਤ ਵਾਲੀਆਂ। ਚਾਰੇ ਪਾਸੇ ਲੋਹੇ ਦੀਆਂ ਜਾਲੀਆਂ। ਜਾਲੀਆਂ ਦੇ ਦੂਸਰੇ ਪਾਸੇ, ਹੌਲਦਾਰਨੀਆਂ। ਸਿਰ ਤੋਂ ਨੀਵੀਆਂ ਨੇ ਖਿੜਕੀਆਂ। ਬਾਹਰ ਦੇਖਣ ਲਈ ਝੁਕਣਾ ਪੈਂਦਾ ਹੈ ਥੱਲੇ ਨੂੰ। ਦੋੜ ਰਹੀਆਂ ਨੇ ਗੱਡੀਆਂ। ਭੱਜ ਰਹੀਆਂ ਨੇ ਗੱਡੀਆਂ...ਸੜਕਾਂ ਉੱਤੇ ਸਾਰੀ ਦੁਨੀਆ। ਚੁੱਪਚਾਪ ਬੈਠੀ ਹੈ, ਮੈਨਾ...ਚੁੱਪਚਾਪ ਬੈਠੀਆਂ ਨੇ ਸਾਰੀਆਂ ਦੀਆਂ ਸਾਰੀਆਂ...ਮੋਟੀਆਂ ਐਨਕਾਂ ਵਾਲੀ ਬੁੱਢੀ ਵੀ। ਕਮਾਨੀ ਦੀ ਥਾਂ ਤੇ ਬੱਝਾ ਹੋਇਆ ਧਾਗਾ।...ਰੋਜ਼ ਏਦਾਂ ਹੀ...ਜਦੋਂ ਜਾਂਦੀਆਂ ਨੇ ਅਦਾਲਤ ਵਿਚ...ਚੁੱਪ ਹੁੰਦੀਆਂ ਨੇ ਸਾਰੀਆਂ ਦੀਆਂ ਸਾਰੀਆਂ। ਸਿਰ ਝੁਕਾ ਕੇ ਦੇਖਦੀਆਂ ਜਾਂਦੀਆਂ ਨੇ ਦੌੜਦੀਆਂ ਹੋਈਆਂ ਸੜਕਾਂ ਨੂੰ। ਜਾਲੀਆ ਵਾਲੇ ਦਰਵਾਜ਼ੇ ਦੇ ਦੂਸਰੇ ਪਾਸੇ...ਊਂਘਣ ਲੱਗਦੀਆਂ ਨੇ, ਹੌਲਦਾਰਨੀਆਂ।

ਕੀ ਹੋਇਆ ਨੀ ?

ਕੁਝ ਨਹੀਂ...।

ਕੀ ਕਹੇਗਾ ਮੈਜਿਸਟ੍ਰੇਟ ?...ਜਾਓ ! ਛੱਡ ਦਿਓ ਸਭ ਨੂੰ। ਐਨਾ ਵੀ ਕੋਈ ਗੁਨਾਹ ਨਹੀਂ। ਇਹਨਾਂ ਦੀ ਥਾਂ ਤੇ ਫੜ੍ਹ ਲਵੋ ਇੰਸਪੈਕਟਰਾ ਨੂੰ...ਸਾਹਿਬ ਲੋਕਾਂ ਨੂੰ...ਹੌਲਦਾਰ ਲੋਕਾਂ ਨੂੰ। ਬੰਦ ਕਰ ਦਿਓ, ਸਭ ਨੂੰ। ਇਹੀ ਨੇ ਅਸਲੀ ਗੁਨਾਹਗਾਰ। ਕਦੋ ਹੋਏਗਾ ਏਦਾਂ ਇਨਸਾਫ਼, ਕਦੇ ਨਹੀਂ। ਕਦੋਂ ਆਏਗਾ, ਏਦਾ ਦਾ ਮੈਜਿਸਟ੍ਰੇਟ? ਕਦੀ ਨਹੀਂ .।

ਚੁੱਪ ਖਤਮ ਨਹੀਂ ਹੁੰਦੀ. .ਅਤੇ ਆ ਜਾਦੀ ਏ [illegible] ਖੜੀ ਏ ਗੱਡੀ.. ਪਰ ਦਰਵਾਜ਼ਾ ਜਾਲੀ ਵੀ ਬੰਦ। ਜਾਲੀਆਂ ਦੇ ਵਿਚੋਂ ਕੀ ਤੱਕ ਰਹੀਆ ਨੇ ਸਭ। ਬਹੁਤ ਸ਼ੋਰ। ਘੂਰ ਰਹੇ ਨੇ ਬਹੁਤ ਆਦਮੀ ਲੋਕ। ਕਾਲੇ ਕੋਟ ਵਾਲੇ। ਸਫ਼ੈਦ ਪਤਲੂਨ ਵਾਲੇ। ਨੀਲੀ ਵਰਦੀ ਵਾਲੇ ਹੌਲਦਾਰ। ਖਾਕੀ ਵਰਦੀ ਵਾਲੇ ਇੰਸਪੈਕਟਰ। ਸਫ਼ੈਦ ਸਾੜ੍ਹੀਆਂ ਵਾਲੀਆਂ ਹੌਲਦਾਰਨੀਆਂ ਪੀ ਰਹੀਆਂ ਨੇ ਚਾਹ...ਬੀੜੀ, ਸਿੰਗਰਟ, ਪਾਨ। ਹਾਸੇ ਹੋ ਰਹੇ ਨੇ।. ਗਿੱਚੀ ਦੁਖਣ ਲਗਦੀ ਏ ਦੇਖਦਿਆਂ ਦੇਖਦਿਆਂ।. .ਕਦੋਂ ਖੁੱਲ੍ਹੇਗਾ ਦਰਵਾਜ਼ਾ, ਕਦੋਂ ਨਿਕਲਣਗੇ ਲੋਕ ਗੱਡੀ ਤੋਂ ਬਾਹਰ?

ਕਾਲੇ ਪੱਥਰਾਂ ਦੀ ਇਮਾਰਤ। ਬਹੁਤ ਸਾਰੇ ਲੋਕ...ਦਰਵਾਜ਼ਿਆਂ-ਦੀਵਾਰਾਂ ਦੇ ਕੋਲ...ਵੱਡੇ ਕਮਰਿਆ ਦੇ ਅੰਦਰ-ਬਾਹਰ...ਉਡੀਕ ਕਰ ਰਹੇ ਨੇ, ਕਿਸੇ ਫ਼ੈਸ਼ਲੇ ਦੀ। ਡਰੇ ਹੋਏ ਨੇ...ਪਰ ਬਚ ਨਹੀਂ ਸਕਣਗੇ। ਆਉਣਾ ਪਏਗਾ...ਵਾਰ-ਵਾਰ। ਫ਼ੈਸਲਾ ਛੱਡੇਗਾ ਨਹੀਂ। ਹਰ ਜਗ੍ਹਾ...ਹਰ ਕਿਤੇ ਪਹੁੰਚ ਜਾਏਗਾ ਅਤੇ ਜਕੜ ਲਏਗਾ। ਪਰ ਵਾਰ-ਵਾਰ ਕਿਉਂ ਹੁੰਦਾ ਹੈ? ਇਕੋ ਵਾਰ ਹੀ ਕਿਉਂ ਨਹੀਂ ਹੋ ਜਾਂਦਾ?...ਇਹ ਜ਼ਰੂਰੀ ਹੈ। ਵਾਰ-ਵਾਰ ਹੋਣਾ ਜ਼ਰੂਰੀ ਹੈ। ਨਹੀਂ ਤਾਂ ਖ਼ਤਮ ਹੋ ਜਾਏਗਾ ਫ਼ੈਸਲਾ...ਖ਼ਤਮ ਹੋ ਜਾਣਗੇ ਫ਼ੈਸਲਾ ਕਰਨ ਵਾਲੇ। ਕਾਲੀ ਇਮਾਰਤ...ਕਾਲੇ ਕਪੜੇ ...ਕਾਲੇ ਕੋਟ...ਕਾਲੇ ਨਹੀਂ ਰਹਿਣਗੇ।

ਦਰਵਾਜ਼ਾ ਅਜੇ ਵੀ ਬੰਦ। ਗੱਡੀ ਵਿਚ ਬੰਦ ਨੇ ਸਭ ਦੀਆਂ ਸਭ। ਝੁਕ ਝੁਕ ਕੇ ਦੁਖਣ ਲਗਦੀ ਏ ਗਿੱਚੀ। ਫੇਰ ਵੀ ਬੰਦ ਨਹੀਂ ਹੁੰਦਾ ਝੁਕ ਕੇ ਦੇਖਣਾ। ਟਹਿਲਣ ਵਾਲੇ ਸਾਹਿਬ ਲੋਕ ਅਤੇ ਠਹਾਕੇ ਮਾਰਨ ਵਾਲੇ ਸਾਹਿਬ ਲੋਕ। ਪੌੜੀਆਂ ਚੜ੍ਹਨ ਵਾਲੇ ਲੋਕ ਅਤੇ ਉਤਰਨ ਵਾਲੇ ਲੋਕ। ਫਾਟਕ ਤੇ ਵਕਤ ਗੁਜ਼ਾਰਨ ਵਾਲੇ ਲੋਕ। ਹਰ ਆਉਣ ਵਾਲੇ ਦੇ ਪਿੱਛੇ ਹੋ ਜਾਂਦੇ ਨੇ ਕਾਲੇ ਕੋਟਾਂ ਵਾਲੇ ਵਕੀਲ। ਖਿੱਚਦੇ ਨੇ ਆਪਣੇ ਆਪਣੇ ਵੱਲ।...

ਯੱਸ ਜੈਂਟਲਮੈਨ ! ਕੰਮ ਟੂ ਮੀ...ਟੂ ਮੀ...ਟੂ ਮੀ...। ਝਾਕ ਰਹੇ ਨੇ ਉਧੜੇ ਹੋਏ ਧਾਗੇ ਚੋੜੇ

ਪੌਂਚਿਆਂ ਵਾਲੀਆਂ ਪਤਲੂਨਾਂ ਵਿਚੋਂ। ਕਾਲੇ ਕੋਟਾਂ ਉੱਤੇ ਲਗੀਆਂ ਹੋਈਆਂ ਟਾਕੀਆਂ। ਅਧਖੜ ਅਤੇ ਬੁੱਢੇ ਸਰੀਰ...ਵਕਤ ਨਾਲ ਕਦਮ ਮਿਲਾਣ ਦੀ ਕੋਸ਼ਿਸ ਵਿਚ ਘਿਸਟਦੇ ਹੋਏ।...ਯੈਸ ! ਸਾਡੇ ਨਾਲ ਗੱਲ ਕਰੋ। ਅਸੀਂ ਕਰ ਦਿਆਂਗੇ ਤੁਹਾਡਾ ਕੰਮ। ਹੈ ਕੀ ? ਐਫ਼ੀਡੇਵਿਟ? ਨੋਟਿਸ ? ਪਿਟੀਸ਼ਨ ? ਦੋ ਰੁਪਿਆ ਨਹੀਂ...ਇਕ ਰੁਪਿਆ ਦੇ ਦੇ। ...ਨਹੀਂ ਤੇ ਬਸ ਪੰਜਾਹ ਪੈਸੇ...।

ਅੰਦਰੋਂ ਤੱਕ ਰਹੀਆਂ ਨੇ ਰੰਡੀਆਂ...ਝੌਂਪੜਪੱਟੀ ਵਾਲੀਆਂ।...ਸੱਚ......ਇਉਂ ਤਾਂ ਆਪਾਂ ਵੀ ਕਰਦੇ ਆਂ। ਨਹੀਂ ?

ਕੂਹਣੀ ਮਾਰਦੀ ਏ, ਕੋਲ ਬੈਠੀ ਹੋਈ।...ਓਹ ਦੇਖ ! ਉਹੀ ਹੈ ਨਾ ਤੇਰਾ ਮਰਦ। ਕੱਲ ਆਇਆ ਸੀ ਉਧਰ...।

ਸਾਮ੍ਹਣੀ ਸੀਟ 'ਤੇ ਚਲੀ ਜਾਂਦੀ ਏ। ਗਿੱਚੀ ਝੁਕਾ ਕੇ ਦੇਖਦੀ ਐ, ਮੈਨਾ। ਸਾਮ੍ਹਣੇ ਪੌੜੀਆਂ ਦੇ ਕੋਲ ਖੜਾ ਏ ਪੋਪਟ...ਕੋਲ ਹੀ ਰਾਜੂ। ਪਾਟਾ ਹੋਇਆਂ ਪਜਾਮਾ...ਪਾਟਾ ਹੋਇਆ ਕੱਛਾ...ਭੀੜ ਵਿਚ ਗਵਾਚਿਆ ਹੋਇਆ। ਕੋਲ ਹੀ ਰਾਜੀ ਸੇਠ ਦੇ ਕਾਰਕੁਨ ਦਾ ਬੰਦਾ।...ਪੋਪਟ ! ਸਾਲਾ ਪਾਗਲ ! ਬੇਸ਼ਰਮ ! ਹਰਾਮੀ !

ਚਲੋ ! ਉਤਰੋ ਥੱਲੇ। ...ਖੁੱਲ੍ਹ ਗਿਆ ਦਰਵਾਜਾ। ਦੇ ਰਹੀਆਂ ਨੇ ਆਵਾਜ਼ਾਂ ਸਫ਼ੈਦ ਸਾੜ੍ਹੀ ਵਾਲੀਆਂ ਹੌਲਦਾਰਨੀਆਂ।...ਉਤਰ ਥੱਲੇ ! ਛੇਤੀ...।

ਨਹੀਂ ਉਤਰ ਸਕਦੀ ਮੋਟੀ ਚਸ਼ਮੇ ਵਾਲੀ ਬੁੱਢੀ। ਦਿੱਸਦਾ ਨਹੀਂ ਕੁਝ। ਕੋਈ ਫੜ੍ਹੇ ਇਹਦਾ ਹੱਥ। ਸੱਤਰਾਂ ਸਾਲਾਂ ਦੀ ਉਮਰ ਵਿਚ ਕਰਾਂਗੀ ਚੋਰੀ। ਕਾਨੂਨ ਛੱਡੇਗਾ ਨਹੀਂ। ਰਪੋਟ ਹੋ ਗਈ...ਚੋਰੀ ਕੀਤੀ ਬੁੱਢੀ ਨੌਕਰਾਣੀ ਨੇ।

ਚਲ ! ਛੇਤੀ ਉਤਰ ਨਾ...।

ਧੋਤੀ ਨਹੀਂ ਏ। ਲਪੇਟ ਰੱਖਿਆ ਏ ਪਾਟੀ ਹੋਈ ਚਾਦਰ ਦਾ ਟੋਟਾ। ਬੋਲ ਰਹੀ ਏ ...ਕਾਹਨੂੰ ਕਾਹਲੀ ਪਾਂਦੀ ਏਂ ਏਨੀ ? ਉਤਰਨੀ ਆਂ। ਪਰ ਕਿਧਰੋਂ ਉਤਰਨੈਂ ? ਦਿੱਸਦਾ ਨਹੀਂ ਮੈਨੂੰ ਕੁਝ...।

ਇਕ ਲਕੜੀ ਸੀ...ਫੜ੍ਹ ਫੜ੍ਹ ਕੇ ਚਲਦੀ ਸੀ। ਹਵਾਲਾਤ ਵਿਚ ਕੋਈ ਨਹੀਂ ਰੱਖ ਸਕਦਾ ਲਕੜੀ ਨੂੰ। ਕਾਨੂੰਨ ਏ ਕਾਨੂੰਨ। ਖੋਹ ਲਈ।...ਚੱਲ ! ਬਗ਼ੈਰ ਲਕੜੀ ਦੇ ਚਲ ਹੁਣ।

ਖੜੀਆਂ ਨੇ ਪਾਸੇ। ਘੇਰ ਰੱਖਿਆਂ ਐ ਹੌਲਦਾਰਾਂ ਅਤੇ ਹੌਲਦਾਰਨੀਆਂ ਨੇ। ਨੀਲੀ ਵਰਦੀ ਅਤੇ ਸਫ਼ੈਦ ਸਾੜੀਆਂ। ਹੋ ਰਹੀ ਏ ਗਿਣਤੀ। ਇਕ..ਦੋ...ਦਸ...ਬਾਰਾਂ...ਸਭ ਠੀਕ..ਸਭ ਠੀਕ ! ਚਲੋ ਉੱਤੇ...।ਏ ! ਉਧਰ ਨਹੀਂ...ਇਧਰ। ਸਭ ਚੜ੍ਹਦੀਆਂ ਨੇ। ਚੜ੍ਹ ਨਹੀਂ ਸਕਦੀ ਬੁੱਢੀ। ਬਹੁਤ ਮੋਟੇ ਸ਼ੀਸ਼ਿਆਂ ਤੋਂ ਪਾਰ। ਕੁਝ ਦਿਖਾਈ ਨਹੀ ਦਿੰਦਾ। ਮੋਤੀਏ ਵਾਲੀਆਂ ਅੱਖਾਂ ਨੂੰ ਦਿਖਾਈ ਦਿੰਦੇ ਨੇ ਸਿਰਫ਼ ਧੱਬੇ...ਚਲਦੇ ਫਿਰਦੇ ਅਤੇ ਰੁਕੇ ਹੋਏ।...ਏ !...ਏ ! ਕੋਈ ਮੇਰਾ ਹੱਥ ਤਾਂ ਫੜੋ। ਸਿਰਫ਼ ਇਕ ਪੌੜੀ...ਬਸ !

ਬਹੁਤ ਵੱਡੇ ਜਲਸੇ ਵਿਚ ਬਹੁਤ ਭੀੜ। ਕਟਹਿਰੇ ਅਤੇ ਕਟਹਿਰੇ...ਅੱਗੇ ਅਤੇ ਪਿੱਛੇ। ਭੇਡ-ਬੱਕਰੀਆਂ ਹੱਕ ਕੇ ਲਾਈਆਂ ਗਈਆਂ...ਖੜੀਆਂ ਕਰ ਦਿੱਤੀਆਂ ਗਈਆਂ ਇਕ ਜਗ੍ਹਾ... ਸਾਰੀਆਂ ਦੀਆਂ ਸਾਰੀਆਂ। ਸਾਮ੍ਹਣੇ...ਪੁਲਿਸ ਦੇ ਸਾਬ੍ਹ ਲੋਕ ਪਿੱਛੇ...ਹੱਥਕੜੀਆਂ ਅਤੇ

ਗੁਨਾਹਗਾਰ। ਪਾਟੇ ਹੋਏ ਕਪੜਿਆਂ ਵਿਚੋਂ ਉਭਰਦੀਆਂ ਹੱਡੀਆਂ। ਸੁੱਕੇ ਚਿਹਰੇ। ਵਧੀਆਂ ਹੋਈਆਂ ਦਾੜ੍ਹੀਆਂ। ਗੁਨਾਹ...ਜੋ ਜ਼ਿੰਦਗੀ ਤੋਂ ਪਹਿਲਾਂ ਹੀ ਹੋ ਗਿਆ ਸੀ...ਕਦੀ ਸਾਫ਼ ਨਹੀਂ ਹੋਏਗਾ। ਸਜ਼ਾ ਮਿਲੇਗੀ ਵਾਰ-ਵਾਰ...ਫੇਰ ਵੀ ਧੁੱਲ ਕੇ ਸਾਫ਼ ਨਹੀਂ ਹੋਏਗਾ। ਸਫ਼ੈਦ ਕਾਲਰ ਅਤੇ ਕਾਲੇ ਕਪੜੇ...ਖ਼ਾਕੀ ਵਰਦੀਆਂ ਅਤੇ ਨੀਲੀਆਂ ਵਰਦੀਆਂ...ਸਾਰੀਆਂ ਇਕ ਪਾਸੇ। ਫਟੇ ਕਪੜੇ ਤੇ ਹੱਡੀਆਂ...ਅਤੇ ਸੁੱਕੇ ਚਿਹਰੇ ਤੇ ਹੱਥਕੜੀਆਂ...ਦੂਸਰੇ ਪਾਸੇ। ਇਸ ਪਾਸੇ ਤੇ ਉਸ ਪਾਸੇ। ਉਸ ਪਾਸੇ ਉੱਚੀਆਂ ਰੱਖੀਆਂ ਕੁਰਸੀਆਂ...ਇਸ ਪਾਸੇ ਕਟਹਿਰੇ ਅਤੇ ਕਟਹਿਰੇ। ਪੇਸ਼ਕਾਰ ਅਤੇ ਅਹਿਲਦਾਰ। ਥੱਲਿਓਂ ਹੀ ਥੱਲਿਓਂ ਸਰਕਣ ਵਾਲੇ ਨੋਟ। ਚਪੜਾਸੀਆਂ ਦੀਆਂ ਟਟੋਲਦੀਆਂ ਨਜ਼ਰਾਂ। ਹਰ ਕਦਮ ਅਤੇ ਹਰ ਕੁਰਸੀ...ਇਕ ਨੋਟ। ਉੱਚੀ ਕੁਰਸੀ ਦਾ ਇਨਸਾਫ਼ ਖੁੱਲ੍ਹੀਆਂ ਅੱਖਾਂ ਨੂੰ ਬੰਦ ਮੰਨ ਲੈਂਦਾ ਹੈ। ਜੋ ਦੇਖਣਾ ਚਾਹੁੰਦਾ ਹੈ... ਉਹੀ ਦੇਖਦਾ ਹੈ। ਜੋ ਸੁਣਦਾ ਚਾਹੁੰਦਾ ਏ, ਉਹੀ ਸੁਣਦਾ ਹੈ।

ਚੁੱਪ ! ਚੁੱਪ !...ਚੁੱਪ !...ਚੀਕ ਰਿਹਾ ਹੈ ਚਪੜਾਸੀ। ਸਾਰੇ ਚੁੱਪ ਨੇ ਤੇ ਖੜੇ ਨੇ। ਬੈਠ ਜਾਂਦਾ ਏ ਕਾਲੇ ਕੋਟ ਵਾਲਾ ਉੱਚੀ ਕੁਰਸੀ ਉੱਤੇ। ਬੈਠ ਜਾਂਦੇ ਨੇ ਖੜੇ ਹੋਏ ਲੋਕ। ਸਰਕਦੇ ਹੋਏ ਕਾਗ਼ਜ਼ ਤੇ ਗੂੰਜਦੀਆਂ ਹੋਈਆਂ ਆਵਾਜ਼ਾਂ।...ਆ-ਆ ਕੇ ਖੜੇ ਹੁੰਦੇ ਜਾਂਦੇ ਨੇ ਲੋਕ। ਪਹਿਲਾ ਕਟਹਿਰਾ..ਖ਼ਾਕੀ ਵਰਦੀ। ਦੂਸਰਾ ਕਟਹਿਰਾ..ਗੁਨਾਹਗਾਰ..ਪਾਟੇ ਕਪੜੇ ਤੇ ਸੁੱਕੇ ਚਿਹਰੇ। ਸਾਰੀਆ ਆਵਾਜ਼ਾਂ ਇਕ ਪਾਸੇ..ਦੂਸਰੇ ਪਾਸੇ ਖ਼ਾਮੋਸ਼ੀ। ਪਹਿਲਾਂ ਰਿਮਾਂਡ...ਦੂਸਰਾ ਰਿਮਾਂਡ। ਜ਼ਮਾਨਤ.. ਸੌ ਰੁਪਿਆ..ਦੋ ਸੌ ਰੁਪਿਆ। ਜ਼ਾਮਿਨ ਮਿਲਿਆ? ਨਹੀਂ। ਚਲੋ ਤੀਸਰਾ ਰਿਮਾਂਡ। ਚਲੋ ਜੇਲ੍ਹ-ਕਸਟਡੀ...।

ਸਰਕ ਕੇ ਮੈਨਾ ਦੇ ਕੋਲ ਪਹੁੰਚ ਜਾਂਦਾ ਏ, ਪੋਪਟ। ਨਹੀਂ ਬੋਲਦੀ ਮੈਨਾ। ਆ ਰਹੀਆਂ ਨੇ ਆਵਾਜਾਂ...ਸ਼ੰਕਰ ਗਜਾਨਨ ਸੁਤਾਰ !...ਕਾਕਾ ਡੋਂਗਰੇ !..ਸੋਨੂ ਸਖਾਰਾਮ ਕਾਂਬਲੀ।ਆਨੰਦੀ ਬਾਈ ਜਾਗੋਰਾਵ !..ਗੱਲ ਕਰਨ ਦੀ ਕੋਸ਼ਿਸ਼ ਕਰਦਾ ਏ ਪੋਪਟ।...ਓਹ ਹਾਮਿਦ ਭਾਈ ਆਇਆਾ ਏ। ਹੁਣੇ ਹੋ ਜਾਏਗਾ ਤੇਰਾ ਮੁਚਲਕਾ। ਫਿਰ ਛੱਡ ਦੇਣਗੇ ਤੈਨੂੰ।

ਮੂੰਹ ਘੁਮਾ ਲੈਂਦੀ ਹੈ, ਮੈਨਾ। ਪਰ ਕੋਲ ਆ ਜਾਂਦਾ ਹੈ ਰਾਜੂ...ਮਾਂ! ...ਓ ਮਾਂ!

ਹੁਣ ਮੂੰਹ ਨਹੀਂ ਫੇਰ ਸਕਦੀ ਮੈਨਾ। ..ਕੀ ਐਵੇ? ਤੁਸੀ ਕਿਉਂ ਆਏ, ਏਥੇ? ਮੇਰੀ ਜਾਨ ਖਾਣ ਨੂੰ?

ਪਰੇਡ ਜਾਰੀ ਹੈ। ਆਵਾਜ਼ਾਂ ਜਾਰੀ ਨੇ।...ਅਗਰੀਪਾੜਾ ਪੁਲਿਸ ਸਟੇਸ਼ਨ।...ਨੰਦੂ ਪ੍ਰਸਾਦ ਪਰਦੇਸੀ। ਫ਼ਰੀਦ ਮਲਬਾਰੀ। ਸੁਲੇਮਾਨ ਖਾਨ। ਸ਼ੰਕਰ ਸ਼ੇਟੀ.. ।

ਫੇਰ ਕੋਸਿਸ਼ ਕਰਦਾ ਏ ਪੋਪਟ।...ਹਾਮਿਦ ਭਾਈ...ਬਹੁਤ ਭਲਾ ਇਨਸਾਨ ਹੈ। ਕਿੰਨਾ ਦੁਖੀ ਹੋਇਆ ਮੇਰੇ ਲਈ ! ਕੱਲ੍ਹ ਕਿਵੇਂ ਦੌੜ ਕੇ ਆਇਆ। ਸਭ ਨੂੰ ਮਿਲਿਆ। ਐਹੋ ਜਿਹੇ ਬੰਦੇ ਨੂੰ ਇਨਸਾਨ ਨਹੀਂ ਕਹਿਣਾ ਚਾਹੀਦਾ...ਉਹਨੂੰ ਭਗਵਾਨ ਕਹਿਣ ਚਾਹੀਦੈ...।

ਥੋੜ੍ਹੀ ਦੇਰ ਲਈ ਰੁਕ ਜਾਂਦੀਆਂ ਨੇ ਆਵਾਜ਼ਾਂ...ਫੇਰ ਸ਼ੁਰੂ ਹੋ ਜਾਂਦੀਆਂ ਨੇ।...ਡੋਂਗਰਾ ਪੁਲਿਸ ਸਟੇਸ਼ਨ।...ਕਟਹਿਰੇ ਵਿਚ ਖ਼ਾਕੀ ਵਰਦੀ ਦਾ ਸਲੂਟ। ...ਮੂਸਾ ਨੂਰ ਮੁਹੰਮਦ ! ਹੁਸੈਨ ਅਲੀ। ...ਹਾਤਮ ਮੀਆਂ !...ਟੋਨੀ ਮੇਜੀ !...ਵਾੜੀਲਾਲ ਜੇਠਾਭਾਈ...।

ਅਜੇ ਵੀ ਚੁੱਪ ਹੈ ਮੈਨਾ। ਫਿਰ ਇਕ ਵਾਰ...ਹਾਮਿਦ ਭਾਈ ਨੇ ਮੈਨੂੰ ਪੈਸਾ ਦਿੱਤਾ...ਬੱਸ

ਦੇ ਲਈ। ਇਧਰੋਂ ਭਿੰਡੀ ਬਾਜ਼ਾਰ ਤੀਕ ਆਪਾਂ ਪੈਦਲ ਚੱਲਾਂਗੇ। ਫੇਰ ਉਥੋਂ ਬੱਸ ਫੜ੍ਹਾਂਗੇ। ਭਿੰਡੀ ਬਾਜ਼ਾਰ ਤੋਂ ਆਪਾਂ ਤਿੰਨੇ ਇਹਨਾਂ ਪੈਸਿਆਂ ਵਿਚ ਪਹੁੰਚ ਜਾਵਾਂਗੇ। ਹਾਮਿਦ ਭਾਈ ਨੇ ਮੇਰੀ ਬਹੁਤ ਮਦਦ ਕੀਤੀ। ਹਾਮਿਦ ਭਾਈ ਨਾ ਹੁੰਦਾ...ਤਾਂ ਬਹੁਤ ਤਕਲੀਫ਼ ਹੁੰਦੀ...ਹਾਮਿਦ ਭਾਈ...ਹੁਣ ਬੋਲ ਪੈਂਦੀ ਏ ਮੈਨਾ...ਜ਼ੋਰ ਨਾਲ।...ਆਪਣੀ ਮਾਂ ਦੀ ਵਿਚ ਪਾ ਹਾਮਿਦ ਭਾਈ ਨੂੰ। ਮੈਨੂੰ ਨਾ ਦੱਸ ਇਹ ਸਭ ਕੁਝ। ਗੱਲ ਨਾ ਕਰ ਤੂੰ ਮੇਰੇ ਨਾਲ...।

ਹੱਥਕੜੀਆਂ ਵਿਚ ਬੰਦ ਨੰਗੇ ਬਦਨ...ਪਾਟੇ ਹੋਏ ਕੱਛਿਆਂ ਵਿਚ...ਜਾਂਦੇ ਨੇ ਅਤੇ ਵਾਪਸ ਆਉਂਦੇ ਨੇ। ਰਿਮਾਂਡ...ਤਾਰੀਖ਼...ਜੇਲ-ਕਸਟਡੀ। ਲੰਮੀਆਂ ਜ਼ੰਜੀਰਾਂ...ਮੋਟੀਆਂ ਰੱਸੀਆਂ...ਡਾਂਟਦੇ ਹੋਏ ਹੌਲਦਾਰ... ਚੀਕਦਾ ਹੋਇਆ ਚਪੜਾਸੀ। ਖ਼ਾਮੋਸ਼ੀ। ਫੇਰ ਆਵਾਜ਼। ਸਭ ਚਲੀਆਂ ਗਈਆਂ ਕਟਹਿਰੇ ਤਕ...ਸਿਰਫ਼ ਮੈਨਾ। ਰਹਿ ਗਈ। ਹੋਰ ਨੇੜੇ ਆ ਜਾਂਦਾ ਏ ਪੋਪਟ। ਹੋਰ ਘੁੰਮ ਜਾਂਦੀ ਏ ਮੈਨਾ। ਕੀ ਕਹੇ...ਸਮਝ ਨਹੀਂ ਸਕਦਾ। ਮੂੰਹ ਖੋਲ੍ਹਦਾ ਹੈ ਕਈ ਵਾਰ...ਚੁੱਪ ਹੋ ਜਾਂਦਾ ਹੈ। ਪਰ ਨਹੀਂ ਰਹੇਗਾ ਚੁੱਪ। ਕਹਿ ਦਵੇਗਾ। ...ਮੈਨਾ ! ਓ ਮੈਨਾ ! ਇਕ ਗੱਲ ਸੁਣ। ਸਿਰਫ਼ ਇਕ ਗੱਲ। ਹੁਣ ਦੂਸਰੀ ਗੱਲ ਨਹੀਂ ਮੈਂ ਕਰਨੀ। ਇੱਕੋ ਗੱਲ ਕਹਾਂਗਾ। ਤੂੰ ਇਕ ਵਾਰ ਤੱਕ ਤਾਂ ਇਧਰ...।

ਪਰ ਨਹੀਂ ਘੁੰਮਦੀ ਮੈਨਾ। ਖ਼ਾਮੋਸ਼ ਖੜੀ ਰਹਿੰਦੀ ਏ ਉੱਸੇ ਤਰ੍ਹਾਂ।...ਬੋਲੇਗਾ। ਫਿਰ ਵੀ ਬੋਲੇਗਾ।...ਨਹੀਂ ਦੇਖਦੀ ਤੂੰ ਮੇਰੇ ਵੱਲ? ਨਾ ਦੇਖ। ਪਰ ਮੇਰੀ ਗੱਲ ਸੁਣ ! ਧਿਆਨ ਨਾਲ ਸੁਣ। ਮੈਂ ਤੇਰੇ ਨਾਲ ਚਾਂਸ ਦੀ ਗੱਲ ਕੀਤੀ ਸੀ ਨਾ? ਕਿਹਾ ਸੀ ਨਾਂ ਕਿ ਮੈਨੂੰ ਇਕ ਵਾਰ ਚਾਂਸ ਚਾਹੀਦੈ...ਸਿਰਫ਼ ਇਕ ਚਾਂਸ।...ਹੁਣ ਮੈਂ ਕਹਿਨਾ ਮੈਨਾਬਾਈ...ਨਹੀਂ ! ਮੈਨੂੰ ਚਾਂਸ ਨਹੀਂ ਚਾਹੀਦਾ।...ਇਕ ਵੀ ਚਾਂਸ ਨਹੀਂ ਚਾਹੀਦਾ। ਮੈਨੂੰ ਮਾਂ ਦੀ ਸਹੁੰ! ਪਿਉ ਦੀ ਸਹੁੰ! ਸੱਚੀ ! ਚਾਂਸ ਦੀ ਗੱਲ ਕਦੀ ਨਹੀਂ ਕਰਾਂਗਾ ਮੈਂ। ਤੂੰ ਜਿੱਦਾਂ ਕਹੇਗੀ, ਓਦਾਂ ਰਹਾਂਗਾ ਮੈਂ। ਜਿਹੜਾ ਕਹੇਂਗੀ। ਉਹੀ ਕੰਮ ਕਰਾਂਗਾ।

ਇਕਦਮ ਸੱਚ ਕਹਿਣਾ ਮੈਂ। ਹੁਣ ਮੇਰੀ ਗੱਲ ਵਿਚ ਫ਼ਰਕ ਨਹੀਂ ਆਏਗਾ। ਤੂੰ ਅਜ਼ਮਾ ਲਵੀਂ।...ਕੀ ਕਿਹੈ ਮੈਂ ! ਸੁਣੀ ਐ ਮੇਰੀ ਗੱਲ? ਏ...।

ਚੁੱਪ ਏ ਮੈਨਾ। ਬਹਿਸ ਸ਼ੁਰੂ ਹੋ ਗਈ ਏ। ਆਵਾਜ਼ਾਂ ਬੰਦ। ਵਾਪਸ ਆ ਰਹੇ ਨੇ ਜਾਣ ਵਾਲੇ। ਚੁੱਪ ਹੈ ਪੋਪਟ...ਪਰ ਫੇਰ ਵੀ ਬੋਲ ਰਿਹਾ ਏ।...ਮੈਂ ਬਹੁਤ ਸੋਚਿਐ....ਮੈਨਾ.! ਕਾਹਦੇ ਲਈ ਚਾਹੀਦੈ ਮੈਨੂੰ ਚਾਂਸ? ਮੈਨੂੰ ਆਪਣੇ ਲਈ? ਨਹੀਂ। ਮੈਨੂੰ ਚਾਂਸ ਚਾਹੀਦੈ ਤੇਰੇ ਲਈ...ਜਾਂ ਰਾਜੂ ਵਾਸਤੇ? ਤੈਨੂੰ ਏਥੋਂ ਲੈ ਜਾਵਾਂ...ਚੰਗੀ ਖੋਲੀ ਵਿਚ ਰੱਖਾਂ। ਤੈਨੂੰ ਆਰਾਮ ਦੀ ਜ਼ਿੰਦਗੀ ਮਿਲੇ ...ਇਹੀ ਚਾਹੀਦੈ ਮੈਨੂੰ...ਹੋਰ ਕੁਝ ਨਹੀ। ਪਰ ਨਹੀ! ਅਜੇ ਨਹੀਂ ਚਾਹੀਦਾ ਮੈਨੂੰ ਚਾਂਸ। ਮਟਕਾ ਨਹੀਂ ! ਨੰਬਰ ਨਹੀ ! ਜੂਆ ਨਹੀਂ ! ਕੁਝ ਨਹੀਂ। ਜੋ ਤੂੰ ਕਹੇਂਗਾ...ਉਹੀ ਕਰਾਂਗਾ ਮੈਂ। ਮਜਦੂਰੀ ਕਰਾਂਗਾ। ਜੁੱਤੀਆਂ ਪਾਲਸ਼ ਕਰਾਂਗਾ। ਟੋਕਰੀ ਢੋਆਂਗਾ। ਪਰ ਹੁਣੇ ਤੋਂ ਤੇਰਾ ਕੰਮ ਬੰਦ। ਸੁਣਿਆ ਈ ? ਕੀ ਕਿਹਾ ਮੈਂ ! ਮਾਂ ਦੀ ਸਹੁੰ ਮੈਨੂੰ! ਪਿਓ ਦੀ ਸਹੁੰ। ਜਿਸ ਦੀ ਮਰਜ਼ੀ ਸਹੁੰ ਚੁਕਾ ਲੈ? ਤੇਰਾ ਕੰਮ ਬੰਦ ਮੈਨਾ ! ਮੈਂ ਸੱਚ ਕਹਿਣਾ...।

ਵਾਪਸ ਆ ਗਈਆਂ ਰਿਮਾਡ ਵਾਲੀਆਂ...ਕਟਹਿਰੇ ਤੋਂ। ਇਕ ਮੋਟੇ ਚਸ਼ਮੇ ਨੂੰ ਕੁਝ ਨਹੀਂ ਦਿੱਸਦਾ। ਕਿੱਥੇ ਜਾਣਾ ਹੈ? ਕੁਝ ਸੁਣਾਈ ਨਹੀਂ ਦਿੱਤਾ...ਕੀ ਆਵਾਜ਼ ਆਈ ਉੱਚੀ ਕੁਰਸੀ ਤੋਂ।

...ਕੁਝ ਕਿਹਾ ਮੈਨੂੰ? ਕਦੋਂ ਛੱਡੇਗਾ? ਦੱਸ ਨਾ ਮੈਨੂੰ...ਕਦੋਂ ਛੱਡੇਗਾ? ਮੇਰੀ ਲਕੜੀ...ਮੈਨੂੰ ਨਹੀਂ ਦਏਂਗਾ...?

ਅਤੇ ਕੋਈ ਨਹੀਂ ਦਿੰਦਾ ਜਵਾਬ। ਹੌਲਦਾਰਨੀਆਂ ਹੱਕ ਰਹੀਆਂ ਨੇ ਸਭ ਨੂੰ। ਜਾ ਰਹੀਆਂ ਨੇ ਸਾਰੀਆਂ ਥੱਲੇ। ਸਿਰਫ਼ ਮੈਨਾ ਖੜੀ ਏ ਚੁੱਪ ਚਾਪ। ਕੀ ਬੋਲਿਆ, ਪੋਪਟ? ਸੱਚ ਬੋਲਿਆ? ਇਕਦਮ ਸੱਚ?...ਨਹੀਂ। ਸਾਲਾ ਝੂਠਾ! ਦੱਸਦਾ ਏ, ਮੈਨੂੰ...।

ਅਤੇ ਪੋਪਟ ਹਾਲੀ ਵੀ ਤੱਕ ਰਿਹਾ ਏ ਉਸ ਪਾਸੇ...ਜਿੱਥੇ ਮੈਨਾ ਖੜੀ ਏ...ਚੁੱਪਚਾਪ...।

# 4

ਇੱਕੋ ਗੱਲ...ਹਰ ਸਵੇਰ...ਹਰ ਸ਼ਾਮ। ਹਸੀਨਾ ਆਈ? ਚਿਲਚਿਲਾਂਦੀ ਹੋਈ ਧੁੱਪ ਅਤੇ ਤਪਦੀ ਹੋਈ ਹਵਾ ਦੇ ਨਾਲ...ਹਰ ਗੱਲ...ਇੱਕੋ ਗੱਲ...ਹਰ ਰਾਤ...ਹਸੀਨਾ ਨਹੀ ਆਈ।

ਫੇਰ ਕੱਟਿਆ ਗਿਆ ਕੋਈ ਰੇਲ ਦੀ ਪਟੜੀ ਉਤੇ ਜਾਨਵਰ ਜਾਂ ਆਦਮੀ?

ਆਦਮੀ ਦੌੜਦੇ ਹੋਏ...ਹਫ਼ਦੇ ਹੋਏ...ਰੁਕੇ ਹੋਏ...ਪਸੀਨਾ ਪੂੰਝਦੇ ਹੋਏ...ਦੇਖਦੇ ਨੇ ਆਸਮਾਨ ਵੱਲ। ਨਹੀਂ ਆਏ ਬੱਦਲ। ਕਿਉਂ ਨਹੀਂ ਆਏ? ਕਦੋਂ ਆਉਣਗੇ?

ਕੂੜੇ ਦੇ ਢੇਰ ਤੇ ਘੁੰਮ ਘੁੰਮ ਕੇ ਹੁਣ ਵੀ ਲੱਭ ਰਿਹਾ ਹੈ ਪਾਗਲ...ਇਕ ਦੁਨੀਆ...ਜਿਸ ਨੂੰ ਲੱਭਦਿਆਂ ਹੋ ਗਿਆ ਪਾਗਲ...ਨਹੀਂ ਮਿਲੀ ਹਾਲੇ ਤੀਕ। ਦੁਨੀਆ...ਜਿਸ ਨੇ ਕੂੜਾ ਬਣਾ ਕੇ ਸੁੱਟ ਦਿੱਤਾ ਕੂੜੇ ਦੇ ਢੇਰ ਉੱਤੇ। ਪਾਟੇ ਹੋਏ ਕਪੜੇ। ਜੰਮੇ ਹੋਏ ਮੈਲ ਦੀਆਂ ਤਹਿਆਂ...ਅਤੇ ਹੋਰ ਤਹਿਆਂ। ਚਿਪਕੇ ਹੋਏ ਵਾਲ। ਇਕ ਪਾਗਲ ਸਰੀਰ। ਖੰਭ ਫੜਫੜਾਉਂਦੀਆਂ ਕੁਕੜੀਆਂ। ਪੂਛ ਹਿਲਾਂਉਂਦੇ ਕੁੱਤੇ। ਗੰਦੇ ਸੂਰ। ਇਕ ਕੁੱਤੀ.. ਖੁਰਕ ਦੇ ਜ਼ਖ਼ਮ ਨੂੰ ਚਟਦੀ ਹੋਈ। ਡੱਬੇ ... ਸੜੀਆਂ ਹੋਈਆਂ ਸਿਗਰਟਾਂ। ਜੂਠ ਅਤੇ ਗੰਦਗੀ। ਥੁੱਕ ਅਤੇ ਬਲਗ਼ਮ। ਲੱਭਦਾ ਰਹੇਗਾ ਕੂੜੇ ਦੇ ਢੇਰ ਤੇ ...ਕਿਉਂਕਿ ਨਾ ਲਭਣਾ ਨਿਰਾਸ਼ਾ . ਹਾਰ।

ਬੱਦਲ ਨਹੀ ਆਏ। ਬੱਦਲ ਨਹੀਂ ਆਉਣਗੇ। ਫੈਲਿਆ ਹੋਇਆ ਏ ਖ਼ਾਲੀ ਆਸਮਾਨ.. ਜਿਹਦੇ ਥੱਲੇ...ਡੁਬਦੇ ਹੋਏ ਜਹਾਜ਼...ਡੁਬਦਾ ਹੋਇਆ ਸਾਗਰ...ਡੁਬਦੇ ਹੋਏ ਟਾਪੂ...ਡੁਬਦੇ ਹੋਏ ਆਦਮੀ...।

ਕਾਲੀ ਚਟਾਨ ਦੇ ਪਿੱਛੇ ਲੁਕਿਆ ਹੋਇਆ ਆਦਮੀ...ਜੱਬਾਰ। ਬੀੜੀ ਦਾ ਆਖ਼ਰੀ ਸੂਟਾ...ਆਖ਼ਰੀ ਕੋਸ਼ਿਸ਼।...ਰੋਜ਼ੀ ! ਜਾ ਕੇ ਦੇਖੀਂ ਇਕ ਵਾਰ—ਆਈ ਕਿ ਨਹੀਂ ਆਈ ਹਸੀਨਾ।

ਇਕ ਲਹਿਰ ਟਕਰਾਂਦੀ ਏ ਦੀਵਾਰ ਨਾਲ ਅਤੇ ਪਲਟ ਜਾਂਦੀ ਏ। ਬਹੁਤ ਗਰਮੀ ਸਵੇਰੇ-ਸ਼ਾਮ ਪਾਓ ਭਾਜੀ ਖਾਂਦੇ ਹਨ ਨਾਲ-ਨਾਲ। ਸਾਮ੍ਹਣੇ ਸਫ਼ੈਦ ਇਮਾਰਤਾਂ ਦੀਆਂ ਬੱਤੀਆਂ...ਜਲਦੀਆਂ ਨੇ ਤੇ ਬੁਝ ਜਾਂਦੀਆਂ ਨੇ। ਜੱਬਾਰ ਦੇਖਦਾ ਰਹਿੰਦਾ ਹੈ। ਇਕ...ਦੋ...ਤਿੰਨ...ਚਾਰ। ਥੱਲਿਓਂ ਉੱਪਰ ਚਲੇ ਜਾਂਦੇ ਨੇ ਪਾਇਪ। ਜੱਬਾਰ...ਕਾਲੀ ਚਟਾਨ ਦੇ ਪਿੱਛੋਂ ਨਿਕਲ ਕੇ ਘੁੰਮ ਜਾਂਦਾ ਹੈ ਉਸ ਪਾਸੇ। ਉਸ ਪਾਸੇ ਕੋਈ ਨਹੀਂ ਹੈ ਜੋ ਪਛਾਣੇਗਾ। ਇਧਰ...ਝੌਂਪੜਿਆਂ ਵਲ...ਨਹੀ ਜਾ ਸਕਦਾ। ਸਾਰੇ ਪਛਾਣ ਲੈਣਗੇ। ਉਸ ਦਿਨ ਗਿਆ ਸੀ ਹਨੇਰੇ ਵਿਚ ਲੁਕਦਾ ਹੋਇਆ। ਦੇਖ ਲਿਆ। ਪਛਾਣ ਲਿਆ ਕਈਆਂ ਨੇ।...ਚਲੀ ਗਈ।। ਵਾਪਿਸ ਨਹੀਂ ਆਈ ਹੁਣ ਤੀਕ ਹਸੀਨਾ। ਜਾਨ ਲੈ ਲਵੇਗੀ। ਅਮਜਦ ਨੂੰ ਵੀ ਲੈ ਗਈ ਨਾਲ।...ਹਰਾਮਜ਼ਾਦੀ ! ਤੇਰਾ ਕਦੀ ਭਲਾ ਨਹੀਂ ਹੋਏਗਾ। ਕਦੀ ਨਹੀਂ...ਕਦੀ ਨਹੀਂ। ਰੋ ਪਏਗਾ ਜਿਵੇਂ।

ਫੇਰ ਆ ਜਾਂਦੀ ਏ ਰਾਤ। ਆਵਣ ਲਗਦੀਆਂ ਨੇ ਫੇਰ ਰੰਡੀਆਂ। ਜਮੀਲਾ...ਨੈਨਾ...ਮੰਗਲਾ। ਚੱਕਰ ਕੱਟਦੇ ਨੇ ਕਾਲੀ ਰੇਤ ਦੇ ਮਜ਼ਦੂਰ। ਕਿਸਤਈਆ ਦੇ ਗਲਾਸ ਚਲਦੇ ਜਾਂਦੇ ਨੇ ਉਧਰ। ਝੌਂਪੜੇ ਦੇ ਅੰਦਰ...ਪਾਟੀ ਹੋਈ ਦਰੀ ਦਾ ਬਿਸਤਰ...ਜੀਹਦੇ ਉੱਤੇ ਪਲਾਸਟਿਕ ਦਾ ਕਪੜਾ।

ਕਪੜੇ ਉੱਤੇ...ਚਲੋ ਇਕ ਦੇ ਬਾਅਦ ਦੂਸਰਾ। ...ਥੱਕ ਗਈ ਹੈ ਪਾਰਵਤੀ। ਚਲਾ ਗਿਆ ਤੀਸਰਾ ਆਦਮੀ। ਚੌਥਾ !...ਜ਼ਰਾ ਠਹਿਰ। ਇਕ ਗਲਾਸ ਪਿਆ ਦੇ ਮੈਨੂੰ...ਫੇਰ ਕਰੀਂ। ਸਾਰਾ ਸਰੀਰ ਟੁੱਟ ਰਿਹਾ ਹੈ।...

ਭਾਜੀ ਤੇ ਪਾਓ...ਅਤੇ ਬੀੜੀਆਂ। ਲੰਗੜਾਉਂਦੀ ਹੋਈ ਲੈ ਆਈ ਏ ਰੋਜ਼ੀ। ਨਹੀਂ ਆਈ ਹਸੀਨਾ। ਹਨੇਰੇ ਵਿਚ ਤੱਕਦਾ ਰਹਿੰਦਾ ਏ ਜੱਬਾਰ। ...ਰੋਜ਼ੀ ! ਦੋ ਚਾਰ ਰੁਪਏ ਜੋ ਮੇਰੇ ਕੋਲ ਸਨ...ਖ਼ਤਮ ਹੋ ਗਏ। ਹੁਣ ਤਾਂ ਵਾਪਿਸ ਜਾਣ ਲਈ ਵੀ ਪੈਸਾ ਨਹੀਂ। ਕੀ ਕਰਾਂ ਮੈਂ? ਮੈਨੂੰ ਕੁਝ ਸਮਝ ਨਹੀਂ ਆਉਂਦੀ। ਮੈਨੂੰ ਲਗਦੈ...ਹੁਣ ਹੱਥ ਮਾਰਨਾ ਪਏਗਾ ਕਿਸੇ ਪਾਸੇ।...

ਪਾਟੀ ਹੋਈ ਚਟਾਈ। ਚੁੱਪਚਾਪ ਪਈ ਐ ਮੈਨਾ। ਨਹੀਂ...ਹੁਣ ਨਹੀਂ ਜਾਏਗੀ। ਹੁਣ ਨਹੀਂ ਕਰੇਗੀ ਇਹ ਕੁਝ। ਸਮਝ ਰਿਹਾ ਏ ਪੋਪਟ...ਇਹ ਨਹੀਂ ਤਾਂ ਓਹ...ਕੁਝ ਤਾਂ ਕਰਾਂਗਾ ਮੈਂ। ਹੋਰ ਨਹੀਂ ਤਾਂ ਅੰਬਾਂ ਦੀ ਪੇਟੀ ਘੁੰਮ ਘੁੰਮ ਕੇ ਵੇਚਾਂਗਾ। ਸ਼ਾਹ ਦਾ ਪੈਸਾ ਸ਼ਾਹ ਨੂੰ, ਬਾਕੀ ਆਪਣਾ। ਇਹ ਨਹੀਂ ਤਾਂ ਸਟੋਵ ਠੀਕ ਕਰਨ ਦਾ ਕੰਮ ਕਰੇਗਾ। ਦੋ ਚਾਰ ਰੁਪਏ ਰੋਜ਼ ਦੀ ਕਮਾਈ ਕਿਤੇ ਗਈ ਨਹੀਂ। ਨਹੀਂ ਤਾਂ ਜਾਏਗਾ ਲੋਕਲ ਗੱਡੀ ਵਿਚ। ਕੁਝ ਨਾ ਕੁਝ ਵੇਚੇਗਾ ਉਧਰ...ਕੰਘੀ ...ਕਲਮ...ਮੂੰਗਫਲੀ...ਗਚਕ...। ਚਾਰ ਪੰਜ ਰੁਪਏ ਤਾਂ ਕਿਤੇ ਗਏ ਨਹੀਂ। ਰਾਜੂ ਨੂੰ ਵੀ ਲੈ ਜਾਏਗਾ ਨਾਲ। ਕਿਉਂ ਰਾਜੂ ? ਹੈ ਨਾ? ਤੂੰ ਵੀ ਵੇਚੀਂ ਕੁਝ। ...ਤੂੰ ਘਬਰਾ ਨਾ ਮੈਨਾ। ਸਭ ਠੀਕ ਹੋ ਜਾਏਗਾ। ਮੇਰੇ ਉੱਤੇ ਭਰੋਸਾ ਕਰ ਤੂੰ। ਕਿਉਂ ਰਾਜੂ...ਹੈ ਨਾ ?

ਬੁੱਝੀ ਹੋਈ ਮੈਨਾ ਦੇਖ ਰਹੀ ਏ ਸਾਮ੍ਹਣੇ। ਝੂਠ ਏ ਸਭ। ਏਦਾਂ ਕਦੀ ਨਹੀਂ ਹੋਇਆ। ਕਦੀ ਨਹੀਂ ਹੋਏਗਾ। ਇਕ ਸੁਪਨਾ ਦਿਖਾ ਰਿਹਾ ਏ ਕੋਈ। ਨਹੀਂ ! ਹੁਣ ਨਹੀਂ। ਹੁਣ ਸੁਪਨਾ ਨਹੀਂ ਦੇਖੇਗੀ ਮੈਨਾ। ਪਰ ਖ਼ੁਸ਼ ਹੈ ਰਾਜੂ। ...ਹੈਗਾ ਏ ਨਾ ! ਤੂੰ ਕਿਉਂ ਫ਼ਿਕਰ ਕਰਦੀ ਏਂ ਮਾ ? ਕਿਉਂ ਮਰਦੀ ਏਂ? ਮੈ ਤੇ ਬਾਪੂ ਸਭ ਠੀਕ ਕਰ ਲਵਾਂਗੇ...।

ਤਲੇ ਹੋਏ ਪਕੌੜੇ। ਭੁੰਨੇ ਹੋਏ ਕਬਾਬ। ਲੋਕਾਂ ਨੇ ਪੀਤੀ ਹੋਈ। ਕਾਲਾ ਧੂੰਆਂ ਉਗਲਦਾ ਏ ਤੇਲ ਮਿੱਟੀ ਦਾ। ਕਤਾਰ ਲੰਮੀ...ਖ਼ਾਲੀ ਪਾਇਪਾਂ ਦੀ...ਲੰਮੇ ਖ਼ਾਲੀ ਪਰਛਾਵਿਆਂ ਦੀ...ਚਲੀ ਗਈ ਦੂਰ ਤੀਕ। ਇਕ ਆਵਾਜ਼...ਕਰਾਹੁੰਦੀ ਹੋਈ ਦਰਦ ਹੋ ਰਿਹਾ ਏ ਬਹੁਤ ਜ਼ਿਆਦਾ। ਕੌਣ ਹੈ ਪਾਇਪ ਦੇ ਅੰਦਰ?.. ਭੜਵੀ ਦਿਆ ! ਕੌਣ ਆਇਆ ਸੀ? ਕਰ ਦਿੱਤਾ। ਪਾ ਦਿੱਤਾ ਬੱਚਾ ਢਿੱਡ ਵਿਚ। ..ਗੁੜ ਅਤੇ ਕਾਲਾ ਤਿਲ ਕਿਸ ਨੇ ਦੱਸਿਆ ਸੀ? ਝੂਠ ! ਬਿਲਕੁਲ ਝੂਠ। ਜੋ ਕੁਝ ਦੱਸਿਆ ਸੀ...ਸਭ ਝੂਠ ਨਿਕਲਿਆ। ...ਹਾਏ ! ਏਨਾ ਦਰਦ ! ਏਨਾ ਦਰਦ ! ਅੱਲਾਹ-ਅੱਲਾਹ! ਕਿੱਥੇ ਏਂ ਤੂੰ ? ਕੁਝ ਦੇ ਮੇਰੇ ਹੱਥ ਵਿਚ। ਦਬਾ ਦੇ! ਮਸਲ ਦੇ ! ਹਾਏ !

ਕੱਸੀ ਜਾ ਰਹੀ ਏ ਬਤੀਸੀ। ਦੰਦਾਂ ਉੱਤੇ ਦੰਦ। ਨਹੀਂ ਸਹਾਰਿਆ ਜਾਂਦਾ ਹੁਣ...।

ਦਾਰੂ ਪੀਂਦੇ ਹੋਏ ਮਜ਼ਦੂਰ ਦੇਖਦੇ ਨੇ ਇਕ ਦੂਸਰੇ ਵੱਲ। ...ਕੌਣ ਹੈ? ਕੌਣ ਚਿੱਲਾਂਉਂਦਾ ਉਧਰ ਪਾਇਪ ਵਿਚ ?

ਉਹੀ ਨਵੀਂ ਕੀ...ਮਰੀਅਮ...ਰੰਡੀ। ਗਰਭ ਸੀ। ਬੱਚਾ ਹੋ ਰਿਹੈ ਉਸ ਨੂੰ...।

ਬੱਚਾ? ਕੀਹਦਾ ਬੱਚਾ?

ਉਹਨੂੰ ਵੀ ਕੀ ਪਤਾ?

ਕਾਲੀ ਚਟਾਨ ਦੇ ਹਨੇਰੇ ਵਿਚ ਕੁਝ ਸੁਣਾਈ ਨਹੀਂ ਦਿੰਦਾ। ਪਰ ਖ਼ਾਮੋਸ਼ ਜੱਬਾਰ ਦੇਖਦਾ

ਰਹਿੰਦਾ ਹੈ ਸਫ਼ੈਦ ਰੌਸ਼ਨੀ ਦੀਆਂ ਇਮਾਰਤਾਂ ਨੂੰ। ਕੋਈ ਆਵਾਜ਼ ? ਨਹੀਂ ! ਕੋਈ ਆਵਾਜ਼ ਨਹੀਂ। ਸਿਰਫ਼ ਰੋਜ਼ੀ ਬੋਲ ਰਹੀ ਹੈ।...ਨਵੀਂ-ਨਵੀਂ ! ਤੂੰ ਹੱਥ ਨਹੀਂ ਮਾਰਨਾ ਕਿਤੇ ਵੀ। ਕੀ ਸਮਝਿਐਂ? ਇਕ ਤਾਂ ਤੂੰ ਸ਼ਹਿਰ-ਬਦਰ ਹੋ ਕੇ ਏਥੇ ਆਇਆ ! ਦੂਸਰਾ ਤੂੰ ਚੋਰੀ ਕਰੇਂਗਾ। ਡਬਲ ਗੁਨਾਹ। ਨਹੀ ! ਤੂੰ ਇਹ ਨਾ ਕਰੀਂ, ਜੱਬਾਰ !

ਇਹ ਨਹੀਂ ਕਰਨਾ ਤਾਂ ਕੀ ਕਰਨੈ? ਡੁੱਬ ਕੇ ਮਰ ਜਾਵਾਂ ਦਰਿਆ ਵਿਚ? ਉਸ ਸਪਣੀ ਦਾ ਪਤਾ ਨਹੀਂ। ਕਿੱਥੇ ਲੈ ਗਈ ਮੇਰੇ ਛੋਕਰੇ ਨੂੰ...ਪਤਾ ਨਹੀਂ। ਜੇਬ ਖ਼ਾਲੀ। ਕਦੋਂ ਤੀਕ ਏਥੇ ਲੁੱਕ ਕੇ ਉਹਦਾ ਰਸਤਾ ਦੇਖਾਂ, ਮੈਂ ?

ਨਹੀਂ-ਨਹੀਂ ! ਤੂੰ ਏਨਾ ਨਾ ਘਬਰਾਂ। ਸਵੇਰ ਹੋਣ ਦੇ। ਮੈਂ ਕਰਾਂਗੀ ਕੁਝ ਨਾ ਕੁਝ।

ਗੂੜ੍ਹੇ ਹਨੇਰੇ ਵਿਚ ਸ਼ਕਲ ਦਿਖਾਈ ਨਹੀਂ-ਦਿੰਦੀ।...ਤੂੰ ਕਰੇਂਗੀ ਕੁਝ ਨਾ ਕੁਝ ! ਕੀ ਕਰੇਂਗੀ ਤੂੰ ?

ਕੋਈ ਵੀ ਚਿਹਰਾ ਦਿਖਾਈ ਨਹੀਂ ਦਿੰਦਾ।...ਕਰਾਂਗਾ...ਜੋ ਅਜੇ ਤੀਕ ਨਹੀਂ ਕੀਤਾ ਪਰ ਤੂੰ ਪੁੱਛ ਨਾ ਮੈਨੂੰ। ਏਥੇ ਹੀ ਰਹਿ ਕੇ ਰਾਹ ਦੇਖ ਉਹਦੀ। ਚਾਰ ਦਿਨ...ਅੱਠ ਦਿਨ...ਫ਼ਿਕਰ ਨਾ ਕਰ। ਉਹਨੂੰ ਮਿਲ ਕੇ ਅਤੇ ਗੱਲ ਕਰਕੇ ਜਾਈਂ। ਠੀਕ ਹੈ ਨਾ?

ਹੁਣ ਸਿਰਫ਼ ਇਕ ਆਵਾਜ਼ ਸੁਣਾਈ ਦੇ ਰਹੀ ਹੈ। ਬਹੁਤ ਤੇਜ਼...ਪਾਇਪ ਦੀ ਆਵਾਜ਼। ਜਮੀਲਾ ਅਤੇ ਨੈਨਾ...ਸੁਣ ਰਹੀਆਂ ਨੇ ਵਾਰ-ਵਾਰ...ਪਰ ਸੁਣਨਾ ਨਹੀਂ ਚਾਹੁੰਦੀਆਂ। ਸਾਮ੍ਹਣੇ ਖੜੇ ਕੁਲੀ ਤੱਕ ਰਹੇ ਨੇ। ਹੋ ਜਾਏਗਾ ਸੌਦਾ। ਮਰੀਅਮ ਬਹੁਤ ਚਿੱਲਾ ਰਹੀ ਏ। ਪਰ ਸੁਣਨਾ ਪਏਗਾ।...ਕੌਣ ਏ? ਕੌਣ ਚਿੱਲਾਂਦਾ ਉਧਰ ?

ਚੁੱਪ ਰਹਿ ਕੇ ਬੋਲਦੀ ਏ ਜਮੀਲਾ। ਮਰੀਅਮ। ਪੀੜ ਹੋ ਰਹੀ ਏ ਉਸ ਨੂੰ...।

ਭੁੱਲ ਜਾਣਾ ਚਾਹੁੰਦੀਆਂ ਨੇ ਦੋਵੇਂ...ਕਿਉਂ ਜੋ ਆਉਂਦਾ ਹੈ ਇਕ ਕੁਲੀ.. ਸੀਟੀ ਮਾਰਦਾ...ਅੱਖ ਮਾਰ ਕੇ ਨਿਕਲ ਜਾਂਦਾ ਹੈ।...ਉਫ਼ ! ਦਰਦਨਾਕ ਆਵਾਜ਼। ਨਹੀਂ ਸੁਣੀ ਜਾਂਦੀ ਜਮੀਲਾ ਤੋਂ। ..ਤੂੰ ਕਾਬੂ ਕਰ। ਇਹਨਾਂ ਬੰਦਿਆਂ ਨੂੰ...ਮੈਂ ਹੁਣੇ ਆਈ ਉਹਨੂੰ ਦੇਖ ਕੇ। ਮੇਰੇ ਲਈ ਵੀ ਗੱਲ ਕਰ ਲਵੀਂ। ਠੀਕ ਹੈ ਨਾ !

ਲੰਬਾ ਪਾਇਪ। ਇਕ ਹਨੇਰੀ ਸੁਰੰਗ। ਕੁਝ ਸੁਣਾਈ ਨਹੀ ਦਿੰਦਾ। ਸਿਰਫ਼ ਆਵਾਜ਼ਾਂ ਆ ਰਹੀਆਂ ਨੇ ਲਗਾਤਾਰ।

ਮਰੀਅਮ !...ਮਰੀਅਮ ! ਕਿੱਥੇ ਐਂ ਤੂੰ?

ਕੌਣ ਏ,...ਹਾਏ ! ਮੈਨੂੰ ਬਚਾ ਲੈ। ਅੱਲਾ ! ਮੈਂ ਮਰੀ।...ਭੜਵੀ ਦਾ...ਹਾਏ ! ਸੁੱਟ ਕੇ ਚੱਲਿਆ ਗਿਆ ਢਿੱਡ ਵਿਚ ! ਸਾਲਾ !...ਅੱਲ੍ਹਾ ! ਅੱਲ੍ਹਾ !...ਕਿੱਥੇ ਐਂ ਤੂੰ ?

ਹੈਰਾਨ ਐ ਜਮੀਲਾ। ਅੰਦਰ ਜਾਂਦੀ ਐ ਥੋੜ੍ਹਾ।...ਮਰੀਅਮ ! ਮੈਂ ਜਮੀਲਾ। ਤੈਨੂੰ ਕੀ ਚਾਹੀਦੈ...ਦੱਸ ਮੈਨੂੰ।

ਜਮੀਲਾ...! ਹਫ਼ ਕੇ ਬੋਲਦੀ ਹੈ। ਮੈਂ ਮਰੀ ਜਮੀਲਾ ! ਮੇਰੀ ਜਾਨ ਨਿਕਲਦੀ ਪਈ ਏ। ਬਹੁਤ...ਬਹੁਤ ਦਰਦ ਹੋ ਰਿਹਾ ਏ।...ਹਫ਼ਦੀ ਜਾਂਦੀ ਏ।...ਤੂੰ...ਤੂੰ ਬੈਠ ਮੇਰੇ ਕੋਲ ! ਛੱਡ ਕੇ ਨਾ ਜਾ ਮੈਨੂੰ। ਅੱਲ੍ਹਾ !...ਅੱਲ੍ਹਾ !

ਪਿੱਛੇ ਦੇਖਦੀ ਏ ਜਮੀਲਾ...ਪਾਇਪ ਤੋਂ ਬਾਹਰ। ਬਿਜਲੀ ਦੇ ਖੰਭੇ ਦੀ ਧੁੰਦਲੀ ਰੌਸ਼ਨੀ ਵਿਚ

ਕੁਲੀਆਂ ਨੂੰ ਕਾਬੂ ਕਰ ਰਹੀ ਏ ਨੈਨਾ। ਬੈਠ ਜਾਂਦੀ ਐ।...ਬੋਲ ਕੀਹਨੂੰ ਬੁਲਾ ਕੇ ਲਿਆਵਾਂ ਤੇਰੇ ਲਈ ?

ਤਰਾਟਾਂ ਹੁਣ ਹਲਕੀਆਂ ਹੋ ਰਹੀਆਂ ਨੇ। ਸਾਹ ਲੈਂਦੀ ਐ ਮਰੀਅਮ।...ਕਿਸ ਨੂੰ ਲਿਆਏਂਗੀ ? ਕੌਣ ਆਏਗਾ ਮੇਰੇ ਕੋਲ ? ਨਹੀਂ-ਨਹੀਂ ! ਤੂੰ ਹੀ ਬੈਠ। ਛੱਡ ਕੇ ਨਾ ਜਾ ਮੈਨੂੰ। ਮਰ ਜਾਵਾਂਗੀ ਮੈਂ।

ਬੈਠੀ ਰਹਿ ਜਾਂਦੀ ਏ ਜਮੀਲਾ। ਏ ਜਮੀਲਾ। ਹੱਥ ਫੇਰਦੀ ਏ ਮਰੀਅਮ ਦੇ ਮੱਥੇ ਉੱਤੇ। ਦੇਖਦੀ ਜਾਂਦੀ ਏ ਫੁੱਲੇ ਹੋਏ ਢਿੱਡ ਨੂੰ...ਜੋ ਕੰਬ ਰਿਹਾ ਹੈ ਰੁੱਕ ਰੁੱਕ ਕੇ।... ਮਰੀਅਮ ! ਤੂੰ ਉਧਰੋਂ ਝੌਪੜੇ ਤੋਂ ਇਧਰ ਕਿਉਂ ਆ ਗਈ ?

ਅੱਖਾਂ ਬੰਦ ਨੇ ਮਰੀਅਮ ਦੀਆਂ...ਓ...ਓ ਛੋਕਰੀ ਲੋਕ ਨੇ ਉੱਥੇ ਧੰਦਾ ਕਰਨਾ ਏ...ਇਸ ਲਈ ਏਥੇ ਆ ਗਈ ਮੈਂ।

ਜਮੀਲਾ ! ਜਮੀਲਾ ! ਮੇਰੇ ਕੋਲੋਂ ਨਹੀਂ ਬਰਦਾਸ਼ਤ...।

ਕੰਮ ਸ਼ੁਰੂ ਹੋ ਗਿਆ ਹੈ। ਰੇਤ ਦੇ ਜ਼ਹਾਜ਼ਾਂ ਉਪਰ ਜਲ ਪਈਆਂ ਨੇ ਮਸਾਲਾਂ। ਲੰਮੇ-ਲੰਮੇ ਪਟੜੇ...ਉੱਚੀਆ ਉੱਚੀਆਂ ਪਾਲਾਂ...ਮਟਮੈਲੀਆਂ...ਪਾਟੀਆਂ ਹੋਈਆਂ। ਉੱਚੀਆਂ-ਉੱਚੀਆ ਬੱਲੀਆਂ। ਸਭ ਕੁਝ ਕੰਬਦਾ ਪਿਆ ਏ ਮਸ਼ਾਲਾਂ ਦੀ ਰੌਸ਼ਨੀ ਵਿਚ।

ਹਨੇਰੇ ਵਿਚ ਹਨੇਰੇ ਦਾ ਆਸਮਾਨ। ਅਤੇ ਸਾਗਰ...ਜਿਵੇਂ ਕੁਝ ਨਹੀਂ...ਇਕ ਖ਼ਾਲੀਪਨ। ਜੋ ਹੈ...ਸਿਰਫ਼ ਰੌਸ਼ਨੀ ਵਿਚ। ਇਹਦੇ ਬਾਅਦ ਕੁਝ ਨਹੀਂ।

ਹੁਣ ਉਠਣਾ ਚਾਹੁੰਦੀ ਏ ਜਮੀਲਾ।...ਨਹੀਂ ਨਹੀਂ !...ਤੂੰ ਮੈਨੂੰ ਛੱਡ ਕੇ ਨਾ ਜਾਂਈ।...ਚੀਕਦੀ ਏ ਮਰੀਅਮ। ..ਮੇਰੀ ਜਾਨ ਦੀ ਸਹੁੰ ਤੈਨੂੰ..ਨਾ ਜਾਈਂ। ਮੈਂ ਜ਼ਿੰਦਾ ਨਹੀਂ ਬਚਾਂਗੀ। ਹਾਏ ! ਫੇਰ ਜ਼ੋਰ ਮਾਰ ਰਿਹਾ ਏ ਇਹ। ਅੱਲ੍ਹਾ ! ਕਿੱਥੇ ਜਾਵਾਂ ਮੈਂ...?

ਜਮੀਲਾ ਖਿਝ ਰਹੀ ਐ, ਦਿਲ ਵਿਚ। ਇਹ ਸਾਲੀ ਨੈਨਾ ਦੀ ਬੱਚੀ ਇਕੱਲੀ ਹਜ਼ਮ ਕਰ ਜਾਏਗੀ ਤਿੰਨਾਂ ਚਾਰਾਂ ਨੂੰ। ਹਰਾਮਜ਼ਾਦੀ ਕੁੱਤੀ।...ਜ਼ੋਰ ਨਾਲ ਬੋਲਦੀ ਐ..ਮਰੀਅਮ ! ਮੈਨੂੰ ਜਾਣ ਦੇ ਨਾ ਇਕ ਵਾਰੀ !

ਨਹੀਂ ਨਹੀਂ ! ਤੂੰ ਨਾ ਛੱਡ ਮੈਨੂੰ। ਤੈਨੂੰ ਹੱਥ ਜੋੜਦੀ ਆਂ। ਪੈਰੀ ਪੈਂਦੀ ਆਂ। ਬਚਾ ਲੈ ਮੈਨੂੰ। ਬਹੁਤ ਤਕਲੀਫ਼ ਐ। ਹਾਏ ਨੀ !

ਝੁੰਜਲਾਂਦੀ ਹੈ ਜਮੀਲਾ।...ਜਾਣ ਨਹੀਂ ਦਵੇਂਗੀ ਮੈਨੂੰ ਤਾਂ ਮੈਂ ਕਿਵੇਂ ਲਿਆਵਾਂਗੀ ਕਿਸੇ ਨੂੰ ? ਮੈਨੂੰ ਨਹੀਂ ਪਤਾ ਕਿਵੇਂ ਪੈਦਾ ਹੁੰਦਾ ਏ ਬੱਚਾ। ਤੂੰ ਸੱਚੀ ਮਰ ਜਾਏਂਗੀ। ਨਹੀਂ ਤਾਂ ਜਾਣ ਦੇ ਮੈਨੂੰ ਇਕ ਵਾਰੀ। ਮੈਂ ਲੈ ਕੇ ਆਉਂਦੀ ਆਂ ਕਿਸੇ ਨਾ ਕਿਸੇ ਨੂੰ।

ਜ਼ੋਰ ਫੜ੍ਹ ਰਿਹਾ ਹੈ ਦਰਦ। ਹਫ਼ਦੀ ਜਾਂਦੀ ਏ ਮਰੀਅਮ।...ਤੈਨੂੰ ਸਹੁੰ ਅੱਲਾ ਦੀ...ਜ਼ਰੂਰ ਆਈ ਵਾਪਸ। ਇਕੱਲਿਆਂ ਨਾ ਛੱਡੀ ਮੈਨੂੰ। ਹਾਏ! ਅੱਲ੍ਹਾ...।

ਬੁੱਲੇ ਹਵਾ ਦੇ...ਕੰਬਦੀ ਜਾਂਦੀ ਐ ਮਸ਼ਾਲ ਇਹਨਾਂ ਦੇ ਨਾਲ। ਚਿੱਲਾਂਦਾ ਹੈ ਮੁਕੱਦਮ। ਦੌੜਦੇ ਨੇ ਮਜ਼ਦੂਰ। ਥੱਲੇ ਝੂਲਦੇ ਨੇ ਪਟੜੇ। ਕੱਛੇ ਪਾਈ ਨੰਗੇ ਪਿੰਡੇ ਮਜ਼ਦੂਰਾਂ ਦੀ ਕਤਾਰ ਭਰੇ ਹੋਏ ਟੋਕਰੇ ਚੁੱਕੀ ਦੋੜਦੀ ਏ...ਖ਼ਾਲੀ ਲੈ ਕੇ ਵਾਪਸ ਆਉਂਦੀ ਹੈ। ਚੀਕਦਾ ਰਹਿੰਦਾ ਏ ਮੁਕੱਦਮ...ਇਕ ਪਾਸੇ ਖੜਾ। ਕੰਬ ਰਹੀਆਂ ਨੇ ਮਸ਼ਾਲਾਂ।

ਚਾਰੇ ਪਾਸੇ ਤਕਦੀ ਏ ਜਮੀਲਾ।...ਨੈਨਾ ! ਮਾਦਰਚੋਦ ਚਾਰਾਂ ਨੂੰ ਲੈ ਕੇ ਗ਼ਾਇਬ ਹੋ ਗਈ। ਇਹਦੀ ਮਾਂ ਦੀ...। ਲੱਭਦੀ ਏ ਹਰ ਥਾਂ। ਕਿਤੇ ਨਹੀਂ। ਕਿਸਤਈਆ ਦੀ ਦਾਰੂ ਦੇ ਖ਼ਾਲੀ ਪੀਪੇ। ਵਾਪਸ ਆ ਰਹੇ ਨੇ। ਪੀ ਰਿਹਾ ਏ ਸਿਗਰਟ ਆਪ।...ਗਈ ਨੈਨਾ ! ਕੀਹਨੂੰ ਫੜੇ ਜਮੀਲਾ?...ਮਰੀਅਮ ਮਰ ਜਾਏਗੀ। ਮਰੀਅਮ ਦੀ ਕਿਸਮਤ ਖ਼ਰਾਬ। ਨਹੀਂ ਤੇ ਰੰਡੀ ਕੀ ਤੇ ਬੱਚਾ ਕੀ। ਕਦੀ ਅਟਦੇ ਵੀ ਤਾਂ ਆਪਣੇ ਆਪ ਡਿੱਗ ਜਾਂਦਾ ਏ। ਕਰਵਾ-ਕਰਵਾ ਕੇ ਸਾਰਾ ਸਰੀਰ ਢਿੱਲਾ ਹੋ ਜਾਂਦਾ ਏ। ਬੱਚਾ ਕਦੀ ਅਟਕਿਆ ਵੀ ਤਾਂ ਬਸ ਦੋ ਮਹੀਨੇ...ਆਪਣੇ ਆਪ ਬਾਹਰ ਆ ਜਾਂਦੈ। ਪਰ ਜੀਹਦੀ ਕਿਸਮਤ ਖ਼ਰਾਬ ਉਹਨੂੰ ਹੋ ਜਾਂਦਾ ਏ।...ਸੋਚਦੀ ਜਾਂਦੀ ਏ ਚਲਦੀ ਹੋਈ ਜਮੀਲਾ।...ਕਿਸ ਨੂੰ ਕਹਾਂ? ਕਿਸ ਨੂੰ ਫੜਾਂ? ...ਨੈਨਾ ਮਾਦਰਚੋਦ ! ਚਾਰਾਂ ਨੂੰ ਹਜ਼ਮ ਕਰ ਗਈ...।

ਖ਼ਤਮ ਹੋ ਗਿਆ ਆਖ਼ਰੀ ਸ਼ੋਅ। ਦੌੜ ਰਹੀਆਂ ਨੇ ਮੋਟਰਾਂ...ਟੈਕਸੀਆਂ। ਹਨੇਰੇ ਫੁੱਟ-ਪਾਥਾਂ ਉੱਤੇ ਹਨੇਰਾ ਹੀ ਹਨੇਰਾ। ਗੁਆਚ ਗਈ ਆਵਾਜ਼ ਹਨੇਰੇ ਪਾਇਪ ਦੀ। ਕੋਈ ਨਹੀਂ ਸੁਣੇਗਾ। ਰਾਤ ਦੇ ਹਨੇਰੇ ਵਿਚ ਦਿਨ ਦੀਆਂ ਆਵਾਜ਼ਾਂ। ਏਦਾਂ ਹੀ ਹੂੰਗਦੀ ਰਹੇਗੀ ਮਰੀਅਮ। ਇਥੋਂ ਉੱਥੇ ਭਟਕਦੀ ਜਾਏਗੀ ਜਮੀਲਾ। ਨਹੀਂ ਪਤਾ ਕਿਸ ਨੂੰ ਲੱਭ ਰਹੀ ਹੈ...।

ਖ਼ਾਮੋਸ਼ੀ ਹੁਣ ਫੇਰ। ਚਲੇ ਗਏ ਜਾਣ ਵਾਲੇ। ਸੀਖ਼ਾਂ ਦੇ ਕਬਾਬ ਭੁੱਜ-ਭੁੱਜ ਕੇ ਖ਼ਤਮ ਹੋ ਗਏ। ਦਾਰੂ ਵਾਲੇ...ਲੜਖੜਾਂਦੇ ਹੋਏ...ਪਹੁੰਚ ਗਏ ਆਪਣੀ ਮੰਜ਼ਿਲ 'ਤੇ। ਕੀ ਹੋਇਆ ਮਰੀਅਮ ਨੂੰ? ਜਿਉਂਦੀ ਰਹੀ ਕਿ ਮਰ ਗਈ?...ਸਾਮ੍ਹਣੇ ਕੌਣ? ਪਾਰਵਤੀ। ਕਬਾਬ ਖਾ ਕੇ ਆ ਰਹੀ ਏ ਸਾਲੀ? ਧੰਦਾ ਚੰਗਾ ਹੋਇਆ ਅੱਜ...ਤਦੇ। ਚਿੱਲਾ ਰਹੀ ਏ...ਕਿਉਂ ਨੀ ਜਮੀਲਾ ? ਕਿਉਂ ਖੜੀ ਏਂ ਏਥੇ ?...ਕੋਲ ਆ ਜਾਂਦੀ ਏ...ਲੜਖੜਾਂਉਂਦੀ ਹੋਈ। ਸਿਗਰਟ ਪੀ ਰਹੀ ਐ ਅੱਜ। ਦਾਰੂ ਵੀ ਪੀ ਰੱਖੀ ਐ।...ਕੀ ਹੋਇਆ? ਨਹੀਂ ਮਿਲਿਆ ਕੋਈ? ਮੈਂ ਤਾਂ ਚਾਰਾ ਨੂੰ ਨਿਪਟਾ ਕੇ ਆਈ। ਦੋ ਛਟਾਂਕ ਚੜ੍ਹਾਈ। ਕਬਾਬ ਖਾਂਦੇ। ਤੈਨੂੰ ਨਹੀਂ ਮਿਲਿਆ ਕੋਈ ?

ਚਿੜਾਉਂਦੀ ਏ ਜਮੀਲਾ।...ਓਹ ਮਾਦਰਚੋਦ ਨੈਨਾ ਦੀ ਬੱਚੀ ਲੈ ਗਈ ਮੇਰੇ ਗਾਹਕ। ਮੈ ਤਾਂ ਉਧਰ ਗਈ ਸੀ ਮਰੀਅਮ ਨੂੰ ਦੇਖਣ ਲਈ। ਉਸ ਨੂੰ ਬੱਚਾ ਹੋ ਰਿਹੈ। ਇਹ ਸਾਲੀ ਇਧਰ ਗ਼ਾਇਬ ਹੋ ਗਈ ਓਹਨਾਂ ਲੋਕਾਂ ਨੂੰ ਲੈ ਕੇ...।

ਫੇਰ ਉਹੀ ਆਵਾਜ਼ ਸੜਕ ਦੇ ਪਾਰ। ਤੇਜ਼ ਨਸ਼ਾ...ਗਾਲ੍ਹਾਂ...ਹੋਰ ਗਾਲ੍ਹਾਂ...ਕੀ ਪਤਾ ਕਿਸ ਨੂੰ। ਨਾ ਮਾਲੂਮ...ਆਦਮੀ...ਦੁਨੀਆ...ਧਰਤੀ...ਆਸਮਾਨ...ਭਗਵਾਨ...ਸਭ ਕੁਝ। ਹਮੇਸ਼ਾ ਵਾਂਗ।...ਤ ਤ ਤ ਤੇਰੀ ਮਾਂ ਦੀ...ਚੂਤ। ਤ ਤ ਤ.. ਤੇਰੀ ਭੈਣ ਦ...ਮ ਮ ਮ ਮਤ ਮਿਲ।...ਹਾਂ-ਹਾਂ ਮ ਮ ਮਤ ਮਿਲ।...ਅ ਅ ਅ ਆਪਣੀ ਮਾ ਠੁਕਾ। ਹਾਂ...ਹ ਹ ਹ ਹਮ ਬੋਲਦਾ...ਆਪਣੀ ਮਾਂ ਨੂੰ ਠੁਕਾ। ਬ ਬ ਬ ਬਹੁਤ ਕੀਤੀ ਕੋਸ਼ਿਸ਼। ਨਹੀਂ ਮਿਲਿਆ। ਮ ਮ ਮੇਰੇ ਘੈਂਟੇ ਨੂੰ। ਹਾਂ ਸ ਸ ਸਾਫ਼ ਬੋਲਦਾ...ਮ ਮ ਮੈਨੂੰ? ਮ ਮੈਂ ਪੁੱਛਦਾ...ਕ ਕੀ ਸਮਝਦੈਂ ਤੂੰ ਮੈਨੂੰ? ਮ ਮ ਮੈਂ ਤੈਨੂੰ ਆਪਦਾ ਬ ਬ ਬਾਲ ਸਮਝਦਾਂ। ਹੁਕ...ਹੁਕ...! ਹੁਕ।

ਪਾਇਪ ਦੀ ਆਵਾਜ਼ ਹੋਰ ਤੇਜ਼ ਹੈ ਪਰ। ਜਮੀਲਾ ਅਤੇ ਪਾਰਬਤੀ ਖੜੀਆਂ ਨੇ ਸਿਰੇ ਤੇ।

ਤੈਨੂੰ ਕੁਝ ਪਤੈ...ਬੱਚਾ ਕਿਵੇਂ ਪੈਦਾ ਹੁੰਦੈ।... ਪੁੱਛਦੀ ਏ ਜਮੀਲਾ।

ਹਾਂ! ਪਤਾ ਏ! ਸੱਚੀਂ ! ਮੈਂ ਨਹੀਂ ਪੈਦਾ ਕੀਤਾ ਬੱਚਾ ਤਾਂ ਕੀ ਹੋਇਆ! ਮੈਨੂੰ ਸਭ ਪਤੈ। ਮੇਰੀ ਮਾਂ ਤਾਂ ਪਿੰਡ ਵਿਚ ਇਹੀ ਧੰਦਾ ਕਰਦੀ ਏ। ਫ਼ਿਕਰ ਨਾ ਕਰ ਤੂੰ...।

ਕੀ ਦੇਖਦੀ ਏ ਜਮੀਲਾ ? ਨਸ਼ੇ ਵਿਚ ਹੈਂ ਪਾਰਬਤੀ ? ਨਹੀਂ। ਬੋਲ ਰਹੀ ਏ।...ਇਕ ਕੰਮ ਕਰ ਤੂੰ ਜਮੀਲਾ ! ਉਧਰ ਝੌਂਪੜੀ ਵਿਚ ਜਾਹ। ਬੱਤੀ ਲੈ ਕੇ ਆ ਕਿਤੋਂ ਵੀ। ਮੋਮਬੱਤੀ ਜਾਂ ਲਾਲਟੈਨ। ਕੁਝ ਵੀ। ਇਕ ਛੁਰੀ ਵੀ ਲੈ ਕੇ ਆ। ਫਟਿਆ ਪੁਰਾਣਾ ਕਪੜਾ ਵੀ ਮੰਗ ਕੇ ਲਿਆ। ਜਲਦੀ ਕਰ। ਮੈਂ ਏਥੇ ਹੀ ਖੜੀ ਆਂ ਇਹਦੇ ਕੋਲ...।

ਚਲੀ ਜਾਂਦੀ ਏ ਜਮੀਲਾ। ਖੜੀ ਰਹਿੰਦੀ ਏ ਪਾਰਬਤੀ। ਹਨੇਰੇ ਪਾਇਪ ਦੇ ਅੰਦਰ ਤ੍ਰਾਟਾਂ ਹੁਣ ਜਲਦੀ ਜਲਦੀ ਪੈ ਰਹੀਆਂ ਹਨ। ਇਧਰ ਉਲਟ ਜਾਂਦੀ ਏ ਮਰੀਅਮ। ਕੁਝ ਫੜ੍ਹਨ ਦੀ ਕੋਸ਼ਿਸ਼ ਕਰਦੀ ਏ, ਕੱਸ ਕੇ। ਪਲਟ ਜਾਂਦੀਆਂ ਨੇ ਖ਼ਾਲੀ ਹਥੇਲੀਆਂ। ਉਧਰ ਉਲਟਦੀ ਹੈ। ਫੇਰ ਕੁਝ ਨਹੀਂ ਫੜ੍ਹਨ ਦੀ ਬੇਕਾਰ ਕੋਸ਼ਿਸ਼। ਫੇਰ ਏਧਰ, ਫੇਰ ਓਧਰ। ਤੁੰਨ ਲੈਂਦੀ ਏ ਮੂੰਹ ਵਿੱਚ ਮੈਲੀ ਧੋਤੀ ਦਾ ਪੱਲਾ। ਹੁਣ...ਕੋਈ ਆਵਾਜ਼ ਨਹੀਂ ਸਿਰਫ਼ ਇਕ ਸਟਪਟਾਹਟ। ਇਕ ਸਟਪਟਾਹਟ ਆਪਣੇ ਆਪ ਵਿਚ ਇਕ ਆਵਾਜ਼।...ਅੱਲ੍ਹਾ! ਕਿੱਥੇ ਵੇਂ ਤੂੰ। ਕਿਉਂ...ਕਿਉਂ ਪੈਦਾ ਕਰਦਾ ਏ ਸਾਰਿਆ ਨੂੰ ? ਰੰਡੀ ਨੂੰ ? ਰੰਡੀ ਦੇ...ਢਿੱਡ ਵਿਚ ਬੱਚੇ ਨੂੰ?....ਅੱਲ੍ਹਾ ! ਅੱਲ੍ਹਾ !

ਚੁੱਪਚਾਪ ਖੜੀ ਹੈ ਪਾਰਬਤੀ। ਉਡ ਗਿਆ ਦੋ ਛਟਾਂਕ ਦਾ ਨਸ਼ਾ। ਅੰਦਰ ਦੇਖਦੀ ਏ ਕਦੀ...ਕਦੀ ਬਾਹਰ ! ਡਰ ਗ਼ਈ ਏ ਕਿਉਂਕਿ ਪਾਇਪ ਦੇ ਹਨੇਰੇ ਵਿਚ ਕੋਈ ਆਵਾਜ਼ ਨਹੀਂ। ਵਾਰ-ਵਾਰ ਦੇਖਦੀ ਐ ਬਾਹਰ। ਕਿੱਥੇ ਵੇ ਜਮੀਲਾ? ਆਈ ਕਿ ਨਹੀਂ ਆਈ? ਅੰਦਰ ਮੂੰਹ ਕਰਕੇ ਬੁਲਾਉਂਦੀ ਏ ਇਕ ਵਾਰ...ਮਰੀਅਮ। ਮਰੀਅਮ !...ਸੁਣਾਈ ਦਿੰਦੀ ਏ ਇਕ ਛੋਟੀ ਜਿਹੀ ਹੂੰਗਰ।

ਜਲਦੀਆ ਹੋਈਆਂ ਮਸ਼ਾਲਾਂ ਦੀ ਕੰਬਦੀ ਹੋਈ ਰੌਸ਼ਨੀ। ਚੀਕਦਾ ਜਾਂਦਾ ਏ ਮੁਕੱਦਮ, ਦੌੜਦੇ ਜਾਦੇ ਨੇ ਮਜ਼ਦੂਰ। ਹਿਲਦੇ ਜਾਦੇ ਨੇ ਤਖ਼ਤੇ. ਉੱਪਰ ਥੱਲੇ। ਖ਼ਾਮੋਸ਼...ਜਹਾਜ਼ਾਂ ਦੀਆਂ ਪਾਲਾ। ਬੱਲੀਆਂ ਅਤੇ ਰੱਸੀਆ। ਕਿੱਥੇ ਜਾ ਕੇ ਰੁਕ ਗਏ ਹਵਾਵਾਂ ਦੇ ਬੁੱਲੇ? ਕਦੋਂ ਤੀਕ ਝੁਲਸਿਆ ਜਾਏਗਾ ਆਸਮਾਨ ?...ਜ਼ੋਰ ! ਹੋਰ ਜ਼ੋਰ ਲਗਾ ਰਹੀ ਏ ਮਰੀਅਮ। ਦੰਦਾਂ ਨੂੰ ਵਿਚ ਫਸਾ ਦਏਗੀ। ਰੋਕ ਲਏਗੀ ਸਾਹਾਂ ਨੂੰ। ਸਰੀਰ ਪੱਥਰ ਬਣਾ ਦਏਗੀ...ਵਾਪਸ ਆ ਰਹੀ ਏ ਜਮੀਲਾ।

ਹਨੇਰੇ ਆਸਮਾਨ ਉੱਤੇ...ਪੈਦਾ ਹੋ ਰਿਹਾ ਏ ਇਕ ਸਿਤਾਰਾ। ਲੰਮੇ ਪਾਇਪ ਦੀ ਗੋਲ ਸੁਰੰਗ ਵਿਚ ਕੰਬਦੀ ਜਾਂਦੀ ਏ ਚਿਮਨੀ। ਦੇਖ ਰਹੀਆ ਨੇ ਇਕਟਕ...ਜਮੀਲਾ ਤੇ ਪਾਰਬਤੀ। ਹਟ ਗਈ ਮੈਲੀ ਸਾੜ੍ਹੀ। ਦੋ ਥਰਥਰਾਂਦੀਆਂ ਟੰਗਾਂ ਦੇ ਵਿਚ...ਫੈਲਦਾ ਜਾ ਰਿਹਾ ਹੈ ਜਿਸਮ। ਰਿੱਸਦਾ ਜਾ ਰਿਹਾ ਹੈ ਗੰਦਾ ਪਾਣੀ। ਗੰਦਾ ਖ਼ੂਨ...ਲਕੀਰਾਂ ਬਣ ਕੇ ਫੈਲਦਾ ਜਾ ਰਿਹਾ ਹੈ।...ਅੱਲ੍ਹਾ! ਅੱਲ੍ਹਾ! ਕਿੱਥੇ ਵੇਂ ਤੂੰ ?...ਹੁਣ ਨਹੀਂ...ਹੁਣ ਨਹੀਂ...।

ਜਿਹੜੇ ਆਏ ਸਨ ਚਲੇ ਗਏ। ਸੜਕਾਂ ਖ਼ਾਲੀ...ਗਲੀਆਂ ਸੁੰਨਸਾਨ। ਝੌਂਪੜਿਆਂ ਦੇ ਦੀਵੇ ਬੁਝਣ ਲੱਗੇ। ਸੌਣ ਲੱਗੀਆਂ ਥੱਕੀਆਂ ਹੋਈਆਂ ਰੰਡੀਆਂ। ਹੋ ਗਿਆ ਪੈਦਾ...ਕਾਲੇ ਆਸਮਾਨ ਉੱਤੇ ਇਕ ਨਵਾਂ ਤਾਰਾ। ਕਾਲੀ ਰੌਸ਼ਨੀ ਦਾ ਕਾਲਾ ਸਿਤਾਰਾ। ਦੇਖਦੀ ਰਹੀ ਜਮੀਲਾ। ਵਿਚਲੇ ਸਰੀਰ ਨੇ ਸੁੱਟ ਦਿੱਤਾ ਇਕ ਨਵਾਂ ਸਰੀਰ। ਇਕ ਜ਼ੰਗ ਲੱਗਿਆ ਚਾਕੂ ਚਲਿਆ। ਪਾਰਬਤੀ

ਨੇ ਕੱਟ ਦਿੱਤੀ ਇਕ ਝਿੱਲੀ। ਇਕ ਕਮਜ਼ੋਰ ਆਵਾਜ਼... ਇਕ ਕਮਜ਼ੋਰ ਰੋਣ ... ਘੁੱਸ ਕੇ ਰਹਿ ਗਿਆ ਪਾਇਪ ਦੇ ਅੰਦਰ। ...ਛੋਕਰਾ।...ਇਕ ਹੋਰ ਗੋਲ ਚਿਹਰਾ ਆ ਗਿਆ ਸਰੀਰ ਦੇ ਬਾਹਰ। ਫੇਰ ਉਹੀ ਚਾਕੂ। ਚਿਮਨੀ ਤੋਂ ਲੈ ਕੇ ਮਿੱਟੀ ਦਾ ਤੇਲ ਲਗਾ ਦਿੱਤਾ ਬੱਚੇ ਦੇ ਪੇਟ 'ਤੇ...ਜਿੱਥੋਂ ਕੱਟ ਦਿੱਤੀ ਸੀ ਨਲੀ।

ਪਸੀਨਾ ਖ਼ੂਨ ਅਤੇ ਗੰਦਾ ਪਾਣੀ। ਗੰਦੇ ਕਪੜੇ ਨਾਲ ਪੂੰਝ ਰਹੀਆਂ ਨੇ ਦੋਵੇਂ...ਜਮੀਲਾ ਤੇ ਪਾਰਬਤੀ। ਕਮਜ਼ੋਰ ਕੱਚੀ ਆਵਾਜ਼... ਰੋਂਦੀ ਚਲੀ ਜਾਏਗੀ ਲਗਾਤਾਰ। ਕੋਈ ਨਹੀਂ ਸੁਣੇਗਾ। ਸਿਰਫ਼ ਆ ਰਹੀ ਏ ਆਵਾਜ਼...ਗਾਲੀਆਂ ਦੀ ਕਿਸੇ ਨਾ ਮਾਲੂਮ ਦੇ ਨਾਂ।... ਤ ਤ ਤ ਤੇਰੀ ਮ... ਦੀ ! ਤ ਤ ਤ ਤੇਰੀ ਭੈਣ ਦੀ। ਸ ਸਾਲਾ ਅ ਅ ਆਪਣੀ ਮਾਂ ਨੂੰ ਠੁਕਾ। ... ਨ ਨ ਨ ਨਈਂ ਮਿਲਤਾ ਮ ਮ ਮਤ ਮਿਲ। ਮ ਮ ਮੇਰੇ ਘੈਂਟੈ ਨੂੰ...।

ਹਨੇਰੇ ਆਸਮਾਨ ਉੱਤੇ...ਕਾਲਾ ਸਿਤਾਰਾ...ਕਾਲੀ ਰੌਸ਼ਨੀ ਸੁੱਟਦਾ ਜਾਂਦਾ ਐ...। ਫੇਰ ਹੋ ਗਿਆ ਸਵੇਰਾ। ਫੇਰ ਆ ਗਏ ਲੋਕ ਬੱਸਾਂ ਅਤੇ ਮੋਟਰਾਂ 'ਤੇ ...ਫੁੱਟਪਾਥਾਂ ਤੇ ਸਟੇਸ਼ਨਾਂ ਉੱਤੇ। ਆਦਮੀਆਂ ਤੇ ਆਦਮੀਆਂ ਦੀ ਕਤਾਰ। ਮੰਗਤਿਆਂ ਦੀ ਕਤਾਰ। ਰਾਤ ਬੜੀ ਦੇਰ ਤੀਕ ਨਹੀਂ ਸੁੱਤਾ ਸੀ। ਹੁਣ ਤੀਕ ਸੌਂ ਰਿਹਾ ਏ ਜੱਬਾਰ।

ਜੱਬਾਰ ! ਓ ਜੱਬਾਰ। ...ਰੋਜ਼ੀ ਦੀ ਆਵਾਜ਼।... ਮੈਂ ਚੱਲੀ...ਸੁਣ ਲਿਆ ਨਾ।

ਪਾਸਾ ਮੋੜ ਲੈਂਦਾ ਏ।

ਸੁਣੀ ਐ ਮੇਰੀ ਗੱਲ? ਮੈਂ ਚਲੀ। ਦੁਪਹਿਰੇ ਵਾਪਸ ਆਵਾਂਗੀ। ਤੂੰ ਜਾਈਂ ਨਾ ਕਿਤੇ ਵੀ। ਸਮਝ ਲਿਆ?

ਪਰ ਉਹ ਅਜੇ ਵੀ ਸੌਂ ਰਿਹਾ ਏ। ਕਿਵੇਂ ਜਗਾਏ ਰੋਜ਼ੀ? ਆਪਣੀਆਂ ਟੇਢੀਆਂ ਗਲੀਆਂ ਹੋਈਆਂ ਉਂਗਲਾਂ ਨਾਲ ਹਿਲਾ ਨਹੀਂ ਸਕਦੀ।

ਭਾਵੇਂ ਜੱਬਾਰ ! ਜੱਬਾਰ ! ਸਿਰਫ਼ ਇਕ ਮਿੰਟ ਮੇਰੀ ਗੱਲ ਸੁਣ ਲੈ। ਫੇਰ ਭਾਂਵੇ ਸੌਂ ਜਾਈਂ।... ਸੁਣਿਐ? ਜੱਬਾਰ !

ਫੇਰ ਪਾਸਾ ਮੋੜਦਾ ਹੈ। ਅੱਧ ਖੁੱਲ੍ਹੀਆਂ ਅੱਖਾਂ ਨਾਲ ਦੇਖਦਾ ਹੈ।... ਕੀ ਐ? ਕੀ ਕਹਿੰਦੀ ਐਂ?

ਮੈਂ ਇਹ ਕਹਿੰਦੀ ਆਂ ਕਿ ਤੂੰ ਜਾਣਾ ਨਹੀਂ ਕਿਤੇ ਵੀ। ਮੈਂ ਦੁਪਹਿਰ ਤੋਂ ਪਹਿਲਾਂ ਆ ਜਾਵਾਂਗੀ। ਤੂੰ ਏਥੇ ਰਹੀਂ। ਠੀਕ ਐ?

ਹਾਂ !

ਲੰਗੜਾਂਦੀ ਹੋਈ ਚਲਣਾ ਸ਼ੁਰੂ ਕਰ ਦਿੰਦੀ ਹੈ। ਰਾਤ ਨੂੰ ਨੇੜੇ ਆ ਕੇ ਫੇਰ ਬੜੀ ਦੂਰ ਚਲਿਆ ਗਿਆ ਸਾਗਰ। ਕਾਲੇ ਪੱਥਰਾਂ ਦੇ ਕੋਲ ਚਿੱਕੜ ਹੀ ਚਿੱਕੜ। ਉਸ ਪਾਸੇ ਚਿੱਕੜ ਵਿਚ ਦੂਰ ਤੀਕ ਬੈਠੀਆਂ ਹੋਈਆਂ ਔਰਤਾਂ...ਰੰਡੀਆਂ। ਪੀਲੀ ਰੌਸ਼ਨੀ ਵਿਚ ਡੁੱਬੀ ਸਾਰੀ ਦੁਨੀਆ।

ਹੋਰ ਤੇਜ਼ ਚਲਣਾ ਚਾਹੁੰਦੀ ਹੈ। ਚਲ ਨਹੀਂ ਸਕਦੀ ਦੋਹਾਂ ਪੈਰਾਂ ਦੀਆਂ ਵਿਚਲੀਆਂ ਉਂਗਲਾਂ ਅੱਧੀਆਂ ਅੱਧੀਆਂ। ਲਹੂ ਵਗਦਾ ਜਾਂਦਾ ਹੈ। ਧੱਬੇ ਪਈ ਜਾਂਦੇ ਹਨ। ਦੂਸਰੀਆਂ ਉਂਗਲਾਂ ਵਿਚ ਵੀ ਹੁੰਦੇ ਜਾ ਰਹੇ ਨੇ ਜ਼ਖ਼ਮ। ਮੈਲੇ ਮੈਲੇ ਕਪੜੇ ਲਪੇਟ ਲਏ ਨੇ ਦੋਹਾਂ ਪੈਰਾਂ

'ਤੇ। ਹੱਥਾਂ ਉਤੇ ਵੀ। ਚਲਣਾ ਚਾਹੁੰਦੀ ਹੈ ਤੇਜ਼...ਚਲ ਨਹੀਂ ਸਕਦੀ।

ਪਰ ਗੱਡੀਆਂ ਦੌੜ ਰਹੀਆਂ ਹਨ ਹੁਣੇ ਤੋਂ। ਕਿਵੇਂ ਪਾਰ ਕਰ ਲਵੇ ਸੜਕ ਛੇਤੀ ਛੇਤੀ? ਜੱਬਾਰ ਦੇ ਪੈਸੇ ਹੋ ਗਏ ਖ਼ਤਮ। ਨਹੀਂ, ਨਹੀਂ ! ਹੁਣੇ ਕਰੇਗੀ ਜੋ ਅਜੇ ਤੀਕ ਨਹੀਂ ਕੀਤਾ। ਭੀਖ ਮੰਗੇਗੀ। ਵਾਪਸ ਨਹੀਂ ਜਾਣ ਦਏਗੀ ਉਹਨੂੰ...ਜਦੋਂ ਤੀਕ ਵਾਪਸ ਨਹੀਂ ਆ ਜਾਂਦੀ ਹਸੀਨਾ।

ਦਰਵਾਜ਼ਾ ਅਜੇ ਵੀ ਬੰਦ ਹੈ ...ਝੌਂਪੜੀਆਂ ਦੀ ਵਿੰਗੀ-ਤੜਿੰਗੀ ਕਤਾਰ ਦੇ ਵਿਚ। ਅਜੇ ਵੀ ਲਟਕ ਰਿਹਾ ਹੈ ਪੁਰਾਣੇ ਕੁੰਡੇ ਨਾਲ ਪੁਰਾਣਾ ਜੰਦਰਾ। ਨਹੀਂ ਆਈ ਹਸੀਨਾ। ਕਦੋਂ ਆਏਗੀ? ਵਧਦੀ ਜਾ ਰਹੀ ਹੈ ਭੀੜ। ਸਟੇਸ਼ਨ... ਸਾਰੀ ਦੁਨੀਆ। ਜਿਥੇ ਸਾਰੀ ਦੁਨੀਆ ਇਕ ਸਟੇਸ਼ਨ। ਫੇਰੀ ਵਾਲੇ ਅਤੇ ਫੁੱਟਪਾਥ ਵਾਲੇ। ਚੀਕਣ ਵਾਲੇ ਅਤੇ ਚੁੱਪ ਹੋ ਜਾਣ ਵਾਲੇ। ਅੰਨ੍ਹੇ ਤੇ ਕੋਹੜੇ। ਲੰਗੜੇ ਅਤੇ ਅਪਾਹਜ। ਜਿਊਂਦੇ ਰਹਿ ਕੇ ਮਰ ਜਾਣ ਵਾਲੇ।... ਓ ਬਾਬੂ ! ਬਾਬੂ ! ਬਾਬੂ ਸਾਬ ! ਸੇਠ ਸਾਬ ! ਤੁਹਾਡਾ ਬਾਲ ਬੱਚਾ ਸੁਖੀ ਰਹੇ। ਪਰਮਾਤਮਾ ਤੁਹਾਨੂੰ ਬਰਕਤ ਪਾਵੇ। ਨੌਕਰ. ..ਧੰਦਾ... ਰੋਜ਼.. .ਰੋਜ਼ਗਾਰ। ਹਾਜੀ ਮਲੰਗ ਬਾਬਾ...ਪੈਸਾ...ਦੋ ਪੈਸੇ ...ਪੰਜ ਪੈਸੇ। ਜਿਹੜਾ ਦੇਵੇ ਉਹਦਾ ਭਲਾ। ਜਿਹੜਾ ਨਾ ਦੇਵੇ ਉਹਦਾ ਵੀ ਭਲਾ। ਹੈ ਕੋਈ ਸਖੀ?...ਦਾਤਾ? ਅੱਲਾਹ ਦੇ ਨਾਂ 'ਤੇ।... ਰੁਪਈਏ ਦੇ ਚਾਰ ! ਰੁਪਈਏ ਦੇ ਚਾਰ ! ਰੁਪਈਏ ਦੇ ਚਾਰ ! ਲੁਟਾ ਦਿੱਤਾ। ...ਮੁੱਲ ਵੰਨ ਰੁਪੀਜ਼ ' ਵੰਨ ਰੁਪੀਜ਼ ' ਵੰਨ ਰੁਪੀਜ਼ ਓਨਲੀ।

ਚੁੱਪਚਾਪ ਖੜੀ ਹੈ ਰੋਜ਼ੀ। ਕਿੱਥੇ ਕਿਹੜੀ ਨੁਕਰੇ ਬੈਠੇ? ਉਸ ਪਾਸੇ ਜਿੱਥੇ ਇਕ ਅੰਨ੍ਹਾਂ ਬੈਠਿਆ ਹੈ? ਇਸ ਪਾਸੇ ਜੀਹਦੇ ਦੋਵੇ ਪੈਰ ਕੱਟੇ ਹੋਏ ਹਨ? ਇਕ ਪਾਸੇ ...ਜੀਹਦੇ ਹੱਥ ਪੈਰ ਟੇਢੇ ਹਨ। ਇਧਰ .. ਕੋਹੜੀ। ਬਦਬੂ ਆ ਰਹੀ ਹੈ।...ਬੈਠ ਜਾਂਦੀ ਹੈ ਇਕ ਨੁੱਕਰ ਵਿਚ। ਅਖ਼ਬਾਰ ਦਾ ਇਕ ਮੈਲਾ ਟੋਟਾ ਫੈਲਾ ਦਿੰਦੀ ਐ ਸਾਮ੍ਹਣੇ। ਇਕ ਬੁੱਢੀ। ਉਮਰ ਅਤੇ ਭੁੱਖ ਦਾ ਭਾਰ। ਚੀਕ ਰਹੀ ਹੈ।...ਏ ਬਾਬੂ ਸਾਬ ! ਏ ਭਾਈ। ਇਕ ਪੰਜ ਪੈਸੇ। ਚਾਹ ਦੇ ਵਾਸਤੇ। ਸਵੇਰ ਤੋਂ ਕੁਝ ਨਹੀਂ ਖਾਧਾ।...ਏ ਭਈਆ ! ਦਾਦਾ ! ਬੁੱਢੀ ਉਤੇ ਤਰਸ...।

ਤੇਜ਼ ਦੌੜਦੇ ਹੋਏ ਪੈਰ ਰੁਕ ਕੇ ਕੁਝ ਦਿੰਦੇ ਨਹੀਂ। ਪੁਲ ਦੀਆਂ ਪੌੜੀਆਂ ਚੜ੍ਹਦੇ-ਉਤਰਦੇ ਓਝਲ ਹੋ ਜਾਂਦੇ ਹਨ। ਗੱਡੀਆਂ ਰੁਕਦੀਆਂ ਨਾ ਰੁਕਦੀਆਂ ਲੰਘਦੀਆਂ ਚਲੀਆਂ ਜਾਂਦੀਆਂ ਹਨ। ਰੌਲਾ ਘਟਦਾ ਨਹੀਂ। ਵਧਦਾ ਜਾਂਦਾ ਹੈ। ਚੀਕ ਰਹੀ ਐ ਬੁੱਢੀ ਰੋਜ਼ੀ ਵੱਲ ਮੂੰਹ ਕਰਕੇ... ਅਰੀ ! ਏਥੇ ਨਹੀਂ। ਏਥੇ ਨਹੀਂ ਬਹਿਸ। ਸੁਣਿਆਂ ਨਹੀਂ ਤੈਨੂੰ ?

ਅਖ਼ਬਾਰ ਦੇ ਖਾਲੀ ਟੋਟੇ ਤੋ ਨਜ਼ਰ ਚੁੱਕ ਕੇ ਦੇਖਦੀ ਰਹਿ ਜਾਂਦੀ ਹੈ ਰੋਜ਼ੀ।... ਕਿੱਥੇ ਬੈਠਾਂ ਫੇਰ?

ਦੌੜਦੀਆਂ ਆਵਾਜ਼ਾਂ ਦੇ ਵਿਚ ਚੀਕਦੀ ਬੁੱਢੀ....ਕਿਤੇ ਵੀ ਬੈਠ। ਪਰ ਏਥੇ ਨਾ ਬੈਠ...।

ਕਿਉਂ ?

ਕਿਉਂ ਨਾ ਪੁੱਛ ਮੈਨੂੰ। ਦੂਸਰੇ ਪਾਸੇ ਜਾ ਕੇ ਬੈਠ ਜਾ। ਤੂੰ ਜਦੋਂ ਦੀ ਬੈਠੀ ਏਂ ਇਧਰ...ਇਕ ਪੈਸਾ ਨਹੀਂ ਮਿਲਿਆ ਮੈਨੂੰ...।

ਪਰ ਉਠਦੀ ਨਹੀਂ ਰੋਜ਼ੀ। ਦੌੜਦੇ ਹੋਏ ਪੈਰਾਂ ਦੇ ਕੋਲ ਅਖ਼ਬਾਰ ਦੇ ਖਾਲੀ ਟੋਟੇ ਨੂੰ ਵੇਖਦੀ ਰਹਿੰਦੀ ਹੈ... ਏ ਬਾਬੂ ! ਏ ਵੱਡਾ ਸੇਠ ! ਵੱਡਾ ਭਾਈ ! ਗਰੀਬ ਉਤੇ ਤਰਸ। ਭਗਵਾਨ

ਦੇ ਨਾਂ ...। ਭੀੜ ਦੇ ਵਧਦੇ ਹੋਏ ਠੱਠੇ ਦੇ ਨਾਲ ਵਧਦੀਆਂ ਹੋਈਆਂ ਆਵਾਜ਼ਾਂ। ਫੇਰ ਬਹੁਤ ਸਾਰਾ ਵਕਫ਼ਾ...।

ਏ ! ਮੈਂ ਤੈਨੂੰ ਸਮਝਾਂਦੀ ਪਈ ਆਂ ...ਏਥੋਂ ਚਲੀ ਜਾ ਤੂੰ। ਉਧਰ ਬੈਠ ਕਿਤੇ ਵੀ । ਉਸ ਗੁੱਠੇ। ਇਧਰ ਤੈਨੂੰ ਵੀ ਕੁਝ ਨਹੀਂ ਮਿਲੇਗਾ। ਮੈਨੂੰ ਵੀ ...।

ਮੋੜ ਲੈਂਦੀ ਹੈ ਅਖ਼ਬਾਰ ਦੇ ਖ਼ਾਲੀ ਟੋਟੇ ਨੂੰ। ਉਠ ਕੇ ਖੜੀ ਹੋ ਜਾਂਦੀ ਹੈ। ਲੰਘੜਾਂਦੀ ਹੋਈ ਵਧਦੀ ਹੈ ਦੂਸਰੇ ਕੋਨੇ ਵੱਲ। ਬੈਠਣ ਦੀ ਕੋਸ਼ਿਸ਼ ਕਰਦੀ ਹੈ। ਇਕ ਚੀਕ-ਚਿਹਾੜਾ...ਇਧਰ ਨਹੀਂ ! ਇਧਰ ਨਹੀਂ...।

ਧੜ ਦੇ ਕੋਲੋਂ ਕੱਟੀਆਂ ਗਈਆਂ ਨੇ ਦੋਵੇਂ ਟੰਗਾਂ। ਲਾਲ ਅੱਖਾਂ ਨਾਲ ਤੱਕ ਰਿਹਾ ਹੈ। ਇਕ ਛੋਟੇ ਤਖ਼ਤੇ ਉਤੇ ਛੋਟੇ ਛੋਟੇ ਚਾਰ ਪਹੀਏ। ਖਿਸਕਦਾ ਜਾਂਦਾ ਹੈ ਹੱਥਾਂ ਵਿੱਚੋਂ। ਪਾਟੀ ਹੋਈ ਨੀਲੀ ਕਮੀਜ਼ ! ਰੇਲ ਦਾ ਕੁਲੀ ਹੋਣ ਦੀ ਨਿਸ਼ਾਨੀ।...ਨਹੀ ਨਹੀ ! ਇਧਰ ਨਹੀਂ ਬੈਠਣਾ ਤੂੰ।

-ਕਿਉਂ ਨਹੀਂ ਬੈਠਣਾ ?

-ਤੇਰੇ ਵਰਗੇ ਕੋਹੜੀ ਉਧਰਲੇ ਪਾਸੇ...ਉਧਰ ! ਇਧਰ ਨਹੀਂ।...ਏ ਦਾਤਾ ! ਏ ਭਾਈ ! ...ਤੂੰ ਚੱਲ ਏਥੋਂ। ਮੈਨੂੰ ਘਾਟਾ ਨਾ ਪੁਆ...।

-ਸਾਲਾ ਮਾਦਰ ਚੋਦ ! ...ਵਾਪਸ ਆਉਂਦੀ ਹੈ ਲੰਗੜਾਦੀ ਹੋਈ....।

ਹੋਰ ਚੜ੍ਹ ਗਿਆ ਹੈ ਸੂਰਜ। ਹੋਰ ਤੇਜ਼ੀ ਨਾਲ ਦੌੜ ਰਹੇ ਹਨ ਪੈਰ। ਤੇਜ਼ ਗੱਡੀਆਂ ਅਤੇ ਤੇਜ਼ ਆਵਾਜ਼ਾਂ। ਕੇਲੇ...ਸੰਤਰੇ...ਅੰਬ...ਅੰਡਰਵੀਅਰ.. ਬਨੈਣਾਂ ਰੁਮਾਲ...ਪਲਾਸਟਿਕ... ਖਿਡੌਣੇ ...ਪਿੰਨ...ਰਬੜ...ਕੰਘੀਆਂ ...ਬਾਲਪੈਨ... ਰਿਫਿਲ...ਵਨ ਰੁਪੀਜ਼...ਵਨ ਰੁਪੀਜ਼. .।

ਬੈਠੀ ਹੈ ਇਕ ਨੁਕਰੇ ਚੁੱਪਚਾਪ। ਨਹੀਂ ਫੈਲਾਇਆ ਅਖ਼ਬਾਰ। ਸਿਰਫ਼ ਸੁਣਨ ਲੱਗੀ ਆਵਾਜ਼ਾਂ। ...ਮਾਂ ਦੀ....। ਜਿਥੇ ਵੀ ਜਾਓ...ਬੋਲਦੇ ਏਥੇ ਨਹੀਂ ਬੈਠਣਾ। ਏਥੇ ਨਹੀਂ ਬੈਠਣਾ ਤਾਂ ਕਿਥੇ ਬੈਠਣਾ!... ਹੁਣ ਉਠ ਪਿਆ ਹੋਏਗਾ ਜੱਬਾਰ...।

ਖੇਲ ਰਹੇ ਹਨ ਭਿਖਾਰੀ-ਬੱਚੇ। ਥੱਕ ਜਾਂਦੇ ਹਨ ਖੇਲਦੇ ਖੇਲਦੇ। ਮੰਗਣ ਲੱਗਦੇ ਨੇ ਭੀਖ। ... ਏ ਬਾਬੂ ਸਾਬ ! ਏ ਰਾਜੇਸ਼ ਖੰਨਾ ਬਾਬੂ ਸਾਬ ! ਏ ਦੇਵਾਨੰਦ ਬਾਬੂ ਸਾਬ ! ਇਕ ਪੰਜ ਪੈਸੇ। ਸਿਰਫ਼ ਇਕ...। ਭੀਖ ਮੰਗਦੇ ਮੰਗਦੇ ਥੱਕ ਜਾਦੇ ਹਨ। ਖੇਡਣ ਲੱਗਦੇ ਹਨ ਫਿਰ। ...ਏ ਮੇਰੇ ਹਮਜੋਲੀ ਆ ...ਖੇਲੇ ਆਂਖ-ਮਿਚੋਲੀ ਆ...। ਦੌੜਦੇ ਨੇ ਇਕ ਪਾਸੇ...ਉਸ ਪਾਸੇ...ਪੁਲ ਦੇ ਥੱਲੇ ਅਤੇ ਉਤੇ ਦੌੜਦੇ ਹੋਏ ਪੈਰਾਂ ਦੇ ਵਿਚੇ ਥੱਕ ਜਾਂਦੇ ਹਨ।... ਬਾਬੂ ਸਾਬ ! ਪੰਜ ਪੈਸੇ। ਭਗਵਾਨ ਤੁਹਾਡੇ ਬਾਲ-ਬੱਚਿਆਂ ਨੂੰ ਸਲਾਮਤ ਰੱਖੇਗਾ। ਏ ਬਾਬੂ ਸਾਬ !...ਸੋਨਿਆ...ਰਾਮਾ...ਮੰਮਦ...।

ਦੋਵੇਂ ਪਾਸੇ ਬੈਠੇ ਹੋਏ ਕੋਹੜੇ ...ਔਰਤਾਂ ਅਤੇ ਆਦਮੀ। ਨੱਕ ਫੀਨਾ। ਉਂਗਲਾਂ 'ਤੇ ਛਾਲੇ। ਲਪੇਟੇ ਹੋਏ ਕਪੜੇ ਅਤੇ ਫੈਲੀ ਹੋਈ ਬਦਬੂ। ਹੌਲੀ-ਹੌਲੀ ਦਬਾਉਂਦੇ ਹਨ ਜ਼ਖ਼ਮਾਂ ਨੂੰ। ਹੌਲੀ-ਹੌਲੀ ਪੂੰਝਦੇ ਨੇ ਖ਼ੂਨ। ਚੁੱਪ ਨੇ ਅਤੇ ਬੋਲਦੇ ਨੇ। ਤੱਕ ਰਹੀ ਐ ਰੋਜ਼ੀ।... ਜ਼ਮੀਨ 'ਤੇ ਵਿਛਾ ਦਿੱਤੇ ਕਪੜੇ। ਸੌਂ ਗਏ ਛੋਟੇ ਬੱਚੇ। ਇਕ ਸੜਿਆ ਹੋਇਆ ਕੇਲਾ ਚੁੱਕ ਲਿਆਇਆ ਕਿਤੋਂ। ਗਲੀਆਂ ਹੋਈਆਂ ਉਂਗਲਾਂ ਫਸਾ ਕੇ ਛਿੱਲਣ ਦੀ ਕੋਸ਼ਿਸ਼ ਕਰਦਾ ਹੈ। ... ਨਹੀਂ ਛਿੱਲ ਸਕਦਾ। ਫੇਰ ਕੋਸ਼ਿਸ਼ ਕਰਦਾ ਹੈ। ਨਹੀਂ ਹੁੰਦਾ।

ਤੂੰ ਨਵੀਂ ਆਈ ਏਂ ਏਥੇ। ਕਿਥੋਂ ਆਈ ?

ਇਕ ਪੰਜ ਪੈਸੇ ਸੁੱਟ ਦਿੱਤੇ ਕਿਸੇ ਨੇ। ਪਹਿਲਾ ਸਿੱਕਾ। ਦੇਖਦੀ ਰਹਿੰਦੀ ਏ ਰੋਜ਼ੀ। ਚੁੱਕੇ ਕਿ ਨਾ ਚੁੱਕੇ ?

ਤੂੰ ਅੱਜ ਆਈ ਏਥੇ, ਨਵੀਂ ਏਂ?

-ਹਾਂ। ਅੱਜੇ ਆਈ।

ਹੱਸਦਾ ਏ ਕੋਹੜੀ....ਏਸੇ ਕਰ ਕੇ। ਤੇਰੀ ਸ਼ਕਲ ਦੇਖਦਿਆਂ ਹੀ ਮੈਂ ਕਹਿ ਦਿੱਤਾ ਕਿ ਤੂੰ ਨਵੀਂ ਏਂ ਏਥੇ।

ਕੇਲਾ ਛਿੱਲਿਆ ਨਹੀਂ ਗਿਆ। ਉਂਜ ਹੀ ਖਾ ਗਈ ਕਿਵੇਂ ਨਾ ਕਿਵੇਂ। ਫੁੱਲ ਗਿਆ ਏ ਸਾਰਾ ਸਰੀਰ। ਜਿਵੇਂ ਅੰਦਰੋਂ ਪੋਲਾ ਹੋ ਗਿਆ ਹੋਵੇ। ਦੋ ਛੇਕਾ ਦੋ ਕੋਲ ਉਭਰੀ ਹੋਈ ਨੱਕ। ਗਲ ਕੇ ਜੜ੍ਹਾਂ ਤੀਕ ਪਹੁੰਚ ਗਈਆਂ ਨੇ ਉਂਗਲਾਂ। ਖਾਣਾ ਬੰਦ ਨਹੀਂ ਕਰਦਾ। ਬਹੁਤ ਕੁਝ ਬੰਦ ਕਰ ਲਿਆਇਆ ਏ ਪੁਰਾਣੇ ਕਪੜਿਆਂ ਵਿਚ। ਸੜਿਆ ਹੋਇਆ ਅੰਬ...ਸੁੱਟੀ ਹੋਈ ਜੂਠ...ਡਬਲਰੋਟੀ ਦੇ ਟੁਕੜੇ...।

ਸਵੇਰ ਦੇ ਟੈਮ ਇਧਰ ਪੈਸਾ ਨਹੀਂ ਮਿਲਦਾ। ਸਭ ਲੋਕ ਦੌੜ-ਭੱਜ ਵਿਚ ਹੁੰਦੇ ਨੇ। ਕਿਸੇ ਕੋਲ ਰੁਕਣ ਦਾ ਟੈਮ ਨਹੀਂ। ਸ਼ਾਮੀ ਰੁਪਿਆ ਦੋ ਰੁਪਈਏ ਮਿਲ ਜਾਂਦੈ।... ਤੂੰ ਖਾਵੇਂਗੀ ?

ਉਂਗਲਾਂ ਦੇ ਟੁੰਡ ਗੱਡਦਾ ਜਾ ਰਿਹਾ ਹੈ, ਸੜੇ ਹੋਏ ਅੰਬ ਵਿਚ। ਖਾਏਂਗੀ ਰੋਜ਼ੀ? ਭੁੱਖ ਲੱਗੀ ਐ। ਜੱਬਾਰ ਉਠ ਗਿਆ ਹੋਏਗਾ। ਸਾਮ੍ਹਣੇ ਪਿਆ ਏ ਪੰਜ ਪੈਸੇ ਦਾ ਸਿੱਕਾ। ਅੱਠ ਪੈਸੇ ਦਾ ਛੋਟਾ ਪਾਓ। ਦੋ ਪਾਓ ਅਤੇ ਦੋ ਚਾਲੂ ਚਾਹ।... ਫਿਰ ਡਿੱਗਾ ਇਕ ਸਿੱਕਾ। ਹੱਥ ਵਧਾ ਕੇ ਚੁੱਕ ਲੈਂਦੀ ਹੈ। ਹੱਸਦਾ ਏ ਕੋਹੜਾ।. ਸੁੱਟਿਆ ਤਾਂ ਮੈਨੂੰ ਸੀ.... ਪਰ ਡਿੱਗਾ ਤੇਰੇ ਵੱਲ। ਤੇਰੀ ਕਿਸਮਤ..।

ਦਸ ਹੋ ਗਏ ਹੁਣ। ਧੁੱਪ ਫੈਲ ਗਈ ਬਹੁਤ। ਪਰ ਭੀੜ ਨਹੀਂ ਘਟੀ। ਛੋਕਰੇ ਕਲਾਬਾਜ਼ੀਆਂ ਕਰ ਰਹੇ ਹਨ ਅਤੇ ਗਾ ਰਹੇ ਹਨ! ਮੇਰੇ ਸਪਨੋਂ ਕੀ ਰਾਨੀ! ਬਾਬੂ ਸਾਬ! ਇਕ ਪੰਜ ਪੈਸੇ...।

ਮੈਂ ਤੈਨੂੰ ਦੱਸਾ...ਓਧਰ ਮਸੀਤ ਦੇ ਕੋਲ ਟਰਾਈ ਕਰ। ਚਾਹ ਪਾਣੀ ਦਾ ਬੰਦੋਬਸਤ ਹੋ ਜਾਏਗਾ। ਇਧਰ ਇਕ ਚਾਹ ਦੇ ਪੈਸੇ ਵੀ ਨਸੀਬਾ ਨਾਲ ਮਿਲਦੇ ਐ ?

ਤੂੰ ਰੋਜ਼ ਏਥੇ ਬੈਠਦੈ ਆ ਕੇ ?

ਆ ਕੇ ਕਿਹਾ ਤੂੰ?...ਮੈਂ ਤਾਂ ਰਹਿੰਦਾ ਈ ਏਥੇ। ਰਾਤੀਂ ਵੀ ਇਧਰ ਹੀ ਸੌਣਾ। ਇਹੀ ਥਾਂ ਐ ਆਪਣੇ ਸੌਣ ਦੀ।

ਚੁੱਪਚਾਪ ਸੋਚਦੀ ਰਹਿੰਦੀ ਹੈ।...ਤੈਨੂੰ ਖਾਣ ਜੋਗਾ ਮਿਲ ਜਾਂਦੈ ਇਧਰ ?

ਫੇਰ ਹੱਸਦਾ ਹੈ।...ਮੇਰਾ ਕੰਮ ਕੋਈ ਭੀਖ ਮੰਗ ਕੇ ਚਲਦੈ? ਮਿਲ ਗਿਆ ਤਾਂ ਮਿਲ ...ਨਾ ਮਿਲਿਆ ਤਾਂ ਨਾ ਮਿਲਿਆ। ਆਪਾਂ ਉਧਰ ਜਾ ਕੇ ਇਹ ਸਭ ਚੁੱਕ ਕੇ ਲਿਆਂਦੇ ਆਂ...ਇਹੀ ਖਾਂਦਾ ਹੈ।

ਦੋਵਾਂ ਹਥੇਲੀਆਂ ਵਿਚ ਫੜ੍ਹ ਕੇ ਚੂਸਦਾ ਜਾਂਦਾ ਏ ਗਿਟਕ ਨੂੰ। ਦੇਖਦੀ ਰਹਿੰਦੀ ਏ ਰੋਜ਼ੀ। ਆਉਂਦੇ ਹੋਏ ਪੈਰ...ਜਾਂਦੇ ਹੋਏ ਪੈਰ...ਆਉਂਦੇ ਰਹਿੰਦੇ ਨੇ... ਜਾਂਦੇ ਰਹਿੰਦੇ ਨੇ...।

ਗੋਲ ਪਾਇਪ ਵਿਚ ਰੋਂਦਾ ਰਹਿੰਦਾ ਹੈ ਕਾਲਾ ਬੱਚਾ। ਕਿਸੇ ਕਾਲੇ ਮਜ਼ਦੂਰ ਦੀ ਔਲਾਦ।

ਗਾਲ੍ਹਾਂ ਕਢਦੀ ਏ ਮਰੀਅਮ।...ਕਿਉਂ ਆਇਆ ਤੂੰ? ਸਾਲਾ ਮਰਦੂਦ! ਮੇਰੀ ਜ਼ਿੰਦਗੀ ਹਰਾਮ ਕਰਨ ਵਾਸਤੇ? ਕਿੰਨ੍ਹੇ ਬੁਲਾਇਆ ਸੀ ਤੈਨੂੰ ? ਹੁਣ ਮੈਂ ਤੈਨੂੰ ਦੇਖਾਂ ਕਿ ਧੰਦੇ ਲਈ ਜਾਵਾਂ। ਹਰਾਮੀ ਦੀ ਔਲਾਦ।

ਪਰ ਕੁਝ ਨਹੀਂ ਸਮਝਦਾ। ਰੋਂਦਾ ਜਾਂਦਾ ਹੈ ਛੋਟਾ ਆਦਮੀ। ਰੋਂਦਾ ਜਾਂਦਾ ਹੈ। ਮਿੱਟੀ ਦੇ ਪਿਆਲੇ ਵਿਚ ਦੁੱਧ ਲਿਆਈ ਹੈ ਪਾਰਬਤੀ। ਇਕ ਮੈਲੇ ਕਪੜੇ ਦੀ ਬੱਤੀ ਬਣਾ ਕੇ ਡਬੋਂਦੀ ਏ ਦੁੱਧ ਵਿਚ। ਲਗਾ ਦਿੰਦੀ ਹੈ ਬੱਚੇ ਦੇ ਮੂੰਹ ਨੂੰ। ਚੂਸਣ ਲਗਦਾ ਹੈ। ਰੋਣਾ ਬੰਦ। ਸਮਝਾ ਰਹੀ ਏ ਪਾਰਬਤੀ।...ਇਸ ਨੂੰ ਕਿਉਂ ਗਾਲ੍ਹਾਂ ਦਿੰਦੀ ਏਂ ? ਇਸ ਵਿਚਾਰੇ ਨੂੰ ਕੀ ਪਤਾ।...ਕਿੰਨਾ ਭੋਲਾ ਛੋਕਰਾ ਏ !

ਲੇਟੀ ਲੇਟੀ ਹੋਰ ਝੁੰਜਲਾਂਦੀ ਏ ਮਰੀਅਮ...। ਭੋਲਾ ਹੈ ਤਾਂ ਮੈਂ ਦੇਖਾਂ ਇਸ ਦੀ ਸ਼ਕਲ ਬੈਠ ਕੇ। ਅੱਜ ਨਹੀਂ ਤਾਂ ਕੱਲ੍ਹ...ਨਹੀਂ ਤੇਂ ਪਰਸੋਂ...ਮੈਨੂੰ ਨਿਕਲਣਾ ਪਏਗਾ ਏਥੋਂ। ਇਹਨੂੰ ਕਿੱਥੇ ਛੱਡਾਂਗੀ? ਸਾਲਾ ਆ ਗਿਆ ਮੇਰੀ ਜਾਨ ਲੈਣ ਵਾਸਤੇ ! ਰਹਿਣ ਦੇ ਨਾ ! ਕਿਉਂ ਦੁੱਧ ਪਿਆਂਦੀ ਏਂ ਤੂੰ ! ਮਰਨ ਦੇ ਨਾ ਸਾਲੇ ਨੂੰ ਇਵੇਂ...।

ਚੁੱਪਚਾਪ ਦੇਖਦੀ ਰਹਿੰਦੀ ਏ ਪਾਰਬਤੀ।... ਮੈਂ ਕਿਹਾ ਮਰੀਅਮ ! ਇਹ ਬੱਚਾ ਜਿਊਂਦਾ ਰਹਿਣ ਲਈ ਨਹੀਂ ਆਇਆ। ਆਪਣੇ ਆਪ ਮਰ ਜਾਏਗਾ। ਤੂੰ ਕਿਉਂ ਫ਼ਿਕਰ ਕਰਦੀ ਏ?

ਚਿੱਲਾਂਦੀ ਹੈ ਮਰੀਅਮ...ਜਿਵੇਂ ਪਾੜ ਲਏਗੀ ਆਪਣਾ ਸਿਰ...ਕਦੀ ਮਰੇਗਾ ਵੀ? ਮੈਨੂੰ ਮਾਰ ਕੇ ਮਰੇਗਾ...। ਉਂਜ ਨਹੀਂ ਮਰਦਾ...।

ਭੁੱਖ ਨਾਲ ਤੜਫ ਰਹੀ ਹੈ ਅੰਦਰ ਹੀ ਅੰਦਰ। ਕੁਝ ਮਿਲ ਜਾਏ ਖਾਣ ਨੂੰ। ਨਹੀਂ ਮਿਲੇਗਾ। ਗੰਦੇ ਕਪੜੇ ਦੀ ਬੱਤੀ ਚੂਸਦਾ ਜਾ ਰਿਹਾ ਹੈ ਕਾਲਾ ਬੱਚਾ।...ਅੰਨ੍ਹਾਂ ਹੈ ਅੱਲਾ ਵੀ। ਰੰਡੀ ਦਾ ਧੰਦਾ ਕਰਨ ਵਾਲੀ ਨੂੰ ਦੇ ਦਿੱਤਾ ਬੱਚਾ...।

ਸੜਕ। ਘੁੰਮ ਰਹੀਆਂ ਨੇ ਰੰਡੀਆਂ...ਦਿਨ ਦਿਹਾੜੇ। ਹੁਣ ਕੋਈ ਫ਼ਰਕ ਨਹੀਂ। ਦਿਨ ਹੋਵੇ ਜਾਂ ਰਾਤ। ਹਰ ਟੈਮ ਧੰਦੇ ਦਾ ਟੈਮ। ਜਿਵੇਂ ਹੱਥ ਫੜ੍ਹ ਲੈਣਗੀਆਂ ਚਲਦੇ ਆਦਮੀ ਦਾ।... ਸਾਹਿਬ ! ਓ ਸਾਹਿਬ ! ਆ ਨਾ ! ਆ ਨਾ ! ਕੰਮ ਲਈ?... ਗਾਲ੍ਹਾਂ ਕਢਦੇ ਨੇ ਸਾਹਿਬ ਲੋਕ।...ਪੁਲਿਸ...ਸਰਕਾਰ...ਮੰਤਰੀ...ਸਭ ਹਰਾਮਖੋਰ। ਕੁਝ ਨਹੀਂ ਕਰਦੇ। ਭਲੇ ਬੰਦਿਆ ਦਾ ਰਾਹ ਚਲਣਾ ਮੁਸ਼ਕਿਲ। ਭੈਣਾਂ ਧੀਆਂ ਨਿਕਲ ਨਹੀਂ ਸਕਦੀਆਂ ਸੜਕ ਉਤੇ। ਬੰਦ ਹੋ ਜਾਂਦੀਆਂ ਨੇ ਸਫ਼ੈਦ ਇਮਾਰਤਾਂ ਦੀਆਂ ਖਿੜਕੀਆਂ।

ਨੈਨਾ ਭਟਕ ਰਹੀ ਹੈ ਸੜਕ ਉਤੇ। ਲੱਕ 'ਤੇ ਭਾਰ ਪਾਉਂਦੀ ਹੈ। ਗਾਉਂਦੀ ਐ ਜ਼ੋਰ ਜ਼ੋਰ ਨਾਲ। ਆ ਆ। ਆ ਜਾ ! ਓ ਮੇਰੇ ਰਾਜਾ...।

ਟੈਕਸੀ ਵਾਲੇ ਰੋਕ ਦਿੰਦੇ ਨੇ ਟੈਕਸੀਆਂ।... ਆ ਆ ! ਬੈਠ ਮੇਰੀ ਗੱਡੀ ਵਿਚ, ਘੁਮਾ ਕੇ ਲਿਆਵਾਂ ਤੈਨੂੰ...।

-ਚਲ-ਚਲ ! ਵੱਡਾ ਆਇਆ! ਆਪਣੇ ਰਸਤੇ ਪੈ।

ਪ੍ਰਾਈਵੇਟ ਗੱਡੀ ਆ ਕੇ ਰੁਕਦੀ ਹੈ।...ਚਲੇਂਗੀ?

ਚੌਕ ਕੇ ਦੇਖਦੀ ਹੈ ਨੈਨਾ।...ਬਾਬੂ ਡਰੈਵਰ !

-ਮੈਂ ਉਧਰ ਚੱਲਿਐਂ...ਸਾਬ ਦੇ ਲਈ ਸਮਾਨ ਲੈਣ ਵਾਸਤੇ। ਚੱਲ ! ਘੁਮਾ ਲਿਆਵਾਂ ਤੈਨੂੰ...।

ਬੈਠ ਜਾਂਦੀ ਹੈ ਨੈਨਾ। ਅੰਗੂਠਾ ਦਿਖਾਂਦੀ ਹੈ ਸਲਮਾ ਅਤੇ ਹੀਰਾ ਨੂੰ। ਚੀਕਦੀ ਹੈ... ਆ ਜਾ ! ਆ ਜਾ ! ਓ ਮੇਰੇ ਰਾਜਾ ! ...ਅੱਜਕੱਲ੍ਹ ਤੂੰ ਬਹੁਤ ਵੱਡਾ ਆਦਮੀ ਹੋ ਗਿਆ ਬਾਬੂ...ਨਵੀਂ ਐ ! ਦਿਸਦੀ ਤਾਂ ਨਵੀਂ ਐ।

- ਕੌਣ? ਮੈਂ? ਵੱਡਾ ਆਦਮੀ?...ਆ ਨਾ ! ਇਧਰ ਸਰਕ ਕੇ ਬੈਠ ਨਾ ! ...ਤੇਜ਼ ਦੌੜਦੀ ਐ ਗੱਡੀ।

ਘੁੰਮਦੀਆਂ ਹੋਈਆਂ ਸੜਕਾਂ 'ਤੇ ਸੂਰਜ ਦੀ ਰੌਸ਼ਨੀ ਹੋਰ ਤੇਜ਼। ਹੁਣ ਵੀ ਨਹੀਂ ਆਏ ਬੱਦਲ। ਕਿੰਨੀ ਗਰਮੀ ! ਕਿੰਨੀ ਧੁੱਪ ! ਦੌੜਨ ਵਾਲੇ ਘੱਟ ਗਏ। ਗੱਡੀਆਂ ਵੀ ਆ ਰਹੀਆਂ ਹਨ ਰੁਕ ਰੁਕ ਕੇ। ਸੁਸਤਾ ਰਹੇ ਹਨ ਫੇਰੀ ਵਾਲੇ ਕਿਤੇ ਛਾਂ ਵਿਚ। ਰੋਜ਼ੀ ਦੇ ਅੱਗੇ ਪਏ ਨੇ ਪੱਚੀ ਪੈਸੇ।

ਕੋਹੜੀ ਅਤੇ ਭਿਖਾਰੀ....ਬੱਚੇ ਅਤੇ ਬੁੱਢੇ ...ਉਠ ਕੇ ਚਲਣ ਲਗਦੇ ਨੇ ਅਚਾਨਕ। ਮੈਲੇ ਕਪੜਿਆਂ ਦੇ ਬੰਡਲ... ਅਲਮੀਨੀਅਮ ਦੀਆਂ ਪਤੀਲੀਆਂ ...ਅਖ਼ਬਾਰਾਂ ਦੇ ਟੁਕੜੇ... ਸਭ ਕੁਝ ਸਮੇਟ ਕੇ ਚਲਦੇ ਜਾ ਰਹੇ ਹਨ ਇਕ ਪਾਸੇ। ਕਿਥੇ ਜਾ ਰਹੇ ਹਨ? ਕੋਲ ਬੈਠਿਆਂ ਹੋਇਆ ਬੰਦਾ ਸਮੇਟ ਰਿਹਾ ਹੈ ਸਭ ਕੁਝ।... ਤੂੰ ਵੀ ਚਲੇਂਗੀ ?

-ਕਿੱਥੇ ?

- ਉਧਰ। ਖ਼੍ਵਾਜਾ ਦੀ ਦਰਗਾਹ ਉਤੇ। ਸਭ ਭਿਖਾਰੀਆਂ ਨੂੰ ਖਾਣਾ ਮਿਲੇਗਾ ਉਧਰ।

ਖਾਣਾ ? ... ਇਕ ਜਲੂਸ ਚਲ ਪੈਂਦਾ ਹੈ ਮੈਲੀਆ ਪੋਟਲੀਆਂ ਚੁੱਕੀ .... ਲੰਗੜਾਂਦਾ ... ਘਿਸਟਦਾ...ਅੰਨ੍ਹੀਆਂ ਅੱਖਾਂ ਦੇ ਅੱਗੇ ਰਸਤਾ ਲੱਭਦਾ।

ਲੰਗੜਾਂਦੀ ਜਾਂਦੀ ਹੈ ਰੋਜ਼ੀ।... ਉਥੇ ਕੀ ਦਿੰਦੇ ਨੇ ਖਾਣ ਨੂੰ ?

ਲੰਗੜਾਂਦਾ ਜਾਂਦਾ ਹੈ ਕੋਹੜਾ।...ਕੀਮਾ ਦਿੰਦੇ...ਪਾਓ ਦਿੰਦੇ। ਹੋਵੇ ਤਾਂ ਹਲਵਾ ਵੀ ਦੇ ਦਿੰਦੇ।

ਲੰਗੜਾਂਦਾ ਜਾਂਦਾ ਹੈ ਪੂਰਾ ਕਾਫ਼ਲਾ। ਇਕ ਪਾਰਟਨਰ ਘਿਸਰ ਰਿਹਾ ਹੈ ਦੋਹਾਂ ਹੱਥਾਂ ਦੇ ਭਾਰ। ਇਕ ਔਰਤ ਜੀਹਦੀ ਗੋਦ ਵਿਚ ਚਿਪਕਿਆ ਹੋਇਆ ਏ ਬੱਚਾ। ਇਕ ਬੱਚਾ ਜੋ ਖਿਸਕ ਰਿਹਾ ਏ ਫੌਹੜੀਆਂ ਉਤੇ। ਮੋਟਰਾਂ, ਬੱਸਾਂ ਤੇ ਲਾਰੀਆਂ। ਦੁਕਾਨਾਂ ਅਤੇ ਠੇਲੇ ਅਤੇ ਹੱਥ ਗਡੀਆਂ। ਉਸ ਪਾਸੇ...ਉਸ ਪਾਰ। ਖ਼੍ਵਾਜਾ ਦੀ ਦਰਗਾਹ...ਸਾਗਰ ਦੇ ਨੇੜੇ। ਰਸਤਾ ਛੋਟਾ...ਪਰ ਬਹੁਤ ਲੰਬਾ... ਕਿਉਂਕਿ ਲੜਖੜਾਂਦੇਂ ਜਾਂਦੇ ਨੇ ਕਦਮ। ਧੁੱਪ ਬਹੁਤ ਤੇਜ਼। ਗਰਮੀ ਬਹੁਤ ਜ਼ਿਆਦਾ। ਕਿਉਂਕਿ ਨਹੀਂ ਆਏ। ਬੱਦਲ ਹੁਣ ਤੀਕ। ਕਿਥੇ ਹੋਏਗਾ ਜੱਬਾਰ? ਉਠ ਕੇ ਚਲਿਆ ਗਿਆ ਹੋਏਗਾ ਕਿਤੇ। ਨਹੀਂ ਕਿਤੇ ਜਾਏਗਾ ਨਹੀਂ। ਦੇਖ ਲਏਗਾ ਕੋਈ। ਬੰਦ ਹੋ ਜਾਏਗਾ ਫੇਰ। ਪਿਆ ਹੋਏਗਾ ਕਿਤੇ ਕਾਲੇ ਪੱਥਰਾਂ ਵਿਚ।...ਨਹੀਂ। ਤੂੰ ਜਾਈਂ ਨਾ ਜੱਬਾਰ ! ਪੈਸਾ ਵੀ ਨਹੀਂ ਤੇਰੇ ਕੋਲ। ਮੈਂ ਆਈ ਹੁਣੇ...।

ਹੋਰ ਤੇਜ਼ ਲੰਗੜਾਂਦੀ ਹੈ ਰੋਜ਼ੀ। ਪੁੱਛਦੀ ਹੈ ਘੁੰਮ ਕੇ ... ਕਿੰਨਾ ਦਿੰਦੇ ਖਾਣ ਵਾਲੇ 'ਤੇ ਨਿਰਭਰ ਹੈ। ਤੂੰ ਹੌਲੀ-ਹੌਲੀ ਚਲ ਨਾ। ਏਨਾ ਕਿਉਂ ਦੌੜਦੀ ਏਂ ?

ਗਲੀਆਂ ਰਹਿ ਗਈਆਂ ਪਿੱਛੇ। ਸੜਕ ਰਹਿ ਗਈ ਪਿੱਛੇ। ਆ ਗਏ ਆਖ਼ਰੀ ਸਿਰੇ।

ਦੂਰ ਦਿਖਾਈ ਦੇ ਰਹੀ ਹੈ ਦਰਗਾਹ। ਚਾਰੇ ਪਾਸੇ ਭੀੜ ...ਆਦਮੀਆਂ ਦੀ ...ਕੁੱਤਿਆਂ ਦੀ ... ਕਾਵਾਂ ਦੀ। ਚਾਰੇ ਪਾਸੇ ...ਫੁੱਲ ਹੀ ਫੁੱਲ, ਹੌਲੀ-ਹੌਲੀ ਸੁਲਗ ਰਹੀਆਂ ਹਨ ਧੂਫ ਬੱਤੀਆਂ। ਧੂੰਆਂ ਪਲਟ ਰਿਹਾ ਹੈ, ਘੁੰਮ ਘੁੰਮਾ ਕੇ। ਮਜ਼ਾਰ ਉਤੇ ਸਾਫ਼ ਲਾਲ ਚੱਕਰ। ਧਾਗੇ ਵਿਚ ਪਰੋਏ ਫੁੱਲਾਂ ਦੀਆਂ ਲਕੀਰਾਂ, ...ਮੁਹੰਮਦ...ਅਲੀ।... ਪਿੱਛੇ ਹੱਟ ! ਪਿਛੇ ਹੱਟ ! ਓਏ ਮਾਦਰ-ਚੋਦ ! ਇਕ ਮਾਰਾਂਗਾ। ਉਧਰ ਲੈਨ ਮੇਂ। ਇਧਰ ਨਹੀਂ। ਕੋਹੜੇ ਉਧਰ। ਭਿਖਾਰੀ ਲੋਕ ਇਧਰ। ਸਭ ਲੈਨ ਵਿਚ (ਕੁੱਤੇ ਅਤੇ ਕਾਂ ਵੀ) ਬਿਸਮਿੱਲਾ ਅਲ ਰਹਿਮਾਨ ਅਲ ਰਹੀਮ। ਨਸਰਮਨ ਅੱਲਾਹ ਫ਼ਤਹਿ ਅਨ ਕਰੀਬ...।

-ਹੇ ਦਾਤਾ ! ਹੇ ਸਖੀ ! ਮੈਨੂੰ...ਮੈਨੂੰ ਦੇ ...।

-ਸਖੀ ! ਮੈਨੂੰ। ਇਧਰ। ਕੱਲ੍ਹ ਤੋਂ ਭੁੱਖਾਂ...।

-ਹੇ ਮੈਨੂੰ। ਅੱਲਾ ਤੈਨੂੰ ਬਰਕਤ ਪਾਏਗਾ...।

-ਹੱਟ ਇਧਰੋਂ।...ਮੈਂ। ਸਵੇਰ ਤੋਂ ਪਿਆ ਹਾਂ ਤੇਰੇ ਦਰ 'ਤੇ।

-ਓਏ ਓਏ ਓਏਂ ! ਧੱਕਾ ਕਿਉਂ ਮਾਰਦੈਂ ?...ਹੇ ਭਈਆ !

ਬੁੱਢੀ ਨੂੰ ਦਈਂ। ਬਹੁਤ ਭੁੱਖੀ ਹੈ। ਦੇ ਦੇ...।

-ਦੋ ਵਾਰੀ ਲੈ ਕੇ ਗਈ। ਹੁਣ ਫੇਰ ਆ ਗਈ।...ਨਹੀਂ ਭਈਆ। ਇਹਨੂੰ ਨਾ ਦਈਂ। ਮੈਨੂੰ ਦਈਂ...।

ਇੰਨਲਾਹਯੁਹਿਬੁੱਲ ਮਹੋਸਿਨੀਨ। ਦੀਵਾਰਾਂ 'ਤੇ ਲਿੱਖੇ ਹਰਫ਼। ...ਬਣ ਗਈ ਕਤਾਰ। ਬੈਠ ਗਏ ਕੋਹੜੇ। ਬੇਸ਼ੱਕ ਅੱਲਾਹ ਅਹਿਸਾਨ ਕਰਨ ਵਾਲਿਆ ਦਾ ਦੋਸਤ ਹੁੰਦੈ, ਕੀਮਾ ਅਤੇ ਪਾਓ। ਇਸ ਪਾਸੇ ਦੇਣਾ। ਉਸ ਪਾਸੇ ਦੇਣਾ। ਖਾ ਰਹੀਆਂ ਨੇ ਔਰਤਾਂ। ਗੰਦੀ ਧੋਤੀਆਂ ਵਿਚ ਬੰਨ੍ਹ ਰਹੀਆਂ ਨੇ। ਭਿਖਾਰੀ....ਅਖ਼ਬਾਰ ਦੇ ਟੁਕੜਿਆਂ ਵਿਚ ਲਪੇਟ ਰਹੇ ਨੇ। ਅਲਮੀਨੀਅਮ ਦੇ ਵੱਡੇ ਵੱਡੇ ਪਤੀਲੇ ਖ਼ਾਲੀ ਹੁੰਦੇ ਜਾ ਰਹੇ ਨੇ। ਵੰਡਣ ਵਾਲੇ.. ਡਾਂਟਦੇ ਨੇ ਅਤੇ ਵੰਡਦੇ ਨੇ ...ਅਤੇ ਡਾਟਦੇ ਨੇ। ਹੋਰ ਗਾਲ੍ਹਾਂ...ਹੇ ਭੈਣ ਚੋਦ। ਦੋ-ਦੋ ਟੈਮ ਆਉਂਦੈ ਉਧਰ? ਖੋਲ੍ਹ ! ਖੋਲ੍ਹ ਕਿਹੈ ਤੈਨੂੰ। ਨਹੀਂ ਤੇ ਮਾਰਾਂਗਾ ਲੱਤ...।

ਜਿਸ ਨੂੰ ਚਾਹੁੰਦਾ ਹੈ... ਇੱਜ਼ਤ ਦਿੰਦਾ ਹੈ... ਮਾਰ ਦਿੰਦਾ ਹੈ ਥੱਪੜ। ਦਿੰਦਾ ਹੈ ਇਕ ਧੱਕਾ। ਡਿੱਗ ਪੈਂਦਾ ਹੈ ਚੋਰੀ ਦਾ ਮਾਲ। ਤਿੰਨ ਪਾਓ ਅਤੇ ਕੀਮਾ। ਹੋਰ ਕੁਝ ਨਹੀਂ। ਫੈਲ ਜਾਂਦੇ ਹਨ। ਜ਼ਮੀਨ ਉਤੇ। ਲਪਕ ਪੈਂਦੇ ਹਨ ਕੁੱਤੇ।

ਡਰ ਜਾਂਦੀ ਹੈ ਰੋਜ਼ੀ। ਦੋ ਪਾਓ ਲੁਕਾ ਕੇ ਰੱਖੇ ਨੇ। ਕੀਮਾ ਵੀ। ਕਿਤੇ ਡਿੱਗ ਨਾ ਪੈਣ ਖਿਸਕ ਕੇ। ਖਿੱਲਰ ਜਾਣ ਸਭ ਦੇ ਅੱਗੇ। ਹੱਟ ਜਾਂਦੀ ਏ ਪਰ੍ਹੇ। ਦੋ ਪਾਓ ਅਤੇ ਕੀਮਾ। ਜੱਬਾਰ ਵਾਸਤੇ। ਹੁਣ... ਆਪਸ ਲਈ ਮਿਲ ਜਾਏ ਕੁਝ। ਡਰ ਲਗਦਾ ਏ ਪਰ।

ਚੀਕ ਰਿਹਾ ਏ ਵੰਡਣ ਵਾਲਾ। ਇਹਨਾਂ ਲੋਕਾਂ ਦੇ ਢਿੱਡ ਵਿਚ ਕਿੰਨੀ ਥਾਂ ਹੈ।...ਮਾਲੂਮ ਨਹੀਂ। ਹੱਟ ਪਿੱਛੇ। ਹੱਟ ਪਿੱਛੇ ਕਿਹਾ ਮੈਂ। ਸਾਲਾ ਲੋਕ ਖਾਏਗਾ ਢਿੱਡ ਭਰ ਕੇ ...ਪਰ ਦੁਆ ਦਾ ਲਫ਼ਜ਼ ਵੀ ਨਹੀਂ ਬੋਲੇਗਾ।...ਦਿੰਦਾ ਹਾਂ। ਦਿੰਦਾ ਹਾਂ ਇਕ ਪਾਓ ਹੋਰ...ਪਰ ਦੁਆ ਬੋਲ। ਬੋਲ ਦੁਆ...।

-ਅੱਲਾ ਬਰਕਤ ਪਾਏਗਾ। ਇਧਰ ਦੇਈਂ ਬਾਬਾ !

-ਬਾਲ ਬੱਚਿਆਂ ਦੀ ਖ਼ੈਰ। ਇਕ ਇਧਰ ਵੀ ਪਾਈਂ...।

-ਸੁਖੀ ਰਹੋ। ਭਗਵਾਨ ਤੁਹਾਡਾ ਭਲਾ ਕਰੇਗਾ। ਇਕ ਪਾਓ। ਥੋੜ੍ਹਾ ਕੀਮਾ ਵੀ ਦੇ...।

ਦੁਆਵਾਂ ਦੇ ਰਹੇ ਨੇ ਭਿਖਾਰੀ। ਕਿਸ ਨੂੰ ਦੇ ਰਹੇ ਨੇ ?

-ਤੂੰ ਇਧਰ ਕਿਉਂ ਖੜੀ ਏਂ ? ...ਉਹੀ ਫੀਨਾ ਨੱਕ।...ਉਧਰ ਜਾ ਕੇ ਕਿਉਂ ਨਹੀਂ ਲੈਂਦੀ ?

- ਡਰ ਲਗਦੈ ਮੈਨੂੰ !... ਡਰੀ ਹੋਈ ਏ ਰੋਜ਼ੀ।

- ਚੱਲ ਤੂੰ ਮੇਰੇ ਨਾਲ।

ਲੰਗੜਾਂਦੇ ਹੋਏ ਦੋਵੇਂ ਫੇਰ ਪਹੁੰਚ ਜਾਂਦੇ ਹਨ ਲਾਇਨ ਵਿਚ।

ਨਸਰਮਨ ਅੱਲਾਹ...ਫ਼ਤਹਿ ਆ ਕਰੀਬ।...ਮਿਲ ਗਿਆ ਕੀਮਾ। ਇਕ ਹੋਰ ਪਾਓ। ਬੜੀ ਸਮਗਲਿੰਗ ਵਾਲੀ ਪਾਰਟੀ। ਖ਼ੂਬ ਵੰਡਿਆ ਜਾ ਰਿਹਾ ਹੈ।.....ਪਰ ਹੁਣ ਨਹੀਂ ਰੁਕੇਗੀ। ਭੱਜ ਰਹੀ ਏ ਤੇਜ਼। ਭੱਜ ਨਹੀਂ ਸਕੇਗੀ ਸਿਰਫ਼ ਲੰਗੜਾਂਦੀ ਜਾਵੇਗੀ।...ਜੱਬਾਰ ...ਹੋਏਗਾ ਜਾਂ ਚਲਾ ਗਿਆ ਹੋਏਗਾ?...ਜੀਸਸ!... ਕਰਾਸ ਬਣਾਂਦੀ ਐ। ਨਾ ਗਿਆ ਹੋਵੇ। ਇਸ ਤਰ੍ਹਾਂ ਦਾ ਨਾਸ਼ਤਾ। ਸੋਚਿਆ ਵੀ ਨਹੀਂ ਸੀ ਸਵੇਰੇ। ਹੋਰ ਹੈਗੇ ਨੇ ਪੱਚੀ ਪੈਸੇ। ਜੱਬਾਰ ਦੀ ਬੀੜੀ ਦਾ ਬੰਡਲ। ਘਸੀਟਦੀ ਜਾ ਰਹੀ ਏ... ਪਰ ਚਲਦੀ ਜਾਂਦੀ ਏ ਤੇਜ਼...ਹੋਰ ਤੇਜ਼।

ਸਲਮਾ...ਹੀਰਾ.. ਪਾਰਬਤੀ....ਥੱਕ ਕੇ ਬੈਠੀਆਂ ਨੇ ਰੁੱਖ ਦੇ ਥੱਲੇ। ਬਹੁਤ ਧੁੱਪ। ਮੁੜਕਾ ਪੂੰਝਣ ਵਾਲੇ ਦੇਖਦੇ ਨੇ ਆਸਮਾਨ ਵੱਲ। ਸਾਫ਼ ਅਤੇ ਖ਼ਾਲੀ। ਜਹਾਜ਼ਾਂ ਦੀ ਕਤਾਰ...ਦੌੜਦੇ ਹੋਏ ਮਜ਼ਦੂਰ...ਚੀਕਦਾ ਹੋਇਆ ਮੁਕੱਦਮ...ਜਲਦੀ ! ਜਲਦੀ ! ਜਲਦੀ....!

ਖ਼ਾਲੀ ਪਈ ਏ ਕਾਲੇ ਪੱਥਰਾਂ ਦੀ ਦੁਨੀਆ। ਨਹੀਂ ਹੈ ਜੱਬਾਰ। ਚਲਾ ਗਿਆ ਕਿਤੇ। ਰੁੱਕ ਜਾਂਦੇ ਨੇ ਲੰਗੜਾਂਦੇ ਕਦਮ। ਚਲਿਆ ਗਿਆ ਕਿੱਥੇ ਗਿਆ? ਸਭ ਠੰਡਾ ਹੋ ਜਾਂਦਾ ਏ ਅੰਦਰ। ਬੈਠ ਜਾਂਦੀ ਹੈ। ਦੇਖਦੀ ਹੈ। ਸਾਗਰ ਅਤੇ ਆਸਮਾਨ ...ਅਖ਼ਬਾਰ ਦੇ ਗੰਦੇ ਟੋਟੇ ਵਿਚ ਲਪੇਟਿਆ ਹੋਇਆ ਪਾਓ ਅਤੇ ਕੀਮਾ। ਦੇਖਦੀ ਰਹਿੰਦੀ ਹੈ ! ਖਾ ਨਹੀਂ ਸਕਦੀ। ਹੈ ਕਿਤੇ ਨੇੜੇ ਤੇੜੇ ਕੋਈ ਜਗ੍ਹਾ ਜਿੱਥੇ ਜਾ ਕੇ ਬੈਠ ਗਿਆ ਹੋਵੇ? ਹੈਗਾ....ਪਰ ਜੱਬਾਰ ਨਹੀਂ ਏ ਕਿਤੇ। ਸਿਰਫ਼ ਗੰਦੇ ਪਾਣੀ ਦੇ ਵੱਡੇ ਡੱਬੇ ਵਿਚ ਕੁੱਦ ਕੁੱਦ ਕੇ ਨੰਗੇ ਨਹਾ ਰਹੇ ਨੇ ਛੋਕਰੇ। ਕੰਬ ਰਹੀਆਂ ਨੇ ਬੇੜੀਆ ਸਾਗਰ ਦੇ ਪਾਣੀ ਵਿਚ...।

ਪਾਇਪ ਦੇ ਅੰਦਰ...ਤੱਕ ਰਹੀ ਏ ਮਰੀਅਮ ਕਾਲੇ ਬੱਚੇ ਨੂੰ। ਤੱਕਦੀ ਰਹਿੰਦੀ ਹੈ ਲਗਾਤਾਰ। ਬੋਲਦੀ ਜਾਂਦੀ ਹੈ...ਜਿਵੇਂ ਕੋਈ ਹੈ ਉਥੇ। ਪਰ ਕੋਈ ਨਹੀਂ। ਸਿਰਫ਼ ਆਪਣੀ ਹੀ ਆਵਾਜ਼।...ਸਾਲਾ ! ਹਰਾਮੀ ! ਮਾਦਰਚੋਦ...।

ਪਰ ਸਭ ਕੁਝ ਸੁਣਦਾ ਜਾਂਦਾ ਹੈ ਕਾਲਾ ਬੱਚਾ...ਹਿਲਾਂਦਾ ਜਾਂਦਾ ਹੈ ਹੱਥ ਪੈਰ। ਤੱਕਦੀ ਰਹਿੰਦੀ ਹੈ ਮਰੀਅਮ।...ਦੇਖ ! ਦੇਖ ! ਸਾਲਾ ਕੀ ਕਰ ਰਿਹਾ ਏ ! ਹੱਥ ਚਲ਼ਾ ਰਿਹਾ ਏ ਸੂਰ ਦੀ ਔਲਾਦ ! ਪੈਦਾ ਹੋਇਆਂ ਦੇਰ ਨਹੀਂ ਅਤੇ ਸਭ ਕੁਝ ਆ ਗਿਆ ਸਾਲੇ ਨੂੰ...ਦੇਖ ! ਦੇਖ ! ਜਿਵੇਂ ਉਠ ਕੇ ਬੈਠ ਜਾਏਗਾ ਹੁਣੇ। ਮਾਦਰਚੋਦ !

ਤੱਕਦੀ ਜਾਂਦੀ ਹੈ ਅਤੇ ਬਕਦੀ ਜਾਂਦੀ ਹੈ ਗਾਲ੍ਹਾਂ...ਹੌਲੀ-ਹੌਲੀ ਰੁਕ ਰੁਕ ਕੇ। ਇਕ ਪਾਸੇ

...ਸੜਕ ਉਤੇ...ਦੌੜਦੀਆਂ ਜਾਂਦੀਆਂ ਹਨ ਮੋਟਰਾਂ...ਗੱਡੀਆਂ ...ਬੱਸਾਂ। ਲੰਘਦਾ ਜਾਂਦਾ ਏ ਪੂਰਾ ਸ਼ਹਿਰ...ਸ਼ੋਰ ਮਚਾਂਦਾ ਹੋਇਆ। ਪਰ ਸਭ ਕੁਝ ਠਹਿਰਿਆ ਹੋਇਆ...ਪਾਇਪ ਦੇ ਅੰਦਰ। ਸਿਰਫ਼ ਇਕ ਧੀਮੀ ਆਵਾਜ਼। ਅਤੇ ਮਰੀਅਮ ਦੀ ਨਜ਼ਰ ਨਹੀਂ ਹਟਦੀ ਕਾਲੀ ਔਲਾਦ ਤੋਂ।...ਕਿੰਨ੍ਹੇ ਕਿਹਾ ਸੀ ਤੈਨੂੰ? ਕਿਉਂ ਆਇਆ ਤੂੰ ਮੇਰੇ ਕੋਲ? ਹੋਰ ਕੋਈ ਥਾਂ ਨਹੀਂ ਮਿਲੀ ਜਾਣ ਲਈ? ਮੇਰੇ ਕੋਲ ਕੀ ਹੈ? ਦੁੱਧ ਵੀ ਤਾਂ ਨਹੀਂ। ਪਤਾ ਤਾਂ ਹੈ ਤੈਨੂੰ। ਫੇਰ ਕਿਉਂ ਆਇਆ ਇਥੇ ਮਰਨ ਲਈ? ਬੋਲ ਨਾ।... ਓਏ ! ਹੱਸਿਆ ਕਿਉਂ ? ਸੱਚੀ ਹੱਸਿਆ ਤੂੰ? ਹੱਸ ਸਾਲਾ...।

ਅਤੇ ਸਰਰ-ਸਰਰ ਲੰਘਦੀਆਂ ਜਾ ਰਹੀਆਂ ਹਨ ਮੋਟਰਾਂ। ਤੇਜ਼...ਹੋਰ...ਤੇਜ਼। ਖ਼ਾਮੋਸ਼ੀ। ਤੈਨੂੰ ਪਤਾ ਤਾਂ ਹੈ ਇਥੇ ਤੂੰ ਰਹਿਣ ਵਾਲਾ ਨਹੀਂ। ਜ਼ਿੰਦਾ ਰਹਿ ਕੇ ਕਰੇਂਗਾ ਵੀ ਕੀ? ਉਹਨਾਂ ਸਾਲੇ ਛੋਕਰਿਆਂ ਨਾਲ ਹੋਟਲ ਦਾ ਸੁੱਟਿਆ ਖਾਣਾ ਖਾਏਂਗਾ...ਦੋ-ਦੋ ਬੀੜੀ ਦਾ ਜੂਆ ਖੇਲੇਗਾ? ਤੂੰ ਮਰ ਜਾਏਂਗਾ...ਬਹੁਤ ਠੀਕ। ਮੇਰੀ ਵੀ ਜਾਨ ਛੁੱਟੇਗੀ। ਤੈਨੂੰ ਲੈ ਕੇ ਬੈਠਾਂਗੀ ਕਿ ਇਧਰ ਗਾਹਕ ਫੜਾਂਗੀ....ਬੋਲ ਭਲਾ। ਤੂੰ ਬੋਲ। ਬੋਲ ਨਾ ਸਾਲੇ! ਚੁੱਪ ਕਿਉਂ ਪਿਆ ਹੈਂ ਹੁਣ? ਬਸ ਹੱਸੇਗਾ ਸਾਲਾ ... ਅਤੇ ਕੁਝ ਨਹੀਂ ਕਰੇਗਾ।

ਅਤੇ ਗੱਡੀਆਂ...ਹੋਰ ਗੱਡੀਆਂ...ਅਤੇ ਮੋਟਰਾਂ...ਅਤੇ ਆਵਾਜ਼ਾਂ...।

ਉਸੇ ਕਾਲੇ ਪੱਥਰ 'ਤੇ ਗਈ ਹੈ ਰੋਜ਼ੀ ! ਆ ਗਈ ਨੀਂਦ। ਸੌ ਗਈ। ਕੀਮਾ ਅਤੇ ਪਾਓ ਹੱਥਾਂ ਵਿਚ। ਲੱਗ ਗਈਆਂ ਨੇ ਕੀੜੀਆਂ। ਉਡ ਰਹੀਆਂ ਨੇ ਮੱਖੀਆਂ। ਖਾਧਾ ਨਹੀਂ। ਬੱਸ ਸੌਂ ਗਈ ਉਥੇ...ਕੰਧ ਦੀ ਛਾਂ ਵਿਚ... ਜਿਹੜੀ ਘੱਟ ਰਹੀ ਹੈ ਹੌਲੀ-ਹੌਲੀ। ਫੈਲਦੀ ਜਾ ਰਹੀ ਹੈ ਧੁੱਪ ਸਾਰੇ ਸਰੀਰ ਉਤੇ।

ਵਾਪਸ ਆ ਗਿਆ ਏ ਜੱਬਾਰ। ਖੜਾ ਦੇਖ ਰਿਹਾ ਹੈ ਰੋਜ਼ੀ ਨੂੰ। ਅੱਧੀ ਧੁੱਪ...ਅੱਧੀ ਛਾਂ। ਹੱਥਾਂ-ਪੈਰਾਂ 'ਤੇ ਬੱਝੀਆਂ ਗੰਦੀਆਂ ਪੱਟੀਆਂ। ਨੱਕ ਦੇ ਛੇਕ ਫੈਲ ਰਹੇ ਨੇ। ਦੋਹਾਂ ਹੱਥਾਂ ਵਿਚ ਅਖ਼ਬਾਰ ਦੇ ਟੋਟੇ ਵਿਚ ਬੱਝਿਆ ਖਾਣਾ। ਖੁਲ੍ਹ ਜਾਂਦੀ ਹੈ ਅੱਖ। ਉਠ ਕੇ ਬੈਠ ਜਾਂਦੀ ਅਚਾਨਕ। ਗੰਦੀ ਧੋਤੀ ਦੇ ਪੱਲੇ ਨਾਲ ਪੂੰਝਦੀ ਹੈ ਚਿਪਚਿਪੀਆਂ ਅੱਖਾਂ ਨੂੰ। ਇਕ ਲੰਮੀ ਉਬਾਸੀ ਅਤੇ ਇਕ ਧੀਮੀ ਆਵਾਜ਼।...ਕਿੱਥੇ ਚਲਿਆ ਗਿਆ ਸੀ ਤੂੰ? ਬੈਠ ਨਾ ਖੜਾ ਕਿਉਂ ਏਂ?

-ਹਸੀਨਾ ਆ ਗਈ ਵਾਪਸ। ਉਹਦੇ ਨਾਲ ਗੱਲ ਕਰ ਕੇ ਆਇਆ ਹਾਂ ਮੈਂ।

ਨੀਂਦ ਭਰੀਆਂ ਅੱਖਾਂ ਦੀ ਨੀਂਦ ਦੌੜ ਜਾਂਦੀ ਹੈ... ਹਸੀਨਾ ਆ ਗਈ ? ਤੈਨੂੰ ਕਿਵੇਂ ਪਤਾ ਲੱਗਾ ?

ਮੈਂ ਉਧਰ ਗਿਆ ਸੀ....ਕਤਾਰ ਦੇ ਕੋਲ। ਉਥੇ ਦੂਰੋਂ ਦੇਖਿਆ...ਦਰਵਾਜ਼ਾ ਖੁੱਲ੍ਹਾ ਸੀ। ਮੈਂ ਚਲਿਆ ਗਿਆ ਉਹਦੇ ਕੋਲ...।

ਚੁੱਪ ਨੇ ਦੋਵੇਂ। ਰੋਜੀ ਦੇ ਕਾਲੇ ਚਿਹਰੇ ਉਤੇ ਕਾਲਾ ਪਰਛਾਵਾਂ।...ਤੈਨੂੰ ਦੇਖਿਆ ਤਾਂ ਨਹੀਂ ਕਿਸੇ ਨੇ ?

-ਦੇਖਿਆ। ਸਭ ਨੇ ਦੇਖਿਆ। ਝਗੜਾ ਹੋਇਆ ਮੇਰਾ ਹਸੀਨਾ ਨਾਲ...ਜ਼ੋਰ ਜ਼ੋਰ ਨਾਲ। ਇਹਨਾਂ ਸਭ ਗਾਂਡੂ ਲੋਕਾਂ ਨੇ ਦੇਖਿਆ। ਮੈਨੂੰ ਪੁੱਛਣ ਲੱਗਾ...ਓਏ, ਤੂੰ ਤਾਂ ਸ਼ਹਿਰ-ਬਦਰ ਸੀ ਨਾ ! ਇਧਰ ਕਿਵੇਂ ਆਇਆ ? ...ਤੇਰੀ ਮਾਂ ਨੂੰ ਰੋਣ ਵਾਸਤੇ ਆਇਆ ! ਸਾਲਾ ! ਗਾਂਡੂ !

ਫੇਰ ਚੁੱਪ ਹਨ ਦੋਵੇਂ। ਸਿਰਫ਼ ਕੰਬ ਰਹੇ ਹਨ ਜੱਬਾਰ ਦੇ ਸੁੱਕੇ ਹੋਠ।...ਸਾਲੀ ਹਸੀਨਾ! ਦਗੇਬਾਜ਼...!

-ਕੀ ਕਿਹਾ ਹਸੀਨਾ ਨੇ?... ਚਿਹਰੇ ਤੋਂ ਨਹੀਂ ਹੱਟਦੀਆਂ ਰੋਜ਼ੀ ਦੀਆਂ ਅੱਖਾਂ। ਪਰ ਗੁੱਸੇ ਨਾਲ ਕੰਬਦੇ ਹੋਠ ਅਚਾਨਕ ਢਿੱਲੇ ਪੈ ਜਾਂਦੇ ਹਨ ਹੋਰ... ਬਲਦੀਆਂ ਹੋਈਆਂ ਅੱਖਾਂ ਵਿਚ ਜਿਵੇਂ ਆ ਜਾਂਦਾ ਹੈ ਪਾਣੀ।

-ਕੀ ਹੋਇਆ? ਕੀ ਕਿਹਾ ਹਸੀਨਾ ਨੇ ?

ਕੋਈ ਜਵਾਬ ਨਹੀਂ ਦਿੰਦਾ ਜੱਬਾਰ।...ਰੋਜ਼ੀ ! ਮੈਨੂੰ...ਮੈਨੂੰ ਅਮਜਦ ਦਾ ਬਹੁਤ ਖ਼ਿਆਲ ਆਉਂਦੈ। ਅੱਬਾ ਅੱਬਾ ਕਹਿੰਦਾ ਹੋਇਆ ਮੇਰੇ ਪੈਰਾਂ ਨਾਲ ਲਿਪਟ ਗਿਆ...।

ਕਿਤੇ ਇਕ ਵਾਰ ਹੌਲ਼ੀ ਜਿਹੀ ਕੰਬ ਗਈ ਆਵਾਜ਼ ਅਤੇ ਚੁੱਪ ਹੋ ਗਿਆ ਜੱਬਾਰ। ਬੰਦ ਰਹਿ ਗਿਆ ਪੁਰਾਣੇ ਅਖ਼ਬਾਰ ਦਾ ਟੋਟਾ। ਕੀੜੀਆਂ ਦੀ ਕਤਾਰ ਖ਼ਤਮ ਨਹੀਂ ਹੋਈ। ਇਕ ਚੁੱਪੀ ਛਾਈ ਰਹੀ ਸਿਰਫ਼।

-ਫੇਰ?

-ਫੇਰ ਕੀ?

-ਹਸੀਨਾ ਨੇ ਕੀ ਕਿਹਾ ਤੈਨੂੰ?

ਫਿਰ ਚੁੱਪ...ਹਸੀਨਾ ਬੋਲੀ....ਮੈਂ ਉਸ ਨੂੰ ਧੋਖਾ ਦਿੱਤਾ...ਮੈਂ ਉਹਨੂੰ ਭੁੱਖਾ ਰੱਖਿਆ...ਅਮਜਦ ਨੂੰ ਭੁੱਖਾ ਰੱਖਿਆ। ਮਹੀਨੇ ਤੋਂ ਖਾਣਾ ਨਹੀਂ ਮਿਲਿਆ। ਕਹਿਣ ਲੱਗੀ ਕਿ ਉਹਦੀ ਜ਼ਿੰਦਗੀ ਬਰਬਾਦ ਕੀਤੀ ਮੈਂ...।

ਫਿਰ ਚੁੱਪ. .ਫੇਰ ਤੂੰ ਕੀ ਕਿਹਾ?

-ਮੈਂ ਕਿਹਾ ਕਿ ਮੇਰੇ ਕੋਲ ਪੈਸਾ ਨਹੀਂ ਤਾਂ ਮੇਰਾ ਕੀ ਗੁਨਾਹ? ਮੈਨੂੰ ਇਥੋਂ ਕੱਢ ਦਿੱਤਾ। ਮੈਂ ਕਰਾਂ ਵੀ ਤਾਂ ਕੀ? ਚੋਰੀ ਕੀਤੀ ਮੈਂ। ਕੀਹਦੇ ਵਾਸਤੇ? ਹਸੀਨਾ ਅਤੇ ਅਮਜਦ ਦੇ ਵਾਸਤੇ ਨਾ ?

ਫੇਰ ਮੇਰਾ ਕੀ ਗੁਨਾਹ? ਤੂੰ ਦੱਸ ਨਾ...ਕੀ ਗੁਨਾਹ ਮੇਰਾ ?

ਕੋਈ ਜਵਾਬ ਨਹੀਂ ਦਿੰਦੀ ਰੋਜ਼ੀ। ਦੇਖਦੀ ਰਹਿੰਦੀ ਹੈ, ਰੀਂਘਦੀਆਂ ਹੋਈਆਂ ਕੀੜੀਆਂ ਵੱਲ...ਫੇਰ ਕੀ ਬੋਲੀ ਉਹ?

ਬੋਲੀ ਕਿ ਮੈਨੂੰ ਕੁਝ ਨਹੀਂ ਪਤਾ। ਮੈਨੂੰ ਖਾਣਾ ਦੇ। ਛੋਕਰੇ ਨੂੰ ਖਾਣਾ ਦੇ। ਮੇਰੇ ਕੋਲ ਰਹਿ। ਤਾਂ ਤੇ ਤੂੰ ਮੇਰਾ ਖ਼ਾਵੰਦ, ਨਹੀਂ ਤੇ ਤੂੰ ਮੇਰਾ ਕੁਝ ਨਹੀਂ। ਮੈਂ ਉਸ ਨੂੰ ਬਹੁਤ ਸਮਝਾਇਆ ਕਿ ਦੇਖ... ਮੇਰੇ ਕੋਲ ਪੈਸਾ ਅਜੇ ਨਹੀਂ। ਮੇਰਾ ਇਹ ਟੈਮ ਜ਼ਰਾ ਖ਼ਰਾਬ ਹੈ। ਅਤੇ ਮੈਨੂੰ ਸ਼ਹਿਰ-ਬਦਰ ਕੀਤਾ ਹੋਇਆ ਹੈ। ਮੈਂ ਇਧਰ ਆ ਕੇ ਕਿਵੇਂ ਰਹਾਂਗਾ।...ਤੂੰ ਕਹਿੰਦੀ ਐਂ ਕਿ ਮੈਨੂੰ ਨਾਲ ਲੈ ਕੇ ਚੱਲ। ਮੈਂ ਕਿਹਾ ਕਿ ਇਹਦੇ ਵਾਸਤੇ ਵੀ ਪੈਸਾ ਚਾਹੀਦਾ ਅਤੇ ਉਥੇ ਮੇਰਾ ਕੋਈ ਠਿਕਾਣਾ ਨਹੀਂ...ਮੈਂ ਤੈਨੂੰ ਕਿਥੇ ਰੱਖਾਂਗਾ।...ਤਾਂ ਸਾਲੀ ਗਰਮ ਹੋ ਗਈ ਇਕਦਮ। ਕਹਿਣ ਲੱਗੀ ਕਿ ਫੇ ਰ ਤੂੰ ਆਇਆ ਕਾਹਦੇ ਲਈ? ਆਪਣੀ ਸ਼ਕਲ ਦਿਖਾਣ ਲਈ, ਤੂੰ ਕੌਣ ਹੁੰਨੈਂ ਮੈਨੂੰ ਪੁੱਛਣ ਵਾਲਾ ਕਿ ਮੈਂ ਕਿਧਰ ਗਈ ਸੀ ਐਨੇ ਦਿਨ?...ਬਸ ਆ ਗਿਆ ਮੈਨੂੰ ਵੀ ਗੁੱਸਾ। ਇਕ ਦਿੱਤਾ ਸਾਲੀ ਦੇ ਮੂੰਹ 'ਤੇ। ਮਾਦਰਚੋਦ ! ਸਾਲੀ ਤੂੰ ਜਾ ਕੇ ਦੂਸਰੇ ਕੋਲ ਸੌਵੇਂਗੀ ਅਤੇ ਮੈਨੂੰ ਕਹੇਂਗੀ

ਕਿ ਮੈਂ ਕੌਣ ਹੁੰਨਾ ਪੁੱਛਣ ਵਾਲਾ। ਤੇਰੀ ਜਾਨ ਕੱਢ ਲਵਾਂਗਾ...ਖ਼ੂਨ ਕਰ ਦੇਵਾਂਗਾ ਤੇਰਾ...ਯਾਦ ਰੱਖੀਂ। ਤੂੰ ਸਮਝਦੀ ਕੀ ਹੈਂ?

ਡੁਬਡੁਬਾਈਆਂ ਅੱਖਾਂ ਵਿਚ ਫੇਰ ਗੁੱਸੇ ਦੀ ਚਮਕ। ਫੇਰ ਸਾਰੇ ਪਾਸੇ ਚੁੱਪ। ਉੱਛਲ ਉੱਛਲ ਕੇ ਅਜੇ ਵੀ ਨਹਾ ਰਹੇ ਹਨ ਨੰਗੇ ਛੋਕਰੇ। ਕੀ....ਕਿਹਾ ਮੈਂ...ਸੁਣਿਆ ਕੁਝ?

-ਕੀ ...ਚੀਕ ਕੇ ਪੁੱਛਦਾ ਹੈ ਜੱਬਾਰ।

-ਮੈਂ ਪੁੱਛਿਐ ਕਿ ਭੁੱਖ ਤਾਂ ਲੱਗੀ ਹੋਏਗੀ ਤੈਨੂੰ। ਇਹ ਪਾਓ ਤੇ ਕੀਮਾ ਲੈ ਕੇ ਆਈ ਮੈਂ...।

-ਭੁੱਖ?...ਯਾਦ ਆਉਂਦੀ ਹੈ। ਹਾਂ ! ਭੁੱਖਾ ਹਾਂ। ਅਚਾਨਕ ਜ਼ੋਰ ਦੀ ਲੱਗ ਜਾਂਦੀ ਹੈ...ਕੀ ਲਿਆਈ ਤੂੰ? ਪਾਓ-ਕੀਮਾ? ਲਿਆ ਕੱਢ...।

ਅਤੇ ਅਚਾਨਕ ਬਹੁਤ ਖੁਸ਼ ਹੋ ਜਾਂਦੀ ਹੈ ਰੋਜ਼ੀ। ਛੇਤੀ ਛੇਤੀ ਸਾਫ਼ ਕਰਦੀ ਐ ਕੀੜੀਆਂ। ਦੱਸਦੀ ਜਾਂਦੀ ਹੈ।...ਕਿਵੇਂ-ਕਿਵੇਂ ਗਈ ਤੇ ਲੈ ਕੇ ਆਈ ਕੀਮਾ ਅਤੇ ਪਾਓ। ਕਿਵੇਂ ਛੇਤੀ ਛੇਤੀ ਆਈ ਦੌੜ ਕੇ ...ਕਿ ਜੱਬਾਰ ਨੂੰ ਦੇਵਾਂਗੀ ਜਾ ਕੇ। ਖਾਂਦਾ ਜਾਂਦਾ ਹੈ ਜੱਬਾਰ। ਖਾਂਦੀ ਜਾਂਦੀ ਐ ਰੋਜ਼ੀ....ਅਤੇ ਬੋਲਦਾ ਜਾਂਦਾ ਹੈ ਜੱਬਾਰ। ਖਾਂਦੀ ਜਾਂਦੀ ਐ ਰੋਜ਼ੀ....ਅਤੇ ਬੋਲਦੀ ਜਾਂਦੀ ਹੈ। ਪਰ ਜੱਬਾਰ ਚੁੱਪ। ਸੋਚਦਾ ਜਾਂਦਾ ਹੈ। ਅਚਾਨਕ ਬੋਲ ਪੈਂਦਾ ਵਿਚੋਂ।...ਰੋਜ਼ੀ ! ਹੁਣ ਮੈਨੂੰ ਛੇਤੀ ਛੇਤੀ ਕੁਝ ਕਰਨਾ ਪਏਗਾ। ਨਹੀਂ ਤਾ ਉਹ ਸਾਲਾਂ ਹੌਲਦਾਰ ਲੋਕ ਆ ਕੇ ਲੈ ਜਾਏਗਾ ਮੈਨੂੰ। ਸਭ ਲੋਕਾਂ ਨੂੰ ਪਤੈ ਕਿ ਮੈਂ ਇਧਰ ਆਇਆਂ ਹਾਂ ਲੜ ਕੇ..।

ਅਤੇ ਰੋਜ਼ੀ ਦੀ ਖੁਸ਼ੀ ਖ਼ਤਮ ਹੋ ਜਾਂਦੀ ਹੈ ਅਚਾਨਕ। ਦੇਖਦੀ ਰਹਿੰਦੀ ਹੈ ਜ਼ਮੀਨ ਵਲ। ਤੋੜਦੀ ਜਾਂਦੀ ਹੈ ਡਬਲਰੋਟੀ। ਹੌਲੀ-ਹੌਲੀ ਖ਼ਾਂਦੀ ਜਾਂਦੀ ਹੈ।...ਹੁਣ ਕੀ ਕਰੇਂਗਾ ਤੂੰ? ਦੌੜ ਜਾਏਗਾ?

-ਦੌੜਨਾ ਤਾਂ ਪਏਗਾ। ਪਰ ਮੈਂ ਹਸੀਨਾ ਅਤੇ ਅਜਮਦ ਨੂੰ ਵੀ ਲੈ ਕੇ ਜਾਵਾਂਗਾ। ਇਧਰ ਨਹੀਂ ਛੱਡਾਂਗਾ ਹਸੀਨਾ ਨੂੰ...।

ਮੂੰਹ ਵਲ ਦੇਖਦੀ ਰਹਿ ਜਾਂਦੀ ਹੈ ਰੋਜ਼ੀ।...ਹਸੀਨਾ ਨੂੰ ਲੈ ਕੇ ਜਾਏਂਗਾ ਇਧਰੋਂ? ਪਰ ਕਿਵੇ ਲੈ ਜਾਏਂਗਾ? ਪੈਸਾ ਕਿਥੇ ਹੈ ਤੇਰੇ ਕੋਲ?

-ਉਹੀ ਤਾਂ ਸੋਚ ਰਿਹਾਂ ਮੈਂ...। ਨਹੀਂ ਮੈਂ ਸੋਚ ਲਿਐ। ਇਸ ਪਾਸੇ ਜਾਂ ਉਸ ਪਾਸੇ। ਪਰ ਹਸੀਨਾ ਨੂੰ ਰੰਡੀ ਨਹੀਂ ਬਣਨ ਦਿਆਂਗਾ ਮੈਂ।

-ਪਰ ਤੈਨੂੰ ਕਿਵੇਂ ਪਤੈ? ਉਹ ਤਾਂ ਸਿਰਫ਼ ਇਹੀ ਕਹਿੰਦੀ ਹੈ ਕਿ ਮਲਾਡ ਗਈ ਸੀ ਕਹਿ ਕੇ।

-ਮੈਨੂੰ ਸਭ ਪਤਾ ਲੱਗ ਗਿਐ ਕਿ ਉਹ ਕੀਹਦੇ ਕੋਲ ਗਈ ਸੀ। ਇਹ ਸਾਲਾ ਲੋਕ! ਇਹਨਾਂ ਦੀ ਮਾਂ ਦੀ....। ਇਹਨੂੰ ਪੈਸੇ ਦਾ ਲਾਲਚ ਦੇਣਗੇ। ਮਹੀਨਾ ਦੋ ਮਹੀਨੇ ਆਪਣੇ ਕੋਲ ਰੱਖਣਗੇ। ਫੇਰ ਕੱਢ ਦੇਣਗੇ। ਫੇਰ ਉਹ ਭੁੱਖੀ ਮਰੇਗੀ ਅਤੇ ਦੂਸਰੇ ਨੂੰ ਫੜ੍ਹੇਗੀ। ਫੇਰ ਤੀਸਰੇ ਨੂੰ। ਫੇਰ ਚੌਥੇ ਨੂੰ। ਨਹੀਂ ਮੈਂ ਸੋਚ ਲਿਐ। ਹੁਣ ਕੁਝ ਵੀ ਹੋ ਸਕਦੈ...ਪਰ ਮੈਂ ਇਹਨੂੰ ਇਥੋਂ ਲੈ ਕੇ ਜਾਵਾਂਗਾ। ਕਿਵੇਂ ਲਿਜਾਵਾਂਗਾ...ਮੈਂ ਸਭ ਸੋਚ ਲਿਐ। ਹੁਣ ਫ਼ਿਕਰ ਨਹੀਂ ਮੈਨੂੰ...।

ਡਰ ਜਾਂਦੀ ਐ ਰੋਜ਼ੀ।...ਨਹੀਂ ਨਹੀਂ। ਮੈਂ ਤੈਨੂੰ ਮੱਤ ਦੀ ਗੱਲ ਦੱਸਦੀ ਹਾਂ। ਇਕ ਤਾਂ ਤੂੰ ਸ਼ਹਿਰ-ਬਦਰ। ਦੂਸਰਾ ਤੂੰ ਛੁੱਪ ਕੇ ਇਥੇ ਆਇਆ। ਸਾਰਿਆਂ ਨੂੰ ਪਤਾ ਲੱਗ ਗਿਐ। ਫੇਰ

ਤੂੰ ਕਿਤੇ ਵੀ ਹੱਥ ਮਾਰਨ ਦੀ ਗੱਲ ਸੋਚੇਂਗਾ ਨਾ ...ਤਾਂ ਬਹੁਤ ਬੁਰਾ ਹੋਵੇਗਾ। ਮੇਰੀ ਗੱਲ ਮੰਨ। ਤੂੰ ਹੁਣੇ ਇਥੋਂ ਦੌੜ ਜਾ। ਥੋੜ੍ਹੇ ਦਿਨ ਬਾਅਦ ਵਾਪਸ ਆਈਂ। ਅਜੇ ਇਧਰ ਰਹੇਂਗਾ ਤਾਂ ਉਹ ਸਾਲਾ ਲੋਕ ਤੈਨੂੰ ਜ਼ਰੂਰ ਫੜ੍ਹ ਕੇ ਲੈ ਜਾਣਗੇ...।

-ਨਹੀਂ ਨਹੀਂ ! ...ਸਾਮ੍ਹਣੇ ਦੇਖਦਾ ਰਹਿੰਦਾ ਹੈ ਕੁਝ। ...ਮੈਂ ਸੋਚ ਲਿਐ। ਉਸ ਸਾਲੀ ਨੂੰ ਪੈਸਾ ਹੀ ਚਾਹੀਦੈ ਨਾ ? ਮੈਂ ਪੈਸਾ ਦਿਆਂਗਾ।...ਅਤੇ ਨਾਲ ਲੈ ਕੇ ਜਾਵਾਂਗਾ। ਇਥੇ ਨਹੀਂ ਛੱਡਾਗਾਂ ਉਸ ਨੂੰ ...ਪਰ ਛੇਤੀ ਛੇਤੀ ਕਰਨਾ ਪਏਗਾ ਮੈਨੂੰ।

ਆ ਗਿਆ ਕਿਤੋਂ ਛੋਟਾ ਜਿਹਾ ਬੱਦਲ ਦਾ ਟੋਟਾ। ਬਗੈਰ ਗਰਜੇ ਵਰ੍ਹਨ ਲੱਗਾ ਚੁੱਪਚਾਪ। ਅਚਾਨਕ ਦੌੜਨ ਲੱਗੇ ਇਧਰ ਉਧਰ... ਖ਼ੁਸ਼ੀ ਨਾਲ ਚੀਕਣ ਲੱਗੇ ਨੰਗੇ ਮੁੰਡੇ। ਪਰ ਛੇਤੀ ਖਿੰਡ ਗਿਆ ਬੱਦਲ। ਫੈਲ ਗਈ ਧੁੱਪ...ਹਲਕੀ-ਹਲਕੀ....ਮੈਲੀ ਮੈਲੀ। ਚੁੱਪ ਹੋ ਗਏ ਸਭ ਲੋਕ।

ਅਤੇ ਪਾਇਪ ਦੇ ਕੋਲ ਜਮ੍ਹਾਂ ਹੋ ਗਈਆਂ ਰੰਡੀਆਂ...ਸ਼ਾਮ ਤੋਂ ਪਹਿਲਾਂ

-ਅਰੀ ਮਰੀਅਮ ! ਕਿੱਥੇ ਵੇਂ ਤੂੰ? ਕਿੱਥੇ ਵੇ ਤੇਰਾ ਛੋਕਰਾ?

-ਹਾਏ ਨੀ ! ਸਾਲੀ ਉਧਰ ਸੁੱਤੀ ਪਈ ਏ ਅੰਦਰ ਵੜ ਕੇ। ਨੀ ਨਿਕਲ ਕੇ ਆ ਨਾ ਬਾਹਰ।

-ਨਹੀਂ ਨਹੀਂ ! ਪਈ ਰਹਿਣ ਦੇ ਨਾ ਵਿਚਾਰੀ ਨੂੰ। ਕਿਉਂ ਬਾਹਰ ਕੱਢਦੀ ਏਂ ਉਹਨੂੰ? ਨਹੀਂ-ਨਹੀਂ ਮਰੀਅਮ ! ਤੂੰ ਅੰਦਰ ਰਹਿ। ਆਪਣੇ ਛੋਕਰੇ ਨੂੰ ਦਿਖਾ ਦੇ ਸਿਰਫ਼। ਪਾਇਪ ਦੇ ਮੂੰਹ ਤੀਕ ਸਰਕ ਆਂਦੀ ਏ ਮਰੀਅਮ। ਮੈਲੀ ਧੋਤੀ ਵਿਚ ਲਪੇਟਿਆ ਹੋਇਆ ਬੱਚਾ। ਚਾਨਣ ਵਿਚ ਆਉਂਦਿਆਂ ਹੀ ਮੀਚ ਲੈਂਦਾ ਹੈ ਅੱਖਾ।

-ਹਾਏ ਅੱਲ੍ਹਾ ! ਦੇਖ ਨਾ, ਕਿੰਨਾ ਸੋਹਣਾ ਏ ਮਰੀਅਮ ਦਾ ਮੁੰਡਾ। ਕਿੰਨੇ ਛੋਟੇ ਛੋਟੇ ਹੱਥ। ਕਿੰਨੀਆਂ ਛੋਟੀਆਂ ਛੋਟੀਆ ਉਂਗਲਾਂ।...ਚੁੱਚੂ...ਚੁੱਚੂ...ਚੁੱਚੂ।

-ਨੀ ਸਲਮਾ ! ਸਲਮਾ ਨੀ। ਮੈਨੂੰ ਫੜਾ। ਮੈਨੂੰ ਫੜਾ ਨਾ ਜ਼ਰਾ। ਇਕ ਵਾਰੀ। ਸਿਰਫ਼ ਇਕ ਵਾਰ ! ਬਸ ਇਕ ਮਿੰਟ...। ਹਾਏ ਨੀ ! ਕਿੰਨਾ ਛੋਟਾ ਜਿਹਾ। ਪੁੱਚ, ਪੁੱਚ, ਪੁੱਚ ! ਹਾਏ ਨੀ ਕਿੰਨਾ ਨਰਮ ਨਰਮ ! ਪੁੱਚ, ਪੁੱਚ, ਪੁੱਚ ! ...ਨੀ ਠਹਿਰ ਅਜੇ ! ਜਲਦੀ ਕੀ ਏ ਤੈਨੂੰ ! ਥੋੜ੍ਹਾ ਚਿਰ ਰਹਿਣ ਦੇ ਨਾ ਮੇਰੇ ਕੋਲ...।

-ਨਹੀਂ-ਨਹੀਂ ! ਤੇਰਾ ਹੋ ਗਿਆ। ਬਸ ! ਮੈਨੂੰ ਦੇ ਨਾਂ ਹੁਣ। ਫੜਾ ਨਾ। ਕੀ ਕਹਿੰਦੀ ਆਂ ਮੈਂ। ਦੇ ਦੇ ਮੈਨੂੰ। ਦੇ ਨਾ...।

ਇਕ ਹੱਥ ਤੋਂ ਦੂਸਰੇ ਹੱਥ ਉਤੇ...ਦੂਸਰੇ ਤੋਂ ਤੀਸਰੇ 'ਤੇ ... ਘੁੰਮਦਾ ਜਾਂਦਾ ਹੈ ਕਾਲਾ ਬੱਚਾ। ਛੱਡ ਨਹੀਂ ਰਹੀਆਂ ਰੰਡੀਆਂ। ਚੁੰਮਦੀਆਂ ਨੇ... ਫੇਰ ਚੁੰਮਦੀਆਂ ਨੇ। ਹੱਥ, ਪੈਰ, ਸਿਰ...ਅੱਖਾਂ...ਕੰਨ...ਵਾਰ ਵਾਰ ਛੋਂਹਦੀਆ ਨੇ। ਸਿਰਫ ਮਰੀਅਮ ਸੁੰਨੀਆਂ ਅੱਖਾਂ ਨਾਲ ਦੇਖਦੀ ਰਹਿੰਦੀ ਐ, ਚੁੱਪਚਾਪ। ਪਾਰਬਤੀ....ਜਮੀਲਾ...ਸਲਮਾ...ਹੀਰਾ...ਥੋੜ੍ਹਾ ਥੋੜ੍ਹਾ ਲੈ ਕੇ ਆਈਆ ਨੇ ਮਰੀਅਮ ਵਾਸਤੇ। ਪਾਓ...ਚੂੜਾ...ਭੁੰਜੀਆ...ਰਗੜਾ। ਬੱਚੇ ਵਾਸਤੇ ਦੁੱਧ। ਸਾਈਕਲ ਵਾਲੇ ਭਈਏ ਤੋਂ ਮੰਗ ਕੇ। ਗਰਮ ਕਰ ਲਿਆ ਚਾਹ ਵਾਲੇ ਮਲਬਾਰੀ ਕੋਲੋਂ। ਥੋੜ੍ਹੀ ਖੰਡ ਲੈ ਲਈ ਉਹਦੇ ਕੋਲੋਂ।...ਪਰ ਛੱਡਦੀਆਂ ਨਹੀਂ ਛੋਕਰੀਆਂ ਬੱਚੇ ਨੂੰ। ਦੁੱਧ ਪਿਆਣ ਵਾਸਤੇ ਵੀ ਨਹੀਂ।

ਇਕ ਵਾਰੀ ਦੋ ਵਾਰੀ। ਨਹੀਂ ਭਰਦਾ ਦਿਲ।

-ਮੈਨੂੰ ਤਾਂ ਪਤਾ ਹੀ ਨਾ ਲੱਗਿਆ, ਕਦੋਂ ਹੋਇਆ ਇਹ। ਦੁਪਹਿਰੇ ਸੌਂ ਕੇ ਉੱਠੀ ਤਾਂ ਪਤਾ ਲੱਗਾ।

-ਮੈਨੂੰ ਵੀ ਨਹੀਂ ਪਤਾ ਲੱਗਾ। ਜਾਨਕੀ ਨੇ ਦੱਸਿਆ ਮੈਨੂੰ।

-ਮੈਨੂੰ ਪਾਰਬਤੀ ਨੇ ਦੱਸਿਆ। ... ਲਿਆ ਇਧਰ।

ਹੁਣ ਰੋ ਰਿਹਾ ਏ, ਬੱਚਾ। ਸਾਰੀਆਂ ਚੁੱਪ ਕਰਾ ਰਹੀਆਂ ਨੇ। ਪੁਚਕਾਰਦੀ ਹੈ ਸਲਮਾ। ...ਚੁੱਪ ਹੋ ਜਾ। ਪੁੱਚ ਪੁੱਚ...ਹਾਂ...ਹਾਂ...ਹਾਂ।

-ਤੇਰੇ ਕੋਲੋਂ ਨਹੀਂ ਹੋਣਾ ਚੁੱਪ। ਮੈਨੂੰ ਦੇ...।

-ਨਹੀਂ ! ਤੇਰੇ ਤੋਂ ਵੀ ਨਹੀਂ ਹੋਣਾ ਚੁੱਪ। ਫੜਾ ਮੈਨੂੰ...।

-ਮੈਨੂੰ ਦੇ ! ਮੈਂ ਕਰਾਨੀ ਆਂ ਚੁੱਪ...।

-ਨੀਂ ! ਮੈਨੂੰ ਦੇ ...।

ਪਰ ਕਿਸੇ ਕੋਲੋਂ ਨਹੀਂ ਹੁੰਦਾ ਚੁੱਪ। ਫੜਾ ਦਿੱਤਾ ਮਰੀਅਮ ਨੂੰ। ਰੂੰ ਦੀ ਬੱਤੀ....ਦੁੱਧ ਵਿਚ ਡਬੋ ਕੇ....ਲਗਾ ਦਿੱਤੀ ਮੂੰਹ ਨਾਲ। ਸਕ...ਸਕ...ਸਕ...। ਚੁੱਪ ਹੋ ਗਿਆ ਕਾਲਾ ਆਦਮੀ।

ਸਲਮਾ ਨੂੰ ਕੂਹਣੀ ਮਾਰਦੀ ਐ ਜਾਨਕੀ। ...ਤੈਨੂੰ ਚਾਹੀਦੈ ਇਹ?

-ਇਹ ਕੀ?...ਬੱਚਾ?

-ਹਾਂ

-ਜਾ- ਜਾ ! ਆਪਣਾ ਕੰਮ ਕਰ ...।

-ਨਹੀਂ-ਨਹੀਂ ! ਬੋਲ ਨਾ। ਲੈਣੇ ਤੂੰ?

-ਤੈਨੂੰ ਕਿਹਾ ਨਾ...ਫਾਲਤੂ ਗੱਲ ਨਾ ਕਰ ਮੇਰੇ ਨਾਲ। ਚੁੱਪ ਹੋ ਜਾਂਦੀ ਐ ਜਾਨਕੀ। ਫੇਰ ਬੋਲਣ ਲਗਦੀ ਐ।... ਮੈਂ ਦੱਸਾਂ? ਮੈਨੂੰ ਚਾਹੀਦਾ ਇਹੋ ਜਿਹਾ...।

ਜਾਨਕੀ ਦਾ ਮੂੰਹ...ਦੇਖਦੀ ਰਹਿੰਦੀ ਐ ਸਲਮਾ।... ਕੀ ਕਿਹਾ ਤੂੰ? ਤੈਨੂੰ ਬੱਚਾ ਚਾਹੀਦੈ? ਸਾਲੀ। ਕਿਸਮਤ ਧੰਦੇ ਵਾਲੀ ਦੀ ਲਿਆਈ ਅਤੇ ਮੰਗਦੀ ਐ ਬੱਚਾ। ਵਾਹ ਨੀ ਵਾਹ। ਪਹਿਲਾਂ ਸ਼ਕਲ ਦੇਖ ਆਪਣੀ। ਚੁੱਪਚਾਪ ਦੇਖਦੀ ਰਹਿੰਦੀ ਐ, ਜਾਨਕੀ....ਮੈਨੂੰ ਇੰਜ ਲਗਦੈ ਤਾਂ ਮੈਂ ਕੀ ਕਰਾਂ...!

ਉਸ ਪਾਸੇ ਦੀਆਂ ਝੌਂਪੜੀਆਂ ਵਿਚੋਂ ਨਿਕਲ ਆਏ ਨੇ ਹਿਜੜੇ। ਕਮਲਾ ... ਲਕਸ਼ਮੀ ... ਬਿਮਲਾ।...ਏ ਹੈ। ਕਿਥੇ ਐ ਬੱਚਾ? ਏ ਹੈ ਮੇਰੀ ਜੱਚਾ ਰਾਨੀ। ਵਾਰੀ ਜਾਵਾਂ। ਬਲਹਾਰੀ ਜਾਵਾਂ।...ਤਾੜੀ ਮਾਰਦੇ ਨੇ।...ਇਹ ਵੇ ਤੇਰਾ ਲਾਲ! ਵੱਡੀ ਉਮਰ ਹੋਵੇ। ਜੁੱਗ ਜੁੱਗ ਜੀਵੇਂ। ਏ ਬਿਮਲਾ ! ਨੀ ਇਕ ਗੀਤ ਸੁਣਾ ਦੇ ! ਸੁਣਾ ਦੇ ਨਾ ...।

ਰੰਡੀਆਂ ਬਣਾ ਰਹੀਆਂ ਨੇ ਮੂੰਹ। ਆ ਗਏ ਭੜਵੇ ! ਰਾਤੀਂ ਸਾਲੇ ਬਣ ਸੰਵਰ ਕੇ ਖੜੇ ਹੋ ਜਾਂਦੇ ਐ ਹਨੇਰੇ ਵਿਚ। ਨਸ਼ੇ ਵਿਚ ਧੁੱਤ ਹੋਏ ਕੁਲੀ ਲੋਕ ਇਹਨਾਂ ਨੂੰ ਹੀ ਸਮਝ ਲੈਂਦੇ ਐ ਰੰਡੀ....ਲੈ ਜਾਂਦੇ ਐਂ ਝੌਂਪੜੀਆਂ ਵਿਚ। ਭੜਵੇ ! ਧੰਦੇ ਮਾਰਦੇ ਨੇ। ਚੀਕ ਰਹੀ ਐ ਪਾਰਵਤੀ... ਏ! ਏ ! ਤੂੰ ਨੱਸ ਇਥੋਂ। ਕਿਉਂ ਆਏ ਤੁਸੀਂ ਲੋਕ ਏਥੇ?

-ਇਹ ਵੇ ਭੈਨਾ! ...ਕਮਲਾ ਦੀ ਤਾੜੀ।...ਕਿਉਂ ਨਾਰਾਜ਼ ਹੋਵੇ ਤੂੰ ! ਜਿਵੇਂ ਤੂੰ...ਉਵੇਂ ਮੈਂ।

ਇਤਬਾਰ ਨਹੀਂ? ਆ ਦੇਖ ਲੈ...। ਫਿਰ ਇਕ ਤਾਲੀ !

ਬਿਮਲਾ ਦੀ ਆਵਾਜ਼। ... ਏ ਮੇਰੀ ਗੁੱਡੀ ! ਏ ਮੇਰੀ ਰਾਨੀ ! ਇਧਰ ਤੂੰ ਧੰਦਾ ਕਰਦੀ ਨਾ ਮੈਂ। ਫੇਰ ਕਿਉਂ ਲੜਦੀ ਏਂ? ਲੈ ਗਾ ! ਤੂੰ ਵੀ ਗਾ !

ਗਾ ਰਹੇ ਨੇ ਹਿਜੜੇ...ਗੋਕੁਲ ਵੱਜੇ ਵਧਾਈਆਂ...ਕਨੱਈਆ ਦਾ ਜਨਮ ਹੋਇਐ...।

ਜਾ ਰਹੇ ਸਨ ਮੰਗਣ ਪੰਜ ਪੰਜ ਪੈਸੇ ਦੁਕਾਨ ਵਾਲਿਆਂ ਤੋਂ...ਰੁਕ ਗਏ ਵਿਚੇ। ਗਾਉਣ ਲੱਗੇ ਜੱਚਾ। ਰੰਡੀਆਂ ਗਾਲ੍ਹਾਂ ਕਢ ਰਹੀਆਂ ਨੇ ਮੂੰਹ ਘੁੰਮਾ ਘੁੰਮਾ ਕੇ। ਚੀਕਦੇ ਐ ਪਾਰਬਤੀ... ਏ ! ਏ ਸੁਣਿਆ ਕਿ ਨਹੀਂ ? ਬੰਦ ਕਰ ਹੁਣ।

ਬਹੁਤ ਹੋ ਗਿਐ।

-ਵੇ ਭੜਵਿਆ !... ਚੀਕਦੀ ਐ ਜਮੀਲਾ।... ਕਿਸ ਨੇ ਕਿਹਾ ਤੁਹਾਨੂੰ ਏਥੇ ਆਉਣ ਲਈ...?

ਚੀਕਦੀ ਐ ਜਾਨਕੀ ਵੀ। ...ਸਾਲਾ ਲੋਕ ! ਨਾ ਏਧਰ ਦੇ ਨਾ ਉਧਰ ਦੇ। ਵਿੱਚੇ ਟਰ ਟਰ ਕਰਦਾ।

-ਨੀ ਭੈਣੇ ! ਤੂੰ ਕਿਉਂ ਵਿਗੜਦੀ ਏਂ ਸਾਡੇ ਨਾਲ? ਅਸੀਂ ਤਾ ਉਹੀ ਹਾਂ ਜੋ ਤੂੰ ਹੈਂ। ਮਰਜੀ ਹੋਵੇ ਤਾਂ...। ਫੇਰ ਤਾਲੀ ਕਮਲਾ ਦੀ।

-ਜੋ ਤੇਰਾ ਧੰਦਾ, ਉਹੀ ਮੇਰਾ ਧੰਦਾ। ਫੇਰ ਕਿਉਂ ਨਾਰਾਜ਼ ਹੋਵੇ ਤੂੰ?

-ਜਾ ਨੀ ਜਾ। ..ਹੱਥ ਫੜ੍ਹ ਕੇ ਖਿੱਚਦੀ ਐ ਲਕਸ਼ਮੀ। ...ਇਹ ਨਾ ਮੰਨੇਗੀ ਸਾਡੀ ਗੱਲ। ... ਵੇ ਭਈਆ। ਵੇ ਦੁੱਧ ਵਾਲੇ ਭਈਆ। ਠਹਿਰ ਨਾ। ਠਹਿਰ ਨਾ ਮੇਰੇ ਰਾਜੇ ! ਮੈਂ ਵੀ ਆਉਣੀ ਆਂ ਤੇਰੇ ਪਿੱਛੇ...।

ਦੌੜ ਰਿਹਾ ਏ ਭਈਆ ਸਾਈਕਲ 'ਤੇ। ਜਾ ਰਹੇ ਨੇ ਹਿਜੜੇ ਪਿੱਛੇ ਪਿੱਛੇ...ਗਾਉਂਦੇ ਹੋਏ।... ਰੰਗ ਭਰ ਲਿਆਏ...ਕਿ ਰੰਗ ਭਰ ਲਿਆਏ...ਰੇਸ਼ਮ ਦੀ ਸਾੜੀ ਵਿਚ ਰੰਗ ਭਰ ਲਿਆਏ...।

ਦੌੜਦਾ ਜਾ ਰਿਹੈ ਭਈਆ।

ਡੁੱਬ ਰਿਹਾ ਏ ਸੂਰਜ। ਫੈਲ ਰਿਹਾ ਹੈ ਹਨੇਰਾ। ਦੂਰੋਂ ਆ ਰਹੀ ਏ ਆਵਾਜ਼। ...ਰੰਗ ਭਰ ਲਿਆਏ... ਰੇਸ਼ਮ ਦੀ ਸਾੜੀ ਵਿਚ ਰੰਗ ਭਰ ਲਿਆਏ।

ਜਾ ਰਹੀਆਂ ਨੇ ਰੰਡੀਆਂ ਹੌਲੀ ਹੌਲੀ। ਰੋ ਰਿਹਾ ਐ ਮਰੀਅਮ ਦਾ ਕਾਲਾ ਬੱਚਾ...।

ਨੁਕਰੇ ਬੈਠੀ ਇਕ ਚਿੜੀ ਮੋੜਦੀ ਐ ਗਿੱਚੀ....ਮੁੜ ਮੁੜ ਕੇ ਦੇਖਦੀ ਐ ਚਾਰੇ ਪਾਸੇ...ਕੁਝ ਵੀ ਨਜ਼ਰ ਨਹੀਂ ਆਉਂਦਾ ਹਨੇਰੇ ਤੋਂ ਸਿਵਾ। ਕਿੱਥੇ ਲੁਕ ਗਿਐ ਆਸਮਾਨ? ਕਿਥੇ ਗਿਐ ਰੁੱਖ...ਆਲ੍ਹਣਾ ?

ਬਹੁਤ ਗਹਿਰਾ ਹਨੇਰਾ। ਜਿੱਥੇ ਆਸਮਾਨ ...ਉਥੇ ਹਨੇਰਾ। ਜਿਥੇ ਸਾਗਰ ...ਉਥੇ ਹਨੇਰਾ। ਜਿਥੇ ਜ਼ਮੀਨ...ਉਥੇ ਗਲਤ ਰੌਸ਼ਨੀ ਦੇ ਚਿਰਾਗ ਹਨੇਰਾ ਸੁੱਟਦੇ ਜਾਂਦੇ। ਦੌੜਦੇ ਜਾਂਦੇ ਹਨ ਲੋਕ ਹਨੇਰੇ ਦੀ ਰੌਸ਼ਨੀ ਦੇ ਪਿੱਛੇ।

ਫੇਰ ਆ ਗਈਆਂ ਰੰਡੀਆਂ...ਝੌਂਪੜੀਆਂ ਅਤੇ ਸਫ਼ੈਦ ਇਮਾਰਤਾਂ ਦੇ ਵਿਚਕਾਰ ਝੂਠੀ ਰੌਸ਼ਨੀ ਦੀ ਸੜਕ ਉਤੇ ਰੇਤ ਤੇ ਜਹਾਜ਼ਾਂ 'ਤੇ ਦੌੜਨ ਤੋਂ ਪਹਿਲਾਂ ਇਕੱਠੇ । ਗਏ ਨੇ ਮਜ਼ਦੂਰ। ਜਗ

ਗਈਆਂ ਮਸ਼ਾਲਾਂ। ਦਾਰੂ ਦੇ ਪੀਪੇ। ਕਬਾਬ ਅਤੇ ਪਕੌੜਿਆਂ ਦੀਆਂ ਰੇੜ੍ਹੀਆਂ। ਚਾਟ ਦੀਆਂ ਦੁਕਾਨਾਂ। ਜੂਠੇ ਪੱਤੇ। ਦੌੜਦੇ ਬੱਚੇ। ਝੌਂਪੜੀਆਂ ਵਿਚ ਮੈਲੀ ਰੌਸ਼ਨੀ। ਵਾਪਸ ਆ ਗਿਆ ਪੋਪਟ। ਕਿਥੇ ਗਈ ਸਾਲੀ?...ਰਾਜੂ ਨੂੰ ! ਓਏ ਰਾਜੂ !

ਕੋਈ ਜਵਾਬ ਨਹੀਂ। ਝੌਂਪੜੀਆਂ ਦੀ ਰੌਸ਼ਨੀ ਵਿਚ ਸਿਰਫ਼ ਚਲਦੇ ਫਿਰਦੇ ਪਰਛਾਵੇਂ। ਇਸ ਪਾਸੇ ਅੰਦਰ ਪੱਤਿਆਂ ਦੀ ਖੇਡ। ਉਸ ਪਾਸੇ ਦਾਰੂ ਦੇ ਦੌਰ। ਹੋਰ ਅੱਗੇ...ਨੈਨਾ ਅਤੇ ਬਾਬੂ ਡਰਾਈਵਰ...ਲਿਪਟੇ ਹੋਏ। ਉਸ ਪਾਸੇ ਬਲ ਰਹੇ ਨੇ ਸਟੋਵ। ਪੱਕ ਰਿਹਾ ਹੈ ਖਾਣਾ। ਬਾਹਰ ਨਿਕਲ ਨਿਕਲ ਕੇ ਖੇਡਦੇ ਹੋਏ ਬੱਚੇ। ਗਰਮੀ। ਹੁੰਮਸ। ਹਵਾ ਨਹੀਂ ਏ ਕਿਤੇ। ਛੋਟਾ ਬੱਦਲ...ਜੋ ਵਰ੍ਹ ਕੇ ਚਲਿਆ ਗਿਆ...ਫੈਲਾ ਗਿਆ ਚਾਰੇ ਪਾਸੇ ਹੁੰਮਸ। ਹੁਣ ਵਾਪਸ ਨਹੀਂ ਆਏਗਾ।

ਕਿਥੇ ਵੇ ਮੈਨਾ? ਚਲੀ ਗਈ ਉਥੇ ਜਿਥੇ ਬਾਜ਼ਾਰੀ ਰੌਸ਼ਨੀਆਂ ਦੀ ਕਤਾਰ ਹੈ? ... ਨਹੀਂ। ਚਲੀ ਆ ਰਹੀ ਏ ਘਿਸਟਦੀ ਹੋਈ....ਰਾਜੂ ਦਾ ਹੱਥ ਫੜੀ। ਬੱਕ ਰਹੀ ਏ ਗਾਲਾਂ। ਰੋ ਰਿਹਾ ਹੈ ਰਾਜੂ।...ਛੱਡ ਮੈਨੂੰ ! ਮੈਂ ਕਹਿਣਾਂ ਛੱਡ ਮੈਨੂੰ ! ਛੱਡ ਨਾ...।

-ਨਹੀਂ ਛੱਡਾਂਗੀ ਮੈਂ। ਨਹੀਂ ਛੱਡਾਂਗੀ। ਸਵੇਰ ਦਾ ਗਿਐਂ ਤੂੰ। ਤੇਰੀ ਸ਼ਕਲ ਨਹੀਂ ਦੇਖੀ ਹਾਲੇ ਤੱਕ। ਸਾਲਿਆ ਤੂੰ ਬੰਦਾ ਏਂ ਕਿ ਜਾਨਵਰ?

ਹੱਥ ਖਿੱਚਦਾ ਜਾਂਦਾ ਏ ਰਾਜੂ।...ਛੱਡ ਮੇਰਾ ਹੱਥ ਸਾਲੀਏ। ਤੂੰ ਕਿਉਂ ਫੜਿਐ ਮੇਰਾ ਹੱਥ? ਨਹੀਂ ਆਉਂਦਾ ਮੈਂ ਘਰ। ਬਾਹਰ ਈ ਰਹਾਂਗਾ ਮੈਂ..।

ਝੌਂਪੜੀਆਂ ਦੀ ਮੈਲੀ ਰੌਸ਼ਨੀ ਦੇ ਅੱਗੋਂ ਘਿਸਟਦੇ ਹੋਏ ਦੋਵੇ ਆ ਜਾਦੇਂ ਨੇ ਕੋਲ। ਦੇਖ ਰਿਹਾ ਏ ਪੋਪਟ। ...ਕੀ ਹੋਇਆ? ਕਿਉ ਖਿੱਚਦੀ ਏ ਇਹਨੂੰ ?. ਹੋਰ ਤੂੰ ਕਿਉ ਰੋਦੈ ?

ਚੀਕਦੀ ਏ ਮੈਨਾ...ਇਹ ਭੜੂਆ ਸਵੇਰ ਦਾ ਗ਼ਾਇਬ ਏ। ਉਧਰ ਕੋਹੜੀਆਂ ਦੇ ਕੋਲ ਬੈਠ ਕੇ ਭੀਖ ਮੰਗਦੈ। ਉਹਨਾਂ ਦੇ ਨਾਲ ਸੁੱਟਿਆ ਹੋਇਆ ਖਾਣਾ ਖਾਦੈ। ਮੈਂ ਆਉਣ ਲਈ ਕਹਿੰਦੀ ਆਂ ਤਾਂ ਸਾਲਾ ਮੁੱਕੇ ਮਾਰਦੈ ਅਤੇ ਗਾਲ੍ਹਾਂ ਕਢਦੈ। ਓਏ ਤੂੰ ਮੈਨੂੰ ਮਰ ਜਾਣ ਦੇ। ਫੇਰ ਜੋ ਮਰਜ਼ੀ ਐ ਕਰੀਂ। ਕਿਤੇ ਵੀ ਜਾ। ਅਜੇ ਮੈਂ ਜਿਊਂਦੀ ਆਂ... ਮੇਰੇ ਕੋਲੋਂ ਨਹੀਂ ਇਹ ਸਭ ਕੁਝ ਦੇਖਿਆ ਜਾਂਦਾ...।

ਜਿਵੇਂ ਰੋ ਪੈਂਦੀ ਏ ਮੈਨਾ।

-ਕਿਉਂ ਓਏ?...ਡਾਂਟਦਾ ਏ ਪੋਪਟ।...ਕਿਉਂ ਗਿਆ ਸ਼ੀ ਉਥੇ ਤੂੰ ? ਹੁਣ ਗਿਆ ਤਾਂ ਯਾਦ ਰੱਖੀਂ। ਚਲ ਅੰਦਰ।

ਤਿੰਨੇ ਆ ਜਾਂਦੇ ਨੇ। ਭੁੱਜੀਆ...ਪਾਵ...ਵੜਾ... ਰਗੜਾ... ਚਟਨੀ। ਬੜਾ ਵੱਡਾ ਕੰਮ ਕਰ ਦਿੱਤਾ ਅੱਜ। ...ਚਲ ! ਪੀਣ ਵਾਲਾ ਪਾਣੀ ਲੈ ਕੇ ਆ। ਮੈਨਾ ! ਤੂੰ ਏਥੇ ਬੈਠ। ਕੀ ਖਾਧੈ ਤੂੰ ਸਵੇਰ ਤੋਂ? ਕੁਝ ਨਹੀਂ? ਚਲ ਬੈਠ ਛੇਤੀ ਨਾਲ। ਮੈਨੂੰ ਵੀ ਦੇ ...ਰਾਜੂ ਨੂੰ ਵੀ.... ਤੂੰ ਵੀ ਖਾਹ।...ਨਹੀਂ, ਨਹੀਂ ! ਤੂੰ ਦੇ ਆਪਣੇ ਹੱਥ ਨਾਲ...।

ਮੂੰਹ ਘੁਮਾ ਕੇ ਜਿਵੇਂ ਪੂੰਝ ਲਈਆਂ ਅੱਖਾਂ। ਚਟਾਈ ਉਤੇ ਬੈਠ ਗਈ ਮੈਨਾ। ਬੱਤੀ ਜਲ ਰਹੀ ਐ। ਪਰਛਾਵੇਂ ਹਿੱਲ ਰਹੇ ਨੇ। ਸਿਰਫ਼ ਪੋਪਟ ਬੋਲ ਰਿਹਾ ਹੈ। ਕਿਵੇਂ ਇਕ ਮਿਸਤਰੀ ਨੂੰ ਫਸਾਇਆ। ਵੰਗਾਰ ਕੀਤੀ ਸਾਰਾ ਦਿਨ। ਪੰਜ ਰੁਪਏ ਮਿਲੇ। ਦੋ ਖਰਚ ਲਏ ਖਾਣੇ ਵਿਚ।

ਦੁਪਹਿਰੇ ਕੰਮ ਤੋਂ ਛੁੱਟੀ ਮਿਲੀ। ਬਾਰਾਂ ਆਨਿਆਂ ਦੀ ਚੌਲਾਂ ਦੀ ਪਲੇਟ ਖਾਧੀ। ਕੱਲ੍ਹ ਫੇਰ ਜਾਵਾਂਗਾ ਉੱਧਰ।

ਰਾਜੂ ਦਾ ਰੋਣ ਇਕਦਮ ਬੰਦ। ਪਾਵ...ਭੁਜੀਆ...ਵੜਾ। ਓ...ਬਾਪੂ ! ਮੈਂ ਦੇਖਿਆ ਸੀ ਤੈਨੂੰ। ਤੂੰ ਉਸ ਬਿਲਡਿੰਗ ਦੇ ਕੋਲ ਟੋਕਰੀ ਚੁੱਕਦਾ ਸੀ। ਹੈਂ ਨਾ?

ਦੌੜ ਕੇ ਲਿਆਂਦਾ ਪਾਣੀ। ਮੈਨਾ ਦੇਖ ਰਹੀ ਏ ਚੁੱਪਚਾਪ। ਕੀ ਹੈ ਇਹ ? ਝੂਠ। ਪਹਿਲਾਂ ਵੀ ਹੋ ਚੁੱਕਿਐ।... ਇਹ ਸਾਲਾ ਪੋਪਟ। ਹੁਣੇ ਕੁਝ ਤਾਂ ਹੁਣੇ ਕੁਝ।...ਹੱਸਦਾ ਏ ਪੋਪਟ।... ਅਜੇ ਤੈਨੂੰ ਚੈਨ ਆਇਆ ਕਿ ਨਹੀਂ? ਤੈਨੂੰ ਇਤਬਾਰ ਨਹੀਂ ਸੀ ਮੇਰੀ ਗੱਲ ਉਤੇ? ਅਜੇ ਵੀ ਹੋਇਐ ਕਿ ਨਹੀਂ? ਪੋਪਟ ਦੀ ਜਾਨ ਚਲੀ ਜਾਏਗੀ ਪਰ ਜ਼ੁਬਾਨ ਤੋਂ ਨਹੀਂ ਮੁਕਰੇਗਾ। ਜੋ ਕਹਿ ਦਿੱਤਾ ਇਕ ਵਾਰੀ ਉਹ ਹੋ ਕੇ ਰਹੇਗਾ। ਸਮਝੀ ਤੂੰ? ਬਸ ਹੁਣ ਖ਼ਤਮ। ਤੈਨੂੰ ਝੌਂਪੜੀ ਦੇ ਬਾਹਰ ਪੈਰ ਰੱਖਣ ਦੀ ਲੋੜ ਨਹੀਂ ਹੁਣ। ਸਭ ਮੈਂ ਦੇਖਾਂਗਾ। ਸਾਰੇ ਕੰਮ ਕਰਾਂਗਾ ਮੈਂ। ਤੈਨੂੰ ਕੁਝ ਨਹੀਂ ਕਰਨ ਦਿਆਂਗਾ। ਲੈ ਖਾਹ।... ਖਾਹ ਨਾ ਹੁਣ ਨਖਰਾ ਕਿਉਂ ਕਰਦੀ ਐਂ...?

ਕਾਲੇ ਪੱਥਰਾ ਦੇ ਹਨੇਰੇ ਵਿਚ ਆ ਰਿਹਾ ਏ ਕੋਈ। ਕੌਣ? ਪਤਾ ਨਹੀਂ ਲਗਦਾ। ਰੋਜ਼ੀ ਦੁਬਕੀ ਏ ਚੁੱਪਚਾਪ। ਕੁਝ ਹਿੱਲਦਾ ਦਿਖਾਈ ਦੇ ਰਿਹਾ ਏ ਦੂਰ। ਕੌਣ?

ਸਾਗਰ ਦੀਆ ਲਹਿਰਾ ਚੀਕ ਰਹੀਆ ਨੇ ਕਾਲੇ ਪੱਥਰਾਂ ਨਾਲ ਟਕਰਾ ਕੇ। ਰੌਸ਼ਨੀ ਦੀਆਂ ਗੋਲਾਈਆ ਦੂਰ। ਨੇੜੇ ਆ ਗਿਆ ਏ ਪਰਛਾਵਾਂ। ਪੁੱਛਦੀ ਏ ਰੋਜ਼ੀ....ਕੌਣ?

-ਮੈਂ ! ...ਨੇੜੇ ਆ ਜਾਦਾ ਏ ਜੱਬਾਰ।

-ਜੱਬਾਰ ! ਆ ਗਿਆ ਤੂੰ। ਬਹੁਤ ਟਾਇਮ ਲਾਇਆ। ਦੂਸਰਾ ਕੌਣ ਏ ਤੇਰੇ ਨਾਲ?

ਕੋਈ ਹੋਰ ਖੜੋਤਾ ਏ ਪਿੱਛੇ ਹਨੇਰੇ ਵਿਚ।

-ਮੇਰਾ ਸਾਥੀ ਏ। ਦੌਲਤ। ਆ ਜਾ ਓਏ ਇਧਰ। ਉਧਰ ਬਿਲਡਿੰਗ ਵਿਚ ਖਾਣਾ ਪਕਾਂਦਾ ਏ, ਇਹ..।

ਹੁਣ ਤਿੰਨੇ ਬੈਠ ਗਏ ਨੇ ਇਕ ਥਾਂ। ਫੁਸਫੁਸਾਂਦੀ ਏ ਰੋਜ਼ੀ। ਗਹਿਰੇ ਹਨੇਰੇ ਵਿਚ ਸੁੱਝਦਾ ਨਹੀਂ ਕੁਝ। ਸਿਰਫ਼ ਦੌਲਤ ਦੱਸ ਰਿਹਾ ਹੈ ਕੁਝ। ਜੱਬਾਰ ਪੁੱਛ ਲੈਂਦਾ ਏ ਵਿਚ। ਪਸੀਨਾ ਆਂਦਾ ਜਾਂਦਾ ਹੈ ਰੋਜ਼ੀ ਦੇ ਗੰਦੇ ਸਰੀਰ ਵਿਚ।

-ਪਿੱਛੇ? ..ਜੱਬਾਰ ਪੁੱਛਦਾ ਹੈ।

ਟਾਇਮ ਦੱਸਦਾ ਏ ਦੌਲਤ।...ਰਾਤ ਨੂੰ ਢਾਈ ਤਿੰਨ ਦੇ ਨੇੜੇ ਤੇੜੇ। ਬਿਲਡਿੰਗ ਦੀ ਪਿਛਲੀ ਗੱਲ....ਰਸਤਾ ਦੇਖਾਗਾ ਮੈਂ।

-ਪਰ ਮੈਨੂੰ ਟਾਇਮ ਦਾ ਪਤਾ ਕਿਵੇਂ ਲੱਗੇਗਾ?

ਸੋਚਣ ਲਗਦਾ ਏ ਦੌਲਤ।...ਟੈਮ? ਇਕ ਕੰਮ ਕਰੀਂ। ਇਹ ਬੋਟ ਦੇ ਕੁਲੀਆਂ ਦੀ ਸ਼ਿਫਟ ਉਦੋਂ ਹੀ ਬਦਲਦੀ ਹੈ...ਬਸ ਉਸੇ ਟੈਮ 'ਤੇ ਆ ਜਾਈਂ ਤੂੰ। ਉਥੇ ਮਿਲਾਂਗਾ ਮੈਂ...।

ਸਫ਼ੈਦ ਇਮਾਰਤਾਂ ਦੀ ਰੌਸ਼ਨੀ ਦੂਰ ਤੀਕ ਤੈਰਦੀ ਹੋਈ। ਦੇਖਦਾ ਰਹਿੰਦਾ ਹੈ ਜੱਬਾਰ। ਦੇਖਦੀ ਰਹਿੰਦੀ ਹੈ ਰੋਜ਼ੀ।..ਇਸ ਪਾਰ ਜਾਂ ਉਸ ਪਾਰ। ਚੀਕਦੀਆਂ ਜਾਂਦੀਆਂ ਨੇ ਲਹਿਰਾਂ ਲਗਾਤਾਰ।

-ਮੈਂ ਜਾਵਾਂ।...ਗਹਿਰੇ ਹਨੇਰੇ 'ਚ ਉਠ ਖੜਾ ਹੁੰਦਾ ਏ ਦੌਲਤ।-ਹਾਂ ! ਤੂੰ ਜਾਹ। ਮੈਂ ਜ਼ਰੂਰ ਮਿਲਾਂਗਾ ਤੈਨੂੰ...ਜੇ ਰੱਬ ਨੇ ਚਾਹਿਆ। ਜਾਣ ਲਗਦਾ ਏ ਦੌਲਤ।

-ਇਕ ਗੱਲ ਸੁਣ !

ਵਾਪਸ ਆ ਜਾਂਦੈ।

-ਇਕ ਦੋ ਰੁਪਏ ਹੋਣਗੇ ਤੇਰੇ ਕੋਲ? ਦੇ ਮੈਨੂੰ। ਅੱਜ ਖਾਣਾ ਨਹੀਂ ਖਾਧਾ ਮੈਂ...।

ਜੇਬ ਵਿਚ ਹੱਥ ਪਾ ਕੇ ਕੁਝ ਦੇ ਦਿੰਦਾ ਹੈ...।

ਨੰਗਾ ਸੀ ਜਿਹੜਾ ਆਦਮੀ ਉਸ ਦਿਨ...ਅੱਜ ਕਿਤੋ ਮਿਲ ਗਿਆ ਉਸ ਨੂੰ ਪਜਾਮਾ। ਇਕ ਪੁਰਾਣਾ, ਉਧੜਿਆ ਹੋਇਆ ਕੋਟ। ਘੁੰਮ ਰਿਹਾ ਹੈ ਸ਼ਾਨ ਨਾਲ ਇਧਰ ਤੋਂ ਉਧਰ...ਉਧਰ ਤੋਂ ਇਧਰ। ਇਕ ਸਿਗਰਟ ਵੀ ਮਿਲ ਗਈ ਕਿਤੋਂ। ਦੋਹਾਂ ਉਂਗਲਾਂ ਵਿਚ ਰੱਖ ਕਸ਼ ਲੈ ਰਿਹਾ ਏ ਹੌਲੀ-ਹੌਲੀ। ਫੁਸਫੁਸਾ ਰਹੇ ਨੇ ਛੋਕਰੇ।... ਓਏਂ ਗੰਨਿਆ ! ਦੇਖ ਉਹਨੂੰ। ਦੋ ਦਿਨ ਸਾਲਾ ਨੰਗਾ ਹੋ ਕੇ ਲੁੰਗੀ ਸਾਫ਼ ਕਰਦਾ ਸੀ। ਅੱਜ ਸਾਲੇ ਨੂੰ ਪਜਾਮਾ ਤੇ ਕੋਟ ਮਿਲ ਗਿਆ ਕਿਤੋਂ। ਕਿੰਨਾ ਆਕੜ ਕੇ ਚਲ ਰਿਹੈ ਸਾਲਾ !

-ਦੇਖ ਨਾ ! ਸਾਲੇ ਨੂੰ ਸਿਗਰਟ ਵੀ ਮਿਲ ਗਿਐ।

ਚੀਕਦਾ ਏ ਮੁਹੰਮਦ...ਓਏ ! ਨੰਗਾ ਭੂਤ ! ਨੰਗਾ ਭੂਤ !

-ਏ ਸਾਲਾ ਮਾਦਰਚੋਦ ! ਆ ਜਾ ! ਇੱਕ ਇੱਕ ਨੂੰ ਦੇਖਾਂਗਾ ਅੱਜ। ਜਾਨ ਲੈ ਲਵਾਂਗਾ। ਕੋਈ ਹੋਰ ਨਾ ਸਮਝੀਂ।

ਬੈਠੀਆਂ ਨੇ ਰੰਡੀਆਂ ਬੱਸ ਸਟਾਪ ਦੇ ਹਨੇਰੇ ਵਿਚ। ਵਾਪਸ ਆ ਗਈ ਹੀਰਾ।

-ਕਿਉਂ ਨੀ? ਕੀ ਮਿਲਿਐ?

ਤਿੰਨ ਉਂਗਲੀਆਂ ਚੁਕਦੀ ਹੈ ਹੀਰਾ। ...ਤਿੰਨ।

-ਬਸ !... ਤਾਅਨਾ ਮਾਰਦੀ ਐ ਜਾਨਕੀ।...ਸਿਰਫ਼ ਤਿੰਨ?

-ਤਿੰਨ ਨਹੀਂ ਤਾਂ ਹੋਰ ਦਸ !...ਆ ਕੇ ਕੋਲ ਖੜੀ ਹੋ ਜਾਂਦੀ ਐ ਹੀਰਾ।...ਮੈਨੂੰ ਆਪਣੇ ਬਾਰੇ ਪਤੈ... ਆਪਾਂ ਕੋਈ ਸੋਹਣੇ ਤਾਂ ਹੈ ਨਹੀਂ ! ਤਿੰਨ ਦਿੱਤੇ ਤਾਂ ਤਿੰਨ ਈ ਸਹੀ। ਦੋ ਦਿੱਤੇ ਤਾਂ ਦੋ। ਆਪਣਾ ਰੋਜ਼ ਦਾ ਖਾਣਾ ਪੀਣਾ ਚਲਣਾ ਚਾਹੀਦੈ। ਹੋਰ ਕੀ?

-ਇਥੇ ਤਾਂ ਬੋਹਣੀ ਵੀ ਨਹੀਂ ਹੋਈ ਅੱਜ !...ਸੜ ਕੇ ਬੋਲਦੀ ਏ ਪਾਰਬਤੀ।

ਪਰ ਹੋਰ ਨੇੜੇ ਆ ਜਾਂਦੀ ਏ ਹੀਰਾ। ਫੁਸਫੁਸਾ ਕੇ ਬੋਲਦੀ ਐ...ਤੁਹਾਨੂੰ ਇਕ ਗੱਲ ਦਾ ਪਤਾ ਲੱਗਿਐ? ਮੈਨੂੰ ਹੁਣੇ ਪਤਾ ਲੱਗਿਐ...।

ਕੰਨ ਖੜੇ ਹੋ ਗਏ ਸਭ ਦੇ।

-ਪੁਲਿਸ ਛਾਪਾ ਮਾਰੇਗੀ ਅੱਜ ਫੇਰ...।

ਕੁਝ ਪਲਾਂ ਲਈ ਸੰਨਾਟਾ।

-ਕਿਵੇਂ ਪਤਾ ਲੱਗਿਐ ਤੈਨੂੰ ?

-ਮੈਂ ਦੇਖ ਕੇ ਆ ਰਹੀ ਆਂ ਸਭ ਕੁਝ।

-ਪੁਲਿਸ ਵਾਲਿਆਂ ਨੂੰ ?

-ਨਹੀਂ। ਉਹ ਦਾਰੂ ਵਾਲਾ ਕਿਸਤਈਆ ਅਤੇ ਉਹ ਮਟਕੇ ਵਾਲਾ...ਦੋਵੇਂ ਚਲੇ ਗਏ ਨੇ

ਇਥੋਂ। ਕਿਸਤਈਆ ਨੇ ਦਾਰੂ ਵਾਲੇ ਸਭ ਪੀਪੇ ਚੁੱਕ ਲਏ ਨੇ ਇਥੋਂ। ਮਟਕੇ ਵਾਲਾ ਵੀ ਆਪਣੇ ਕਾਗ਼ਜ਼-ਕੁਗ਼ਜ਼ ਚੁੱਕ ਕੇ ਚਲਾ ਗਿਐ। ਫੇਰ ਸੰਨਾਟਾ।

-ਇਹਨਾਂ ਲੋਕਾਂ ਨੂੰ ਪਤਾ ਲੱਗ ਜਾਂਦੈ ਛਾਪੇ ਬਾਰੇ।

-ਇਹ ਸਾਲੇ ਪੁਲਿਸ ਨੂੰ ਹਫਤਾ ਦਿੰਦੇ ਐ। ਉਹ ਇਹਨਾਂ ਨੂੰ ਪਹਿਲਾਂ ਈ ਦੱਸ ਦਿੰਦੇ ਐ।

ਸਿਰ 'ਤੇ ਹੱਥ ਰੱਖ ਕੇ ਬੈਠੀਆਂ ਨੇ ਰੰਡੀਆਂ। ਹੁਣ ਕੀ ਹੋਊਗਾ? ਅਜੇ ਤਾਂ ਸ਼ੁਰੂ ਵੀ ਨਹੀਂ ਕੀਤਾ। ਖ਼ਾਲੀ ਨੇ ਸਭ ਦੀਆਂ ਸਭ। ਸਿਰਫ਼ ਹੀਰਾ ਨੂੰ ਮਿਲੇ ਨੇ ਤਿੰਨ ਰੁਪਏ। ਹੌਲੀ-ਹੌਲੀ ਬੋਲ ਰਹੀ ਐ ਜਮੀਲਾ... ਸਾਡੇ ਕੋਲ ਪੈਸੇ ਹੁੰਦੇ ਤਾਂ ਆਪਾਂ ਵੀ ਹਫ਼ਤਾ ਦਿੰਦੇ ਇਹਨਾਂ ਗਾਂਡੂਆਂ ਨੂੰ। ਫੇਰ ਇਹਨਾਂ ਨੇ ਸਾਨੂੰ ਕੁਝ ਨਹੀਂ ਸੀ ਕਹਿਣਾ। ਹੈ ਨਾ?

ਮਾਂ ਦੀ ਗਾਲ੍ਹ ਕਢ ਰਹੀ ਐ ਪਾਰਬਤੀ।...ਇਹ ਸਾਲੇ ਸਾਨੂੰ ਫੜ੍ਹਦੇ ਨੇ। ਜਿਹੜੇ ਰੰਡੀਬਾਜ਼ੀ ਕਰਦੇ ਐ ਉਹਨਾਂ ਨੂੰ ਕੋਈ ਨਹੀਂ ਫੜ੍ਹਦਾ। ਰੰਡੀਆਂ ਦੇ ਹੋਟਲ ਚਲਾਣ ਵਾਲਿਆਂ ਨੂੰ... ਕੋਈ ਨਹੀਂ ਫੜ੍ਹਦਾ। ਇਹਨਾਂ ਦੀ ਮਾਂ ਦੀ ...।

ਫੇਰ ਛਾ ਗਿਆ ਸੰਨਾਟਾ। ਹੁਣ ਹੌਲੀ-ਹੌਲੀ ਬੋਲ ਰਹੀ ਐ ਜਮੀਲਾ। ਗਾਲ੍ਹਾਂ ਕਢ ਰਹੀ ਐ।...ਇਹ ਸਾਰਾ ਨੈਨਾ ਦਾ ਕੰਮ ਏ। ਸਾਲੀ ਰੋਜ਼ ਸੜਕ 'ਤੇ ਖੜੀ ਹੋ ਕੇ ਮਟਕਦੀ ਐ.. ਗਾਉਂਦੀ ਐ... ਰਸਤੇ 'ਤੇ ਚਲਦੇ ਆਦਮੀ ਦਾ ਹੱਥ ਫੜ੍ਹਦੀ ਐ। ਕੋਈ ਫੇਰ ਸ਼ਿਕਾਇਤ ਕੀ ਹੋਏਗੀ ਪੁਲਿਸ ਨੂੰ।

ਫਿਰ ਹੋਣ ਲੱਗੀ ਗਰਮੀ। ਘੁੱਟਣ ਲੱਗਾ ਸਾਹ। ਫੁੱਟਪਾਥਾਂ 'ਤੇ ਲੱਗ ਗਏ ਬਿਸਤਰ। ਲੱਗ ਗਈਆਂ ਛੋਟੀਆਂ ਛੋਟੀਆਂ ਮੰਜੀਆਂ। ਪਸੀਨੇ ਵਿਚ ਭਿਜੇ ਸਰੀਰ ਸੌਣ ਦੀ ਕੋਸ਼ਿਸ਼ ਕਰਨ ਲੱਗੇ।

ਸੌਣ ਦੀ ਕੋਸ਼ਿਸ਼ ਕਰਦਾ ਹੈ ਜੱਬਾਰ। ਕੋਸ਼ਿਸ਼ ਕਰਦੀ ਐ ਰੋਜ਼ੀ। ਸੌਂ ਨਹੀਂ ਸਕਦੇ ਦੋਵੇਂ। ਰੁਕ ਰੁਕ ਕੇ ਕਹਿੰਦੀ ਹੈ ਰੋਜ਼ੀ।...ਨਹੀਂ, ਨਹੀਂ। ਤੂੰ ਏਦਾਂ ਦੀ ਕੋਈ ਗੱਲ ਨਾ ਕਰੀਂ ਜੱਬਾਰ? ਮੈਨੂੰ ਬਹੁਤ ਡਰ ਲਗਦੈ...।

-ਤੂੰ ਸੌਂ ਜਾ ਚੁੱਪ ਕਰ ਕੇ।...ਦੇਖਣ ਲੱਗਦਾ ਹੈ ਓਧਰ ਜਿਧਰ ਮਸ਼ਾਲਾਂ ਦੀ ਰੌਸ਼ਨੀ ਵਿਚ ਨੱਸ ਰਹੇ ਨੇ ਮਜ਼ਦੂਰ। ਚਿੱਲਾ ਰਿਹਾ ਹੈ ਮੁਕੱਦਮ। ਫਿਰ ਦੂਸਰੇ ਪਾਸੇ ਜਿਥੇ ਸਫ਼ੈਦ ਇਮਾਰਤਾਂ...ਸਫ਼ੈਦ ਰੌਸ਼ਨੀ....ਤੈਰਦੀ ਹੋਈ ਦੁਨੀਆ।

ਸੁੱਤਾ ਪਿਆ ਏ ਰਾਜੂ। ਸੌਣ ਦੀ ਕੋਸ਼ਿਸ਼ ਕਰ ਰਹੀ ਐ ਮੈਨਾ। ਪਰ ਨਹੀਂ ਸੌਂਦਾ ਪੋਪਟ।

ਸੌਂ ਗਈ ਏਂ? ਮੇਰੀ ਗੱਲ ਤਾਂ ਸੁਣ। ਏਨੀਆਂ ਏਨੀਆਂ ਵੱਡੀਆਂ ਬੋਰੀਆਂ ਪਿੱਠ 'ਤੇ ਚੁਕ ਕੇ ਉਪਰ ਚੜ੍ਹਿਆ ਮੈਂ। ਚਾਰ ਮੰਜ਼ਿਲਾਂ। ਛੇ ਮੰਜ਼ਿਲਾਂ। ਸਾਰਾ ਦਿਨ ਕੰਮ ਕੀਤਾ ਤਦ ਕਿਤੇ ਜਾ ਕੇ ਮਿਲੇ ਮੈਨੂੰ ਪੰਜ ਰੁਪਏ। ਸਮਝੀ ਏਂ ਮੇਰੀ ਗੱਲ? ਦੋ ਖ਼ਤਮ ਹੋ ਗਏ ਚਾਹ-ਪਾਣੀ ਅਤੇ ਚੌਲਾਂ ਦੀ ਪਲੇਟ ਵਿਚ।...ਮੈਨਾ ! ਓ ਮੈਨਾ ! ਸੁਣਦੀ ਨਹੀਂ ਤੂੰ ਮੇਰੀ ਗੱਲ?

-ਸੁਣਦੀ ਆਂ। ਦੱਸ ਕੀ ਕਹਿਣੈਂ ?

-ਕਹਿਣਾ ਕੀ ਏ! ਕੁਝ ਨਹੀਂ ਕਹਿਣਾ। ਮੈਂ ਤਾਂ ਸਿਰਫ਼ ਇਹ ਕਿਹਾ ਹੈ ਕਿ ਬਹੁਤ ਹੱਡ ਭੰਨਣੇ ਪੈਂਦੇ ਆ ਤਦ ਕਿਤੇ ਜਾ ਕੇ ਮਿਲਦੇ ਨੇ ਪੰਜ ਰੁਪਏ। ਸਮਝੀ ਏਂ? ਬੋਲ ਨਾ। ਸਮਝਦੀ ਏਂ ਨਾ।

-ਹਾਂ ! ਸਮਝ ਗਈ। ਹੁਣ ਤੂੰ ਸੌਂ ਜਾ ਅਤੇ ਮੈਨੂੰ ਵੀ ਸੌਂਣ ਦੇ...।

ਲੰਬਾ ਸਾਹ ਛੱਡਦਾ ਏ ਪੋਪਟ।...ਨਹੀਂ ! ਤੂੰ ਨਹੀਂ ਸਮਝੀ ਮੈਨਾ ! ਐਨੇ ਹੱਡ ਤੋੜੇ ਪਰ ਮਿਲੇ ਸਿਰਫ਼ ਪੰਜ ਰੁਪਏ। ਕੀ ਹੁੰਦੇ ਨੇ ਪੰਜ ਰੁਪਏ ! ਤੇਰਾ ਮੇਰਾ ਢਿੱਡ ਵੀ ਨਹੀਂ ਭਰ ਸਕਦਾ ਇਹਨਾਂ ਨਾਲ !

-ਤਾਂ ਫਿਰ ਕੀ ਕਰਾਂ ਮੈਂ ? ਚਾਲੂ ਕਰ ਦੇਵਾਂ ਆਪਣਾ ਧੰਦਾ ? ਅਤੇ ਤੈਨੂੰ ਲਿਆ ਲਿਆ ਕੇ ਦੇਵਾਂ ਖਾਣ ਲਈ।

-ਨਹੀਂ ! ਇਹ ਕਦੋਂ ਕਿਹਾ ਮੈਂ ! ਮੈਂ ਤਾਂ ਸਿਰਫ ਇਹੀ ਕਿਹੈ ਕਿ ਸਾਡੀ ਹਾਲਤ ਬਦਲਣ ਵਾਲੀ ਨਹੀਂ। ਤੂੰ ਮਰੇਂ ਜਾਂ ਮੈਂ ਮਰਾਂ...ਹਾਲਤ ਓਦਾਂ ਦੀ ਓਦਾਂ ਈ ਰਹੂ।

ਚੁੱਪ ਐ...ਪਰ ਬੋਲਦੀ ਐ ਮੈਨਾ।...ਓਦਾਂ ਦਾ ਓਦਾਂ ਈ ਰਹਿਣੈ। ਪਤੈ ਮੈਨੂੰ। ਪਰ ਬਹੁਤ ਮਰੀ ਮੈਂ। ਹੁਣ ਨਹੀਂ ਹੁੰਦਾ ਮੇਰੇ ਤੋਂ। ਕੁਝ ਵੀ ਕਰ। ਪਰ ਮੈਨੂੰ ਕੁਝ ਨਾ ਕਹੁ ਅਜੇ। ਕੁਝ ਵੀ ਕਰ। ਪਰ ਮੈਨੂੰ ਉਧਰ ਜਾਣ ਲਈ ਨਾ ਕਹੀਂ। ਸਮਝਿਆ?

ਹੌਲੀ-ਹੌਲੀ ਦੋਵੇਂ ਮੋੜ ਲੈਂਦੇ ਐ ਪਾਸਾ। ਦੂਜੇ ਪਾਸੇ ਕਰ ਲੈਂਦੇ ਆ ਮੂੰਹ। ਨਵੇਂ ਸਿਰਿਉਂ ਕੋਸ਼ਿਸ਼ ਕਰਦੇ ਨੇ ਸੌਣ ਦੀ। ਸਭ ਲੋਕ ਕੋਸ਼ਿਸ਼ ਕਰਦੇ ਨੇ ...ਝੌਂਪੜੀਆਂ ਵਿਚ ਅਤੇ ਫੁੱਟਪਾਥਾ ਉਤੇ। ਸਿਰਫ਼ ਮਚਲੀਆਂ ਰੰਡੀਆਂ ਕੋਸ਼ਿਸ਼ ਕਰਦੀਆਂ ਨੇ ਫਸਾਣ ਦੀ ਕਿਸੇ ਨੂੰ। ਕਿਸੇ ਨੂੰ ਕੁਝ ਨਹੀਂ ਮਿਲਿਆ। ਸਿਰਫ਼ ਮੰਗਲਾ ਨੂੰ ਮਿਲ ਗਿਆ ਇਕ ਪੁਰਾਣਾ ਵਾਕਿਫ਼। ਫਸ ਗਿਆ ਅੱਜ। ਲੈ ਕੇ ਚਲੀ ਗਈ ਹਨੇਰੇ ਵਿਚ। ਦੇਖਦੀਆਂ ਰਹਿ ਗਈਆ ਸਾਰੀਆਂ।

ਹੋਰ ਬੀਤ ਗਈ ਰਾਤ। ਬੁਝਦੀਆਂ ਗਈਆਂ ਬੱਤੀਆਂ। ਇਕ ਬੀੜੀ। ਹੋਰ ਕਈ ਬੀੜੀਆਂ। ਰੇਤ ਦੇ ਜਹਾਜਾਂ ਦੀਆਂ ਜਲਦੀਆ ਹੋਈਆਂ ਮਸਾਲਾਂ। ਚੁੱਪ ਹੋ ਗਿਆ ਮੁਕੱਦਮ ਵੀ। ਚਲੇ ਗਏ ਛਾਬੜੀਆਂ ਵਾਲੇ.. ਕਬਾਬ ਵਾਲੇ। ਚੁੱਪ ਹੋ ਗਏ ਸਭ ਲੋਕ।

ਚੀਕਦੀ ਐ ਮੈਨਾ... ਦੇਖ। ਮੈਨੂੰ ਹੱਥ ਨਾ ਲਗਾ ਤੂੰ। ਮੈਂ ਕੁਝ ਦਿਆਂ ਤੈਨੂੰ।

ਪਰ ਹਟ ਜਾਂਦਾ ਏ ਪੋਪਟ।...ਨਹੀਂ ਲਗਾਂਦਾ ਹੱਥ। ਚੀਕਦੀ ਕਿਉਂ ਏਂ ਤੂੰ।

-ਨਹੀਂ ! ਤੂੰ ਨਹੀਂ ਲਗਾਣਾ ਹੱਥ ਮੈਨੂੰ। ਤੂੰ ਹੱਥ ਲਗਾਂਦੈ ਤਾਂ ਮੇਰਾ ਜੀ ਕਰਦੈ ਕਿ ਬੰਦੂਕ ਦੀ ਗੋਲੀ ਨਾਲ ਉਡਾ ਦਿਆਂ ਤੈਨੂੰ। ਹਾਂ...!

ਜਿਵੇਂ ਭਿਟਿਆ ਹੋਇਆ ਪੋਪਟ...ਪਿਆ ਰਹਿੰਦਾ ਏ ਚੁੱਪਚਾਪ।

ਹੁਣ ਹੋਰ ਲੰਘ ਜਾਦੀ ਏ ਰਾਤ। ਹੋਰ ਵਧ ਜਾਂਦਾ ਏ ਹੁੰਮਸ। ਅਤੇ ਖ਼ਾਮੋਸ਼ੀ। ਨਹੀਂ ਆਏ ਪੁਲਿਸ ਵਾਲੇ। ਨਹੀਂ ਆਉਣਗੇ ਸ਼ਾਇਦ। ਸਿਰਫ਼ ਖ਼ਾਮੋਸ਼ੀ। ਕਿਸੇ ਗੱਡੀ ਦੀ ਆਵਾਜ਼। ਫਿਰ ਖ਼ਾਮੋਸ਼ੀ।...ਨਹੀਂ। ਚੀਕ ਰਹੀ ਏ ਮੰਗਲਾ। ਬਕ ਰਹੀ ਏ ਗਾਲ੍ਹਾਂ ਰਾਤ ਦੇ ਸੰਨਾਟੇ ਵਿਚ। ਸਾਮ੍ਹਣੇ ਖੜਾ ਏ ਨੌਜਵਾਨ, ਦੰਦ ਕੱਢਦਾ ਹੋਇਆ।

-ਤੇਰੀ ਮਾਂ ਦੀ !...ਸਾੜ੍ਹੀ ਉੱਪਰ ਚੁੱਕ ਲੈਂਦੀ ਐ ਮੰਗਲਾ...ਲੈ ਵੜ ਜਾ ਅੰਦਰ। ਪੈਸੇ ਨਹੀਂ...ਤਾਂ ਆਪਣੀ ਮਾਂ ਸਮਝ ਕੇ ਆਇਐਂ ਮੇਰੇ ਕੋਲ..।

ਹੋਰ ਜ਼ੋਰ ਨਾਲ ਚੀਕ ਰਹੀ ਐ। ਗਲਾ ਪਾਟ ਜਾਏਗਾ। ਛਾਤੀ ਫਟ ਜਾਏਗੀ।..ਸਾਲਾ ਭੜੂਆ। ਰੰਡੀ ਦੇ ਪੈਸੇ ਮਾਰਦੈਂ ਤੂੰ। ਸਾਲਾ ਹਰਾਮੀ ! ਤੂੰ ਆਪ ਰੰਡੀ ਦੀ ਔਲਾਦ।...ਓਏ ਮੇਰੇ ਪੈਸੇ ਮਾਰ ਲਏ ਓਏ ! ਰੰਡੀ ਦੇ ਪੈਸੇ...।

ਜਾਗ ਜਾਗ ਕੇ ਇਕੱਠੇ ਹੋ ਰਹੇ ਨੇ ਫੁੱਟਪਾਥ। ਨੌਜਵਾਨ ਦੇ ਕਪੜੇ ਟਟੋਲ-ਟਟੋਲ ਕੇ ਦੇਖ ਰਹੀ ਐ ਮੰਗਲਾ।...ਨਹੀਂ ਨਹੀਂ ਏ ਕੁਝ ਵੀ ਕੋਲ। ਧੱਕਾ ਮਾਰਦੀ ਐ ਜ਼ੋਰ ਨਾਲ...ਕੁੱਟਦੀ ਐ। ਉਸੇ ਤਰ੍ਹਾਂ ਦੰਦ ਕੱਢੀ ਖੜਾ ਰਹਿੰਦਾ ਏ ਨੌਜਵਾਨ। ਆ ਜਾਂਦੀਆਂ ਨੇ ਸਾਰੀਆਂ।

ਕੀ ਹੋਇਐ, ਨੀ ਮੰਗਲਾ ? ਕੀ ਹੋਇਐ ?

ਰੋਣ ਲਗਦੀ ਐ ਮੰਗਲਾ।...ਇਹ...ਇਹ ਭੜੂਵਾ...ਮੇਰੇ ਪੈਸੇ ਨਹੀਂ ਦਿੰਦਾ। ਮੇਰੇ ਪੈਸੇ ਰੰਡੀ ਦੇ ਪੈਸੇ ਮਾਰਦੈ ਸਾਲਾ।

ਜਮੀਲਾ...ਹੀਰਾ...ਜਾਨਕੀ....ਸਭ ਦੀਆਂ ਅੱਖਾਂ ਵਿਚ ਗੁੱਸਾ। ਦੇਖਦੀਆਂ ਨੇ ਨੌਜਵਾਨ...ਉਪਰੋਂ ਥੱਲੇ। ਮੈਲੀ ਕਮੀਜ਼ ਤੇ ਪਜਾਮਾ...ਪਰ ਤੂੰ ਪੈਸੇ ਪਹਿਲਾਂ ਕਿਉਂ ਨਹੀਂ ਫੜੇ ?

ਰੋਂਦੀ ਰਹਿੰਦੀ ਐ ਮੰਗਲਾ।...ਮੈਂ ਭੁੱਲ ਗਈ ਨੀਂ। ਅੱਜ ਚਾਰ ਘੰਟਿਆਂ ਤੋਂ ਕੋਈ ਨਹੀਂ ਮਿਲਿਆ। ਪੁਲਿਸ ਦਾ ਵੀ ਡਰ ਲੱਗ ਰਿਹਾ ਸੀ ਮੈਨੂੰ। ਜਦੋਂ ਇਸ ਨੇ ਕਿਹਾ ਕਿ ਪੈਸੇ ਮੈਂ ਬਾਅਦ ਵਿਚ ਦਿਆਂਗਾ, ਤਾ ਤਿਆਰ ਹੋ ਗਈ ਮੈਂ। ਹਰਾਮੀ ਦੀ ਔਲਾਦ ! ਸਾਲਾ ਬੇਸ਼ਰਮ! ਰੰਡੀ ਦੇ ਪੈਸੇ

ਗੁੱਸਾ ਹੋਰ ਵਧ ਗਿਆ ਏ ਰੰਡੀਆਂ ਦਾ। ਚੀਕਦੀ ਐ ਜਾਨਕੀ...ਮਾਰੋ ਸਾਲੇ ਨੂੰ। ਗਾਂਡੂ ਦਾ ਬੱਚਾ।

ਇਕ ਮਾਰਦੀ ਐ ਪਿੱਠ ਤੇ। ਇਕ ਹੋਰ..ਇਸ ਪਾਸਿਓਂ। ਇਕ ਹੋਰ..ਉਸ ਪਾਸਿਓਂ। ਇਧਰ ਡਿੱਗ ਪਏਗਾ ਨੌਜਵਾਨ ਜਾਂ ਉਧਰ।

ਰੋਕਦੀ ਐ ਜਮੀਲਾ ਸਭ ਨੂੰ। ਮਾਰੋ ਨਾ ਇਸ ਨੂੰ। ਇਹਦੇ ਕਪੜੇ ਲਾਹ ਕੇ ਨੰਗਾ ਕਰ ਕੇ ਭੇਜੋ ਇਸ ਨੂੰ।

-ਹਾ ਹਾ! ਨੰਗਾ ਕਰੋ ਸਾਲੇ ਨੂੰ..।

ਉਸੇ ਤਰ੍ਹਾ ਦੰਦ ਕੱਢੀ ਖੜਾ ਏ ਨੌਜਵਾਨ।

-ਕਿਉਂ ਓਏ !...ਸਾਮ੍ਹਣੇ ਆਉਂਦੀ ਏ ਪਾਰਬਤੀ।

ਤੂੰ ਉਹਦੇ ਪੈਸੇ ਕਿਉਂ ਨਹੀਂ ਦਿੰਦਾ।

ਬੋਲ ਰਿਹਾ ਏ ਲਾਚਾਰੀ ਦੇ ਦੰਦ ਦਿਖਾਂਦਾ ਹੋਇਆ।

...ਮੈਂ ਇਸ ਨੂੰ ਕਿਹਾ ਬਾਅਦ ਵਿਚ ਦਿਆਂਗਾ ਕਰ ਕੇ।

-ਸਾਲਾ ! ਕਰੇਗਾ ਹੁਣ ਤੇ ਪੈਸੇ ਦਏਗਾ ਬਾਅਦ ਵਿਚ ! ਏਦਾਂ ਕਦੀ ਹੁੰਦਾ ਏ ਕਿਤੇ?

ਗਾਲ੍ਹਾਂ ਤੇ ਆਵਾਜ਼ਾਂ ਦਾ ਬਹੁਤ ਰੌਲਾ। ਫੇਰ ਬੋਲ ਰਿਹਾ ਹੈ ਨੌਜਵਾਨ ।...ਮੈਂ ਕੀ ਕਰਾਂ? ਇਹ ਮੈਨੂੰ ਰੋਜ਼ ਕਹਿੰਦੀ ਏ ਪਰ ਮੈਂ ਤਾਂ ਇਹਨੂੰ ਰੋਜ਼ ਨਹੀਂ ਕਹਿੰਦਾ। ਪਰ ਅੱਜ... ! ਚੁੱਪ ਹੋ ਜਾਂਦਾ ਏ।

-ਅੱਜ ? ਅੱਜ ਕੀ ਹੋਇਆ ਤੈਨੂੰ?... ਚੀਕਦੀ ਏ ਪਾਰਬਤੀ।

-ਮੈਨੂੰ ਨਹੀਂ ਪਤਾ !...ਧਰਤੀ ਵਲ ਦੇਖਦਾ ਏ ਨੌਜਵਾਨ। .. ਇਸ ਨੇ ਮੇਰਾ ਹੱਥ ਫੜ ਲਿਆ ਅਤੇ ਤਿਆਰ ਹੋ ਗਿਆ ਮੈਂ।...ਸਿਰ ਚੁੱਕਦਾ ਏ ਉਪਰ ਇਕਦਮ। ...ਪਰ ਮੈਂ ਸੱਚ ਕਹਿੰਦਾਂ ਇਕ ਦੋ ਦਿਨਾਂ ਵਿਚ ਲਿਆ ਕੇ ਦੇ ਦਿਆਂਗਾ ਇਹਦਾ ਪੈਸਾ। ਮੈਂ ਪੈਸਾ ਮਾਰਨ ਵਾਲਾ ਬੰਦਾ ਨਹੀਂ ਆਂ।

ਫਿਰ ਗਾਲ੍ਹਾਂ ਦੀ ਵਾਛੜ... ਚਾਰੇ ਪਾਸਿਓਂ। ਹੌਲੀ-ਹੌਲੀ ਰੁਕ ਜਾਂਦੀਆਂ ਨੇ।

-ਕਿਥੇ ਰਹਿੰਦਾ ਹੈਂ ਤੂੰ? ਪੁੱਛਦੀ ਏ ਪਾਰਬਤੀ।

-ਕਿਤੇ ਵੀ ਨਹੀਂ !

-ਕਿਤੇ ਵੀ ਨਹੀਂ ! ਓਏ ਹਰਾਮੀ ਦੀ ਔਲਾਦ ! ਸੌਂਦਾ ਤਾਂ ਹੋਏਗਾਂ ਕਿਤੇ ਵੀ। ਕਿ ਸੌਂਦਾ ਵੀ ਨਹੀਂ....?

ਨੀਵੀਂ ਪਾ ਲੈਂਦਾ ਹੈ।...... ਜਿੱਥੇ ਕੰਮ ਮਿਲ ਜਾਏ ਉਥੇ ਸੌਂ ਜਾਂਦਾ ਹਾਂ।

-ਹੁਣ ਕਿਥੇ ਕੰਮ ਐ ਤੇਰਾ?

-ਉਧਰ ਬਿਲਡਿੰਗ ਬਣਦੀ ਏ...ਉਥੇ ਹੀ ਕੰਮ ਏ ਮੇਰਾ। ਪਰ ਮੈਂ ਸੱਚ ਬੋਲਦਾਂ...ਮੈਂ ਇਹਦਾ ਪੈਸਾ ਰੱਖਣ ਵਾਲਾ ਨਹੀਂ। ਕੱਲ੍ਹ...ਨਹੀਂ ਤੇ ਪਰਸੋਂ ਮੈਂ ਜ਼ਰੂਰ ਲਿਆ ਦਿਆਂਗਾ ਇਸ ਨੂੰ ਪੈਸਾ।

ਹੁਣ ਜ਼ੋਰ ਨਾਲ ਚੀਕਦੀ ਏ ਪਾਰਬਤੀ।...ਵੱਡੇ ਇਮਾਨਦਾਰ ਦੀ ਔਲਾਦ ਹੈਂ ਤੂੰ....ਪਤਾ ਏ ! ਇਹ ਦੱਸ ਤੂੰ ਮੈਨੂੰ ਕਿ ਇਹ ਖਾਏਗੀ ਕੀ ਏਸ ਵੇਲੇ? ਭੁੱਖਿਆਂ ਮਰੇਗੀ? ਹੈਂ? ਬੋਲ ਨਾਂ ! ਅੱਠ ਬਾਰਾਂ ਆਨੇ ਜੋ ਕੁਝ ਹੈ ...ਦੇ ਦੇ ਇਹਨੂੰ ਹੁਣੇ। ਬਾਕੀ ਦੋ ਪੈਸੇ ਬਾਅਦ ਵਿਚ ਦੇ ਦੇਵੀਂ...।

ਦੰਦ ਕੱਢਦਾ ਹੈ ਫਿਰ।...ਨਹੀਂ ਏ ਮੇਰੇ ਕੋਲ। ਹੁੰਦੇ ਤਾਂ ਮੈਂ ਝੂਠ ਬੋਲਣਾ ਸੀ?...ਅਚਾਨਕ ਆ ਜਾਂਦਾ ਏ ਕੁਝ ਯਾਦ। ਓਧਰ ਖਾਣਾ ਪਿਆ ਏ ਮੇਰੇ ਕੋਲ ਥੋੜ੍ਹਾ ਜਿਹਾ...ਸਵੇਰ ਵਾਸਤੇ ਰੱਖਿਐ ਮੈਂ। ਉਹ ਦੇ ਦਿੰਦਾਂ ਮੈਂ...।

ਫੇਰ ਤੇਜ਼ ਗਾਲ੍ਹਾਂ...ਅਤੇ ਆਵਾਜ਼ਾਂ। ਅਚਾਨਕ ਚੁੱਪ ਹੋ ਜਾਂਦੀਆਂ ਨੇ ਸਾਰੀਆਂ। ਅਚਾਨਕ ਕਾਨਾਫੂਸੀ। ਅਚਾਨਕ ਚੀਕ ਪੈਂਦੀਆਂ ਨੇ ਸਾਰੀਆ ਇਕੋ ਵਾਰ...ਧਾੜ ! ਅਚਾਨਕ ਦੌੜਨ ਲੱਗਦੀਆਂ ਨੇ ...ਇਸ ਪਾਸੇ...ਉਸ ਪਾਸੇ...ਹਰ ਪਾਸੇ। ਧਾੜ !...ਰੁਕ ਗਈ ਪੁਲਿਸ ਦੀ ਲਾਰੀ। ਦੌੜ ਰਿਹਾ ਏ ਨੌਜਵਾਨ। ਉਤਰ ਰਹੇ ਨੇ...ਦੌੜ ਰਹੇ ਨੇ ਸਿਪਾਹੀ....ਇਸ ਪਾਸੇ...ਉਸ ਪਾਸੇ ...ਹਰ ਪਾਸੇ।

ਅੱਧੀ ਰਾਤ ਦਾ ਹਨੇਰਾ ਲੁਕਾ ਨਹੀਂ ਸਕੇਗਾ। ਸਭ ਕੁਝ ਦੱਸ ਦਏਗਾ। ਸੜਕ...ਗਲੀਆਂ...ਮਕਾਨ...ਸਭ ਲੰਘਦੇ ਜਾਣਗੇ ਪਿੱਛੇ। ਕਿਤੇ ਜਗ੍ਹਾ ਨਹੀਂ ਛੁਪਣ ਦੀ। ਰੇਲ ਦੀਆਂ ਪਟੜੀਆਂ ਬਹੁਤ ਦੂਰ। ਪੁਲ ਬਹੁਤ ਦੂਰ। ਸਭ ਕੁਝ ਬਹੁਤ ਦੂਰ। ਪਾਸ ਨੇ ਸਿਰਫ ਪੁਲਿਸ ਵਾਲੇ। ਫੁੱਲ ਰਿਹਾ ਏ ਦਮ। ਹੁਣ ਆਈਆਂ, ਹੁਣ ਆਈਆਂ ਪਕੜ ਵਿਚ।

ਇਕ ਗਲੀ। ਇਕ ਮੋੜ। ਦੂਸਰੀ ਗਲੀ। ਫਿਰ ਮੋੜ। ਦੌੜਦੀ ਜਾਂਦੀ ਏ ਜਮੀਲਾ। ਨਹੀਂ ਸਮਝ ਸਕਦੀ....ਕੀ ਕਰੇ। ਸੌਂ ਰਹੇ ਨੇ ਲੋਕ ਸਾਮ੍ਹਣੇ ਮੰਜਿਆ ਉਤੇ। ਛੇਤੀ ਨਾਲ ਲੇਟ ਜਾਂਦੀ ਏ ਇਕ ਮੰਜੇ ਉਤੇ ਘਬਰਾ ਕੇ। ਉਠ ਬਹਿੰਦਾ ਏ ਸੌਣ ਵਾਲਾ...ਕੌਣ? ਕੌਣ? ਓਏ ਮਰ ਗਏ !...ਉਠ ! ਦੌੜ ਇਥੋਂ। ਸਾਲੀ....।

ਹਫਦੀ ਜਾਂਦੀ ਏ ਜਮੀਲਾ...ਫੁਸਫੁਸਾਂਦੀ ਏ...ਗਿੜਗੜਾਂਦੀ ਏ।...ਵੇ ਭਰਾ ! ਦੋ ਮਿੰਟ। ਸਿਰਫ ਦੋ ਮਿੰਟ। ਦੋ ਮਿੰਟ ਸੌਣ ਦੇ ਮੈਨੂੰ ਆਪਣੇ ਨਾਲ। ਤੇਰੇ ਪੈਰ ਫੜ੍ਹਦੀ ਆਂ। ਉਹ ਹੌਲਦਾਰ ਲੋਕ ਚਲੇ ਜਾਣਗੇ ਤਾਂ ਮੈਂ ਵੀ ਚਲੀ ਜਾਵਾਂਗੀ ਏਥੋਂ ...।

ਚੀਕਦਾ ਏ ਸੌਣ ਵਾਲਾ।...ਨਹੀਂ ! ਨੱਠ ਏਥੋਂ ਨੱਠ ! ਕੌਣ ਏਂ ਤੂੰ ?

ਫੇਰ ਹਫ਼ਦੀ ਏ। ...ਦੋ ਮਿੰਟ...ਸਿਰਫ਼। ਇਹ ਲੋਕ ਬਹੁਤ ਮਾਰਦੇ ਐ...ਹੌਲਦਾਰ ਲੋਕ। ਤੇਰੇ ਪੈਰੀਂ ਪੈਂਦੀ ਆਂ...। ਵੱਸ ਵਿਚ ਨਹੀਂ ਏ ਸਾਹ।

ਹੁਣ ਬਿਸਤਰੇ ਤੋਂ ਪਰ੍ਹੇ ਖੜਾ ਆਦਮੀ ਚੀਕ ਰਿਹਾ ਏ। ...ਓਏ ਇਹ ਕੌਣ? ਕੌਣ ਸੌਂ ਗਈ ਮੇਰੇ ਬਿਸਤਰੇ ਵਿਚ ਵੜ ਕੇ...?

ਜਾਗ ਪਏ ਸਾਰੇ ਸੌਣ ਵਾਲੇ। ਹਨੇਰੇ ਵਿਚ ਖੜੀ ਏ ਜਮੀਲਾ...ਹਫ਼ਦੀ ਹੋਈ। ਚਿਹਰਾ ਸੁੱਕ ਗਿਆ ਏ। ਚਲਦੇ ਆ ਰਹੇ ਨੇ ਹੌਲਦਾਰ ਲੋਕ।

-ਕੀ ਵਕਤ ਆ ਗਿਐ। ਇਹਨਾਂ ਰੰਡੀਆਂ ਨੂੰ ਕੁਝ ਵੀ ਸ਼ਰਮ ਹਯਾ ਨਹੀਂ। ਸ਼ਰੀਫ਼ ਬੰਦਿਆਂ ਨੂੰ ਸੌਣ ਵੀ ਨਹੀਂ ਦਿੰਦੀਆਂ। ਸਾਲੀ....।

ਚਲਦੀਆਂ ਜਾ ਰਹੀਆਂ ਨੇ ਦੌੜਦੀਆਂ. ਪਾਰਬਤੀ ਅਤੇ ਸਲਮਾ...ਕਿਥੋਂ ਕੌਣ...ਜੋ ਬਚਾਏਗਾ? ਇਸ ਪਾਸੇ ਆਦਮੀ। ਉਸ ਪਾਸੇ ਆਦਮੀ। ਬਚਾਣ ਵਾਲਾ ਕੌਣ? ਕੋਈ ਨਹੀਂ। ਦੁਕਾਨ ਵਾਲਾ। ਮਕਾਨ ਵਾਲਾ। ਦਾਰੂ ਵਾਲਾ। ਮਟਕੇ ਵਾਲਾ। ਸਭ ਖੜੇ ਦੇਖਦੇ ਰਹਿਣਗੇ। ਦੌੜਦੀਆਂ ਜਾਣਗੀਆਂ ਰੰਡੀਆਂ... ਪਾਰਬਤੀ ਤੇ ਸਲਮਾ।

ਪਿੱਛੇ ਖੜੇ ਨੇ ਹਿਜੜੇ...ਸਭ ਮਰਦਾਂ ਤੋਂ ਵੱਖਰੇ। ਬਚਾ ਲੈਣਗੇ ਦੋਹਾਂ ਨੂੰ।

-ਨੀਂ ! ਨੀ ਮੇਰੀ ਭੈਣ। ..ਕਮਲਾ ਦੀ ਆਵਾਜ। ਇਧਰ ਆ ਜਾ। ਆ ਜਾ ਇਧਰ। ਛੇਤੀ !

ਠਠੰਬਰ ਕੇ ਰੁਕ ਜਾਂਦੀਆਂ ਨੇ ਦੋਵੇਂ।

-ਗਈਆ ! ਇਧਰ...ਐਧਰਲੇ ਪਾਸੇ...ਝੌਂਪੜੀ ਵਿਚ ! ...ਜਲਦੀ !...ਬਿਮਲਾ ਦੀ ਆਵਾਜ਼।

ਹੁਣ ਦੌੜਦੀਆਂ ਨੇ ਦੋਵੇਂ ਹਿਜੜਿਆ ਦੀਆਂ ਝੌਂਪੜੀਆਂ ਵੱਲ। ਗਾ ਰਹੇ ਨੇ।.. ਰੰਗ ਭਰ ਲਿਆਏ...ਕਿ ਰੰਗ ਭਰ ਲਿਆਏ...ਰੇਸ਼ਮ ਦੀ ਸਾੜ੍ਹੀ ਵਿਚ ਰੰਗ ਭਰ ਲਿਆਏ।...ਓ ! ਓ ਹੌਲਦਾਰ ! ਤੂੰ ਤਾਂ ਬੜਾ ਸੋਹਣਾ ਲੱਗ ਰਿਹੈਂ ਅੱਜ। ਕਿਸ ਨੂੰ ਲੱਭ ਰਿਹਾ ਹੈਂ ਐਵੇਂ ? ਜ਼ਰਾ ਏਧਰ ਵੀ ਤਾਂ ਦੇਖ ਲੈ ਇਕ ਨਜ਼ਰ। ...ਫੇਰ ਤਾੜੀ।

ਪਰ ਉਧਰ..ਦੂਸਰੇ ਪਾਸੇ...ਕਿਸੇ ਝੌਂਪੜੀ ਵਿਚ ਵੜ ਗਏ ਨੇ ਹੌਲਦਾਰ। ...ਇਕ ਆਦਮੀ ਅਤੇ ਇਕ ਰੰਡੀ। ਦੌੜ ਰਿਹਾ ਹੈ ਆਦਮੀ। ਹੱਥ ਆ ਗਈ ਰੰਡੀ।...ਮਾਰ ! ਹੋਰ ਮਾਰ ! ਹੋਰ ਮਾਰ ! ਗਿੜਗੜਾਂਦੀ ਅੱਜ...ਨਹੀਂ, ਨਹੀਂ। ਮੈਨੂੰ ਨਾ ਮਾਰੋ। ਵੇ ਭਰਾ ? ਵੇ ਹੌਲਦਾਰ ਭਰਾ ! ਨਾ...ਨਾ ਮਾਰੋ। ਇਹ ਤਾਂ ਧੰਦਾ ਹੈ ਮੇਰੇ ਢਿੱਡ ਦਾ...ਦੋ ਦੋ ਬੱਚੇ ਨੇ ਮੇਰੇ ਤਾਂ। ...ਨਹੀਂ ਨਹੀਂ ! ਉਹ ਆਦਮੀ ਲੈ ਕੇ ਆਇਆ ਮੈਨੂੰ। ...ਵੇ ਭਰਾ? ਵੇ ਹੌਲਦਾਰ ਭਰਾ। ਨਾ ਮਾਰੋ ਮੈਨੂੰ...ਤੇਰੇ ਪੈਰੀਂ ਪੈਣੀ ਆਂ...।

ਹੱਥ ਆ ਗਈ ਜਮੀਲਾ। ਲਿਜਾ ਰਹੇ ਨੇ ਘਸੀਟ ਕੇ ! ਹਨੇਰੇ ਗੋਲ ਦੀਵਿਆਂ ਦੇ ਘਸਮੈਲੇ ਚਾਨਣ ਵਿਚ ਘਸੀਟੀਆਂ ਜਾ ਰਹੀਆਂ ਨੇ ਹੋਰ ਵੀ ਰੰਡੀਆਂ। ਜਾਨਕੀ....ਹੀਰਾ...ਮੰਗਲਾ। ... ਸਾਰੀਆਂ ਫੜੀਆਂ ਗਈਆਂ। ਇੱਕ ਉਪਰ ਦੋ ਦੋ ਹੌਲਦਾਰ। ਨਹੀਂ ਨੱਠ ਸਕਣਗੀਆਂ ਅੱਜ। ਖਿੱਚ ਕੇ ਮਾਰਦਾ ਹੈ ਚਪੇੜ। ...ਸਾਲੀਏ ! ਠੀਕ ਤਰ੍ਹਾਂ ਚੱਲ...। ਘੱਬਰਾ ਕੇ ਦੇਖਦੀ ਐ ਜਾਨਕੀ।

ਅਚਾਨਕ ਬੁਝਣ ਲਗਦੀਆਂ ਨੇ ਮਸ਼ਾਲਾਂ। ਉੱਠ ਬਹਿੰਦਾ ਏ ਜੱਬਾਰ। ਬਹੁਤ ਬੀਤ ਗਈ ਰਾਤ। ਦੂਰ ਲਹਿਰਾਂ ਦੇ ਪਾਣੀ ਦੇ ਪਾਰ ਦੌੜਨਾ ਬੰਦ ਕਰ ਦਿੱਤਾ ਮਜ਼ਦੂਰਾਂ ਨੇ। ਬੁਝ ਗਈਆਂ ਮਸ਼ਾਲਾਂ। ਕਾਲੇ ਪਾਣੀ ਵਿਚ ਬੁਝ ਗਏ ਮਸ਼ਾਲਾਂ ਦੇ ਅਕਸ। ਜਿਹੜੇ ਜਾਗ ਰਹੇ ਸਨ ਹੁਣ ਤੀਕ...ਸੌਂ ਗਏ। ਸਿਰਫ਼ ਉਨੀਂਦੇ ਮਜ਼ਦੂਰਾਂ ਨੇ ਘੇਰਨਾ ਸ਼ੁਰੂ ਕਰ ਦਿੱਤਾ ਚਾਹ ਅਤੇ ਬੀੜੀ ਵਾਲਿਆਂ ਨੂੰ।

ਹਾਂ ! ਖ਼ਤਮ ਹੋ ਗਈ ਪਾਲੀ। ਹਨੇਰੇ ਵਿਚ ਆਵਾਜ਼ ਦਿੰਦਾ ਹੈ ਜੱਬਾਰ। ...ਰੋਜ਼ੀ ! ਰੋਜ਼ੀ! ਰੋਜ਼ੀ !

ਹੁਣੇ ਹੁਣੇ ਆਈ ਸੀ ਨੀਂਦ। ਘਬਰਾ ਕੇ ਉਠ ਬੈਠਦੀ ਐ ਰੋਜ਼ੀ। ਅੰਦਾਜ਼ੇ ਨਾਲ ਸਮਝ ਲੈਂਦੀ ਹੈ ਕਿ ਕਿਸ ਪਾਸੇ ਹੈ ਜੱਬਾਰ। ਡਰੀ ਹੋਈ ਆਵਾਜ਼...ਤੇਰਾ ਟਾਇਮ ਹੋ ਗਿਆ ਜੱਬਾਰ?

-ਅੱਛਾ !

ਹੋਰ ਹਨੇਰਾ ...ਹੋਰ ਖ਼ਾਮੋਸ਼ੀ।

-ਮੈਂ ਚਲਾਂ ਤੇਰੇ ਨਾਲ ?

-ਕਿੱਥੇ ?

-ਉਧਰ ਸੜਕ ਤੀਕ ਚਲਾਂਗੀ। ਉਥੇ ਹੀ ਫੁੱਟਪਾਥ 'ਤੇ ਸੌਂ ਜਾਵਾਂਗੀ ਕਿਤੇ ਵੀ....।

-ਚਲ !

ਹੁਣ ਚਲ ਰਹੇ ਨੇ ਦੋਵੇਂ...ਹਨੇਰੇ ਕਾਲੇ ਪੱਥਰਾ 'ਤੇ ਪੈਰ ਰੱਖਦੇ ਹੋਏ। ਹਨੇਰੇ ਆਸਮਾਨ ਉਤੇ ਲਾਲ-ਨੀਲੀਆਂ ਬੱਤੀਆਂ। ਲੰਘ ਜਾਂਦਾ ਏ ਇਕ ਹਵਾਈ ਜਹਾਜ਼। ਹਾਂ . ਵਜ ਗਏ ਦੋ। ਛੇਤੀ ਚਲਣ ਦੀ ਕੋਸ਼ਿਸ਼ ਕਰਦਾ ਹੈ ਜੱਬਾਰ। ਲੰਗੜਾਂਦੀ ਜਾਦੀ ਏ ਰੋਜ਼ੀ। ਚਲ ਨਹੀਂ ਸਕਦੀ।

ਉਥੇ ਉਸ ਪਾਸੇ.. ਜਿੱਥੇ ਬੁਝ ਗਈਆਂ ਨੇ ਬੱਤੀਆਂ. ਸਿਰਫ਼ ਜਾਗ ਰਹੇ ਨੇ ਬਿਜਲੀ ਦੇ ਖੰਭੇ ...ਇਕੱਲੇ। ਸੁੱਤੀਆਂ ਪਈਆਂ ਮੱਖੀਆਂ। ਸੁੱਤੀ ਪਈ ਹਸੀਨਾ..। ਨੰਨ੍ਹੇ ਅਮਜਦ ਦੇ ਨਾਲ। ਰੁਕ ਕੇ ਦੇਖਦਾ ਹੈ ਜੱਬਾਰ। ਫੈਲੇ ਹੋਏ ਆਸਮਾਨ ਦੇ ਥੱਲੇ ਫੈਲੀਆਂ ਹੋਈਆਂ ਝੌਂਪੜੀਆਂ ... ਹਸੀਨਾ ...ਅਮਜਦ। ਚੱਲ ਪੈਂਦਾ ਹੈ ਦੂਸਰੇ ਪਾਸੇ। ਉੱਚੀਆਂ ਬੰਦ ਖੁੱਲ੍ਹੀਆਂ ਖਿੜਕੀਆਂ ਵਿਚ ਤੈਰ ਰਹੀ ਏ ਰੌਸ਼ਨੀ। ਆ ਗਈ ਰੋਜ਼ੀ ਕੋਲ।

ਹੁਣ ਆ ਗਏ ਨੇ ਉਥੇ ਜਿੱਥੇ ਪਿੱਛੇ ਰਹਿ ਗਿਆ ਸਾਗਰ। ਖ਼ਤਮ ਹੋ ਗਈ ਹਨੇਰੇ ਦੀ ਹੱਦ। ਬਿਜਲੀ ਦੇ ਖੰਭੇ ਦਾ ਉਜਾਲਾ ਸ਼ੁਰੂ ਹੋ ਗਿਆ। ਫੁੱਟਪਾਥਾਂ ਉਤੇ...ਦੁਕਾਨਾਂ ਦੇ ਤਖ਼ਤਿਆਂ ਉਤੇ...ਛੋਟੀਆਂ ਛੋਟੀਆਂ ਮੰਜੀਆਂ ਉਤੇ ਸੌਂ ਰਹੇ ਨੇ ਲੋਕ...ਬੱਚਿਆਂ ਵਾਂਗੂੰ।

ਬੁੜਬੁੜਾਂਦਾ ਹੈ ਜੱਬਾਰ। ...ਤੂੰ ਏਧਰ ਜਾ ਕੇ ਸੌਂ ਜਾ ਕਿਤੇ ਵੀ। ਮੈਂ ਜਾਂਦਾ ਇਸ ਪਾਸੇ...।

-ਨਹੀਂ ! ਤੂੰ ਜਿਥੇ ਜਾਵੇਂਗਾ...ਉਥੇ ਚਲ ਕੇ ਸੌਂ ਜਾਵਾਂਗੀ ਕਿਤੇ ਵੀ।

ਫੇਰ ਚਲਣ ਲਗਦੇ ਨੇ ਦੋਵੇਂ ਉਜਾਲੇ ਵਿਚ। ਇਕ ਤੋਂ ਬਾਅਦ ਇਕ ਲੰਘ ਰਹੇ ਨੇ ਖੰਭੇ ...ਬਿਜਲੀ ਦੇ ਚਿਰਾਗ਼। ਇਕ ਆਵਾਜ਼ ਬਹੁਤ ਨੇੜਿਓਂ। ਭੌਂਕ ਰਹੇ ਨੇ ਕੁੱਤੇ। ਆਵਾਜ਼ਾਂ ਬਹੁਤ ਦੂਰੋਂ। ਤਾਰਿਆਂ ਭਰਿਆ ਆਸਮਾਨ। ਚੰਦ ਕਿਤੇ ਨਹੀ। ਇਕ ਗਲੀ ਦਾ ਮੋੜ। ਰੁਕ ਜਾਂਦਾ ਹੈ ਜੱਬਾਰ।

-ਬਸ ! ਅੱਗੇ ਨਾ ਆ ਮੇਰੇ ਨਾਲ। ਇਧਰ ਹੀ ਸੌਂ ਜਾ ਕਿਤੇ ਵੀ। ਮੈਂ ਆਉਂਦਾ ਵਾਪਸ ਥੋੜ੍ਹੇ ਚਿਰ ਵਿਚ।

ਇਕ ਬੰਦ ਗਲੀ ਵਿਚ ਖ਼ਾਲੀ ਪਿਆ ਤਖ਼ਤਾ ਕਿਸੇ ਦੁਕਾਨ ਦਾ।

-ਮੈਨੂੰ ਨੀਂਦ ਨਹੀਂ ਆਏਗੀ ਜੱਬਾਰ। ਉਂਜ ਮੈਂ ਇਥੇ ਹੀ ਕਿਤੇ ਲੇਟ ਜਾਵਾਂਗੀ....ਠੀਕ ਐ। ਜਾ ਤੂੰ ਹੁਣ।... ਕੀ ਕਹਾਂ ਤੈਨੂੰ। ਮੈਨੂੰ ਬਹੁਤ ਡਰ ਲਗਦੈ ਤੇਰੇ ਵਾਸਤੇ। ਪਰ ਬੇਕਾਰ। ਫ਼ਾਇਦਾ ਨਹੀਂ ਗੱਲ ਕਰਨ ਦਾ ਕੋਈ....।

ਧੁੰਦਲੀ ਰੌਸ਼ਨੀ ਵਿਚ ਦੇਖਦਾ ਏ ਇਕ ਪਲ। ਅੱਗੇ ਵਧ ਜਾਂਦਾ ਹੈ। ਚਲਦਾ ਜਾਂਦਾ ਹੈ..ਜਿੰਨਾ ਚਿਰ ਗ਼ਾਇਬ ਨਹੀਂ ਹੋ ਜਾਂਦਾ ਉਜਾਲੇ ਵਿਚ। ਹੁਣ ਇਕੱਲੀ ਏ ਰੋਜ਼ੀ। ਦੇਖ ਰਹੀ ਏ ਦੂਰ...ਨੇੜੇ...ਸਾਗਰ...ਆਸਮਾਨ...ਤੇਜ਼ ਰੌਸ਼ਨੀ ਵਿਚ ਚਮਕਦੇ ਲੰਮੇ ਸੁੰਨਸਾਨ ਰਸਤੇ। ਆਵਾਜ਼ ਆ ਰਹੀ ਹੈ। ਕੋਈ ਆ ਰਿਹੈ। ਦੁਕਾਨ ਦੇ ਤਖ਼ਤੇ ਦੇ ਥੱਲੇ ਲੇਟ ਜਾਂਦਾ ਏ ਚੁੱਪਚਾਪ। ਮਿੱਟੀ ਅਤੇ ਸਲ੍ਹਾਭਾ। ਸੁੱਤੇ ਹੋਏ ਕੀੜਿਆਂ ਦਾ ਜਾਗ ਕੇ ਦੌੜਨਾ। ਪਰ ਲੇਟੀ ਰਹਿੰਦੀ ਏ। ਜਿਵੇਂ ਸੌਂ ਜਾਏਗੀ। ਆਏ ਬੰਦੇ...ਪਰ ਲੰਘ ਗਏ। ਦੂਰ ਚਲੀਆਂ ਗਈਆਂ ਆਵਾਜ਼ਾਂ।

ਲੇਟੀ ਰਹਿੰਦੀ ਏ ਫੇਰ ਵੀ । ਨਹੀਂ ਉਠਿਆ ਜਾਂਦਾ। ਲੰਘਣ ਲਗਦੀ ਏ ਖ਼ਿਆਲਾਂ ਦੀ ਇਕ ਦੁਨੀਆ...ਕੀ ਕਰੇਗੀ ਹਸੀਨਾ ਵੀ ਅਤੇ ਕੀ ਕਰੇਗਾ ਜੱਬਾਰ ਵੀ । ਕੀ ਕਰੇਂਗਾ ਕੋਈ ਵੀ । ਕਿਥੇ ਛੋਕਰਾ...ਕਿਥੇ ਔਰਤ... ਅਤੇ ਕਿੱਥੇ ਉਹ ਆਪ ! ਅਤੇ ਕਿੱਥੇ ਚਲਿਆ ਗਿਆ ਚੰਦੂ.. ਉਹ ਘਾਟੀ ਦਾ ਛੋਕਰਾ। ਫੋਟੋ ਵੀ ਕੱਢਿਆ। ਕਿਥੇ ਗਿਆ ਫੇਰ ਵੀ। ਆਏਗਾ ਜ਼ਰੂਰ। ਕਹਿੰਦਾ ਤਾਂ ਸੀ ਕਿ ਆਵਾਂਗਾ। ਲੈ ਕੇ ਜਾਏਗਾ। ਬੰਦੋਬਸਤ ਕਰੇਗਾ ਕਿਸੇ ਥਾਂ 'ਤੇ। ..ਨਵੀਂ ਨਵੀਂ ਲੈ ਕੇ ਜਾਏਗਾ। ਕੌਣ ਹੱਸਿਆ ਸੀ। ਬੋਲਿਆ ਸੀ। ਕੌਣ ਚੰਦੂ ! ਕੀਹਦਾ ਚੰਦੂ ! ਜਿਹੜਾ ਗਿਆ ਨਹੀਂ ਆਉਂਦਾ ਮੁੜ ਕੇ। ਤੂੰ ਦੇਖਦੀ ਰਹਿ ਰਸਤਾ...।

ਫੇਰ ਕੋਈ ਚਲ ਰਿਹਾ ਹੈ ਸੁੰਨੀਆਂ ਗਲੀਆਂ ਵਿਚ। ਨੇੜੇ ਆ ਕੇ ਚਲਿਆ ਜਾਦਾ ਹੈ ਕਿਤੇ ਹੋਰ। ਫਿਰ ਕੋਈ ਧੀਮੀ ਜਿਹੀ ਆਵਾਜ। ਫੇਰ ਆ ਗਿਆ ਕੋਈ।

-ਅਰੇ ! ਕੌਣ ! ਜੱਬਾਰ ? ..ਉਠ ਕੇ ਬੈਠ ਜਾਂਦੀ ਏ।...ਅਰੇ ! ਤੂੰ ਆ ਗਿਆ। ਐਨੀ ਛੇਤੀ? ਉਹ ਨਹੀਂ ਮਿਲਿਆ ਤੈਨੂੰ?

ਕੋਲ ਆ ਕੇ ਬੈਠ ਜਾਂਦਾ ਹੈ। ਬੁੜਬੁੜਾਂਦਾ ਹੈ।...ਮਿਲਿਆ, ਕਹਿਣ ਲੱਗਾ... ਥੋੜ੍ਹਾ ਚਿਰ ਠਹਿਰ ਕੇ ਆ। ਅਜੇ ਗੋਰਖਾ ਇਧਰ ਹੀ ਬੈਠਾ ਹੋਇਆ ਏ।

ਇਕ ਪਤਲਾ ਜਿਹਾ ਚੰਨ ਨਿਕਲ ਆਇਆ ਕਿਤੋਂ। ਕਾਲੇ ਪਾਣੀ ਵਿਚ ਹਲਕੀ ਜਿਹੀ ਝਿਲਮਿਲਾਹਟ। ਚੁੱਪ ਬੈਠੇ ਨੇ ਦੋਵੇਂ। ਹੁਣ ਹੋਰ ਖ਼ਾਮੋਸ਼ੀ। ਜਲਦੀ ਰਹਿੰਦੀ ਏ ਜੱਬਾਰ ਦੀ ਬੀੜੀ। ਫੇਰ ਆ ਰਹੀ ਏ ਆਵਾਜ਼। ਫੇਰ ਆ ਰਿਹਾ ਏ ਕੋਈ। ਬੁੜਬੁੜਾਂਦੀ ਏ ਰੋਜ਼ੀ! ..ਇਸ ਪਾਸੇ ਲੇਟ ਜਾ ਤੂੰ !

ਚਾਰੇ ਪਾਸੇ ਦੇਖਦਾ ਹੈ...ਤੂੰ ਕਿੱਥੇ ਛੁਪੇਂਗੀ ?

-ਮੈਂ ਓਧਰ ਜਾਂਦੀ ਆਂ ਕਿਤੇ ਵੀ !

ਬੀੜੀ ਬੁਝਾ ਦਿੰਦਾ ਏ। ਇਕ ਵਾਰ ਦੇਖਦਾ ਏ ਦੁਕਾਨ ਦੇ ਤਖ਼ਤੇ ਵੱਲ।...ਆ ਇਥੇ ਹੀ ਪੈ ਜਾ ਤੂੰ। ਬਹੁਤ ਥਾ ਏ।

ਹੁਣ ਪਏ ਨੇ ਦੋਵੇਂ ਇੱਕੋ ਤਖ਼ਤੇ ਉਤੇ...ਹਨੇਰੇ ਦੇ ਘੇਰੇ ਅੰਦਰ। ਬਦਬੂ ਆ ਰਹੀ ਏ ਹਲਕੀ ਹਲਕੀ। ਰੁਕੇ ਹੋਏ ਸਲ੍ਹਾਭੇ ਦੀ.... ਰੋਜ਼ੀ ਦੇ ਬੁੱਝੇ ਹੋਏ ਜ਼ਖ਼ਮਾਂ ਦੀ।

ਲੰਘ ਗਏ ਲੋਕ। ਅਜੇ ਵੀ ਲੇਟੇ ਹੋਏ ਨੇ ਦੋਵੇਂ। ਪੁੱਛਦੀ ਐ ਰੋਜ਼ੀ....ਕਿੰਨੇ ਵੱਜੇ ਹੋਣਗੇ ਜੱਬਾਰ?

ਪਰ ਜੱਬਾਰ ਗੁਆਚ ਗਿਆ ਏ ਆਸਮਾਨ ਦੇ ਤਾਰਿਆਂ ਵਿਚ। ...ਵੱਜੇ ਹੋਣਗੇ ਕੁਝ ਵੀ। ਕੀ ਕਰਨੈਂ ਤੂੰ।

ਹੁਣ ਵੀ ਦੇਖਦਾ ਜਾਂਦਾ ਏ ਆਸਮਾਨ ਵੱਲ। ਬੋਲਦਾ ਏ ਬੜੀ ਦੇਰ ਪਿੱਛੋਂ। ...ਮੈਨੂੰ ਲਗਦੈ...ਇਹ ਜਿਹੜੇ ਲੋਕ ਨੇ...ਜਿਨ੍ਹਾਂ ਦੇ ਘਰ ਵਿਚ ਅਸੀਂ ਵੜਾਂਗੇ ਹੁਣੇ... ਪੁਲਿਸ ਤੀਕ ਨਹੀਂ ਪਹੁੰਚਣਗੇ। ਦੌਲਤ ਨੇ ਇਹੀ ਦੱਸਿਐ।

-ਕਿਉਂ ਕਹਿਣਗੇ ਪੁਲਿਸ ਨੂੰ ?

-ਇਹ ਪੈਸਾ ਤਸਕਰੀ ਦਾ ਪੈਸਾ ਹੈ...ਕਾਲਾ ਧੰਨ। ਮੈਨੂੰ ਨਹੀਂ ਲਗਦਾ ਕਿ ਇਹ ਲੋਕ ਪੁਲਿਸ ਕੋਲ ਜਾਣਗੇ। ...ਜਾਣਗੇ ਤਾਂ ਜਾਣ। ਮੈਨੂੰ ਤਾਂ ਅਮਜਦ-ਹਸੀਨਾ ਨੂੰ ਨਾਲ ਲੈ ਕੇ ਇਥੋਂ ਦੌੜ ਜਾਣ ਦੀ ਐ।

ਲੰਮੀ ਚੁੱਪ ! ਕਿਸੇ ਤੇਜ਼ ਮੋਟਰ ਦੇ ਲੰਘਣ ਦੀ ਆਵਾਜ਼।

-ਜੱਬਾਰ ! ਮੈਨੂੰ ਬਹੁਤ ਡਰ ਲਗਦੈ। ਤੈਨੂੰ ਨਹੀਂ ਲਗਦਾ?

ਪਿਆ ਏ ਪੱਥਰ ਵਾਂਗ।...ਲਗਦੈ। ਬਹੁਤ ਲਗਦੈ। ਇਹ ਪੁਲਿਸ ਵਾਲਿਆਂ ਦੀ ਮਾਰ...ਤੋਬਾ। ਪਰ ਮੈਂ ਕਰਾਂ ਵੀ ਕੀ। ਦੂਸਰਾ ਰਸਤਾ ਨਹੀਂ ਮੇਰੇ ਕੋਲ !

ਦੌੜਦੀ ਜਾਂਦੀ ਏ ਇਕ ਸਫ਼ੈਦ ਬਿੱਲੀ। ਭੌਂਕਦਾ ਆਉਂਦਾ ਏ ਕੁੱਤਿਆਂ ਦਾ ਟੋਲਾ। ਫੇ ਰ ਖ਼ਾਮੋਸ਼ੀ।

ਰੋਜ਼ੀ ! ਇਹ ਸੋਚਿਆ...ਉਹ ਸੋਚਿਐ...ਸਭ ਸੋਚਿਐ ਮੈਂ। ਰੋਜ਼ੀ ! ਕੁਝ ਨਹੀਂ ਲੱਭਿਆ ਮੈਨੂੰ। ਸੱਚ ਕਹਿੰਦਾਂ ਮੈਂ। ਕੁਝ ਵੀ ਮਿਲਦਾ ਤਾਂ ਇੰਜ ਨਹੀਂ ਸੀ ਹੋਣਾ। ਹੁਣ ਤਾਂ ਇਹੋ ਕੁਝ ਹੋਣੈਂ...ਹੋਰ ਕੁਝ ਨਹੀਂ। ਮੈਂ ਸੋਚ ਕੇ ਦੇਖ ਲਿਐ ਸਭ।

ਫਿਰ ਇਕ ਆਵਾਜ਼। ਇਕ ਹਵਾਈ ਜਹਾਜ਼। ਪਏ ਰਹਿੰਦੇ ਨੇ ਦੋਵੇਂ ਚੁੱਪਚਾਪ। ਇਕ ਲੰਬੀ ਲਕੀਰ। ਟੁੱਟ ਗਿਆ ਇਕ ਤਾਰਾ। ਅਜੇ ਵੀ ਪਏ ਨੇ ਚੁੱਪਚਾਪ। ਚੁੱਪਚਾਪ ਸਭ ਕੁਝ। ਸਿਰਫ਼ ਚੀਕ ਰਿਹਾ ਏ ਇਕ ਝੀਂਗਰ। ਗੁੰਮ ਸੁੰਮ...ਹੁਣ ਉਠ ਕੇ ਬੈਠ ਗਏ ਨੇ ਦੋਵੇਂ। ਬੁਝੀ ਹੋਈ ਬੀੜੀ ਫਿਰ ਬਲ ਪੈਂਦੀ ਹੈ।... ਫੇਰ ਬੁਝ ਜਾਂਦੀ ਐ। ਹੁਣ ਉਠ ਕੇ ਖਲੋ ਜਾਂਦਾ ਏ ਜੱਬਾਰ।

-ਮੈਂ ਜਾਂਦਾ ਰੋਜ਼ੀ !

ਇਕ ਨਜ਼ਰ ਚਾਰੇ ਪਾਸੇ। ਵਧ ਜਾਂਦਾ ਏ ਅੱਗੇ। ਇਕ ਕਰਾਸ ਬਣਾ ਜਾਂਦਾ ਏ ਛਾਤੀ ਉਤੇ। ਇਮਾਰਤ ਦੇ ਪਿੱਛੇ ਗੁੰਮ ਹੋ ਜਾਂਦਾ ਏ ਜੱਬਾਰ।

ਲੰਘਦੀ ਜਾਂਦੀ ਏ ਰਾਤ ਹੌਲੀ-ਹੌਲੀ। ਤਾਰੇ ਖਿਸਕਦੇ ਜਾਂਦੇ ਨੇ। ਦੌੜਦੇ ਆਉਂਦੇ ਨੇ ਬੱਦਲਾਂ ਦੇ ਟੋਟੇ। ਰੁਕਦੇ ਨਹੀਂ, ਨਿਕਲ ਜਾਂਦੇ ਨੇ ਅੱਗੇ। ਰੁਕੀ ਹੋਈ ਹਵਾ ਚਲ ਕੇ ਰੁਕ ਜਾਂਦੀ ਹੈ ਫੇਰ। ਬੰਦ ਅੱਖਾਂ ਦੇ ਸਾਮ੍ਹਣੇ ਆਉਂਦੇ ਨੇ ਲੋਕ ... ਜੋ ਕਦੀ ਨਹੀਂ ਆਉਂਦੇ। ਰੋਜ਼ੀ...ਨਾ ਸੁੱਤੀ...ਨਾ ਜਾਗਦੀ...ਸਿਰਫ਼ ਦੇਖਦੀ ਰਹਿੰਦੀ ਹੈ ਲੰਘਦੇ ਹੋਏ ਲੋਕਾਂ ਨੂੰ। ਲੋਕ...ਜੋ ਬਹੁਤ ਪਹਿਲਾਂ ਆਏ ਸੀ ...ਜੋ ਬਹੁਤ ਪਿੱਛੋਂ ਆਏ ਸਨ। ਜੋ ਚਲੇ ਗਏ...ਨਹੀਂ ਪਰਤੇ ਫੇਰ। ਸਿਰਫ਼

ਨਵੇਂ ਨਵੇਂ ਆਉਂਦੇ ਚਲੇ ਗਏ।...ਬੰਦ ਅੱਖਾਂ ਦੀ ਧੁੰਦ ਦੇ ਸਾਮ੍ਹਣੇ...ਕਿਥੇ ਸੀ ਇਕ ਮੰਗਲੋਰ। ਖੁੱਲ੍ਹੀਆਂ ਅੱਖਾਂ ਦੇ ਉਜਾਲੇ ਵਿਚ ਕਤਾਰ ਝੌਂਪੜੀਆਂ ਦੀ। ਹੱਦਾਂ... ਨਾ ਖ਼ਤਮ ਹੋਣ ਵਾਲੀਆਂ। ਹਨੇਰੇ ਤਖ਼ਤੇ ਉਤੇ ਮੁੜਕੇ ਹੋਏ ਪਾਸੇ। ਫ਼ੇਰ ਇਕ ਖੜਾਕ। ਖੋਲ੍ਹ ਦਿੰਦੀ ਐ ਅੱਖਾਂ। ਸਾਮ੍ਹਣੇ ਖੜਾ ਏ ਜੱਬਾਰ। ਬੈਠ ਜਾਂਦੀ ਹੈ ਉੱਠ ਕੇ।

-ਕਿਉਂ ? ਕੀ ਹੋਇਆ ?

-ਕੁਝ ਨਹੀਂ ।... ਚਿਹਰਾ ਨਜ਼ਰੀਂ ਨਹੀਂ ਪੈਂਦਾ ਪਰ ਆਵਾਜ਼ ਜਿਵੇਂ ਗਵਾਚੀ ਹੋਈ।...ਅਜੇ ਹੋਰ ਟਾਇਮ ਏ ਥੋੜ੍ਹਾ।

ਹੀਜੜਿਆਂ ਦੀਆਂ ਝੌਂਪੜੀਆਂ ਵਿਚ ਸਲਮਾ ਅਤੇ ਪਾਰਬਤੀ ...ਊਂਘਦੀਆਂ ਹੋਈਆਂ...। ਕਮਲਾ ਅਤੇ ਬਿਮਲਾ ਨਹੀਂ ਹਨ। ਸਿਰਫ਼ ਲਕਸ਼ਮੀ ਦੀ ਆਵਾਜ਼। ...ਮੈਂ ਹਿਜੜਾ ਨਹੀਂ। ਪਰ ਕੰਮ ਨਹੀਂ ਮੈਨੂੰ ਕੁਝ। ਪੈਸਾ ਨਹੀਂ। ਕਰ ਕੇ ਮੈਂ ਆ ਗਿਆ ਕਮਲਾ ਬਿਮਲਾ ਦੇ ਨਾਲ। ਭੀਖ ਮੰਗਣ ਨਾਲੋਂ ਤਾਂ ਇਹੀ ਠੀਕ।

ਹੁਣ ਰਾਤ ਸ਼ਾਇਦ ਢਲ ਰਹੀ ਹੈ। ਜੱਬਾਰ ਫੂਕਦਾ ਜਾਂਦਾ ਏ ਬੀੜੀਆਂ। ਖ਼ਾਮੋਸ਼ੀ ਦੇ ਵਿਚ ਬੋਲ ਪੈਂਦਾ ਹੈ ਇਕ ਅੱਧ ਵਾਰ। .. ਇਹ ਸਾਲਾ ਦੌਲਤ ! ਕਿੰਨਾ ਟਾਇਮ ਹੋ ਗਿਆ। ਸਾਲਾ ਬੋਲਦਾ ਕੁਝ...ਕਰਦਾ ਕੁਝ।

ਖ਼ਾਮੋਸ਼ੀ ਦੇ ਵਿਚ ਬੋਲਦੀ ਏ ਰੋਜ਼ੀ...ਲੇਟਿਆ ਰਹਿ ਨਾ ਥੋੜ੍ਹਾ ਚਿਰ ਹੋਰ ਇਥੇ।

-ਨਹੀਂ। ...ਅਚਾਨਕ ਉੱਠ ਖੜਾ ਹੁੰਦਾ ਹੈ। ...ਜਾਣਾ ਏ ਮੈਂ। ਗ਼ਾਇਬ ਹੋ ਜਾਂਦਾ ਏ ਇਮਾਰਤਾ ਦੇ ਪਿੱਛੇ।

ਕਈ ਵਾਰ ਹੁੰਦਾ ਹੈ।... ਆ ਜਾਂਦਾ ਹੈ। ਗ਼ਾਇਬ ਹੋ ਜਾਂਦਾ ਹੈ।

ਪਰ ਫੇਰ ਆ ਜਾਂਦਾ ਹੈ। ਫਿਰ ਗ਼ਾਇਬ ਹੋ ਜਾਂਦਾ ਹੈ। ਗਾਲ੍ਹਾਂ ਨਿਕਲਦੀਆਂ ਹਨ। ਰਹਿ ਜਾਂਦੀਆਂ ਨੇ ਦਬ ਕੇ। ਰੋਜ਼ੀ ਬਦਲਦੀ ਰਹਿੰਦੀ ਹੈ ਪਾਸੇ...ਗੁੰਮ ਸੁੰਮ ਹਨੇਰੇ ਦੇ ਅੰਦਰ। ਰਾਤ ਲੰਘਦੀ ਜਾਂਦੀ ਏ ਚੁੱਪਚਾਪ। ਫੇਰ ਕੋਈ ਆਵਾਜ਼। ਫੇਰ ਕੋਈ ਖੜਾਕ। ਅੱਖਾਂ ਖੋਲ੍ਹ ਕੇ ਦੇਖਦੀ ਹੈ।...ਨਹੀਂ। ਨਹੀਂ ਏ ਜੱਬਾਰ। ਕੋਈ ਹੋਰ ਏ।

ਫਿਰ ਰਾਤ। ਬੰਦ ਅੱਖਾ। ਨਾ ਵਾਪਸ ਆਉਣ ਵਾਲਿਆਂ ਦੀਆਂ ਤਸਵੀਰਾਂ। ਫੇਰ ਕੋਈ ਖੜਾਕ। ਆ ਗਿਆ ਜੱਬਾਰ ? ਨਹੀਂ। ਫਿਰ ਕੋਈ ਦੂਸਰੀ ਆਵਾਜ਼। ਦੇਰ ਹੋ ਗਈ ਇਸ ਵਾਰ। ਨਹੀਂ ਆਇਆ ਹੁਣ ਤੀਕ।

ਇਕ ਮੋਟਰ ਲੰਘ ਜਾਂਦੀ ਹੈ। ਇਕ ਹੋਰ ਲੰਘ ਜਾਂਦੀ ਹੈ। ਠਹਿਰ ਕੇ ਇਕ ਹੋਰ ਲੰਘ ਜਾਂਦੀ ਏ। ਇਕ ਆਦਮੀ। ਫਿਰ ਇਕ ਆਦਮੀ। ਫਿਰ ਇਕ ਹੋਰ ਆਦਮੀ। ਹਲਕੀ ਪੈ ਰਹੀ ਹੈ ਰਾਤ। ਨਹੀਂ ਆਇਆ ਜੱਬਾਰ। ਕੀ ਹੋਇਆ? ਕਿੱਥੇ ਚਲਿਆ ਗਿਆ? ਜਦੋਂ ਹਨੇਰਾ ਖ਼ਤਮ ਹੋ ਜਾਏਗਾ, ਥੋੜ੍ਹੀ ਦੇਰ ਬਾਅਦ...ਜਦੋਂ ਉਜਾਲਾ ਫੈਲ ਜਾਏਗਾ ਚਾਰੇ ਪਾਸੇ...ਕਿੱਥੇ ਲੱਭਾਂਗੀ ਉਹਨੂੰ?

ਆਵਾਜ਼ ਫੇਰ ਆ ਰਹੀ ਏ। ਇਮਾਰਤਾਂ ਦੇ ਪਿੱਛੇ ਸੁੰਨਸਾਨ ਰਸਤੇ ਉਤੇ ਫੇਰ ਉਭਰ ਰਿਹਾ ਹੈ ਕੋਈ। ਹੈ। ਉਹੀ ਹੈ। ਜੱਬਾਰ। ਦੇਖ ਰਿਹਾ ਹੈ ਚਾਰੇ ਪਾਸੇ। ਛੇਤੀ ਛੇਤੀ। ਵਧ ਰਿਹਾ ਹੈ ਅੱਗੇ। ਜਲਦੀ। ਹੋਰ ਜਲਦੀ। ਖੜੀ ਹੋ ਜਾਂਦੀ ਹੈ ਰੋਜ਼ੀ। ਆ ਰਿਹਾ ਹੈ ਤੇਜ਼ੀ ਨਾਲ।

ਚਿਹਰੇ ਉਤੇ ਘਬਰਾਹਟ ਦੇ ਚਿੰਨ੍ਹ। ਪਸੀਨਾ। ਤੇਜ਼ ਸਾਹ।

- ਕੀ ਹੋਇਆ ?

- ਕੁਝ ਨਹੀ। ਮੈਂ ਉਧਰ ਜਾਂਦਾ ...ਸਟੇਸ਼ਨ ਉਤੇ। ਤੂੰ...ਤੂੰ ਹਸੀਨਾ ਅਤੇ ਅਮਜਦ ਨੂੰ ਭੇਜ ਦੇ ਛੇਤੀ ਨਾਲ। ਅਤੇ ...ਅਤੇ ਤੂੰ ਵੀ ਆ ਜਾ ਉਥੇ...ਟੇਸ਼ਨ 'ਤੇ...।

ਮੁੜਦਾ ਏ ਛੇਤੀ ਨਾਲ। ਦੋਵੇਂ ਹੱਥ ਗੰਦੀ ਪਤਲੂਨ ਦੀ ਜੇਬ ਵਿਚ।

-ਸੁਣ ਨਾ !

-ਕੀ ਏ?...ਘੁੰਮਦਾ ਏ। ਤੇਜ਼। ...ਜਲਦੀ ਗੱਲ ਕਰ। ਟੈਮ ਨਹੀਂ ਮੇਰੇ ਕੋਲ ਰੋਜ਼ੀ।

-ਤੇਰਾ ਕੰਮ ਹੋ ਗਿਆ...?

ਦੇਖਦਾ ਏ ਚਾਰੇ ਪਾਸੇ। ਪਸੀਨਾ ਹੋਰ ਜ਼ਿਆਦਾ।

-ਹਾਂ ! ਪਰ ਤੂੰ ਨੱਠ ਜਲਦੀ ਨਾਲ। ਹਸੀਨਾ ਨੂੰ ਕਹਿ ਕਿ ਮੈਂ ਉਸ ਦਾ ਰਸਤਾ ਤੱਕਦਾਂ ... ਟੇਸ਼ਨ ਉਤੇ। ਝੌਂਪੜੀ ਨੂੰ ਮਾਰ ਦੇ ਤਾਲਾ। ਆ ਜਾ ਜਲਦੀ ਨਾਲ ...।

ਚੱਕਰ ਕੱਟ ਕੇ ਨਿਕਲ ਜਾਂਦਾ ਹੈ ਤੇਜ਼ੀ ਨਾਲ ... ਦੂਸਰੇ ਪਾਸੇ...ਜਿੱਥੇ ਗੋਲ ਰੌਸ਼ਨੀਆਂ ਦੀ ਕਤਾਰ ਖ਼ਤਮ ਹੋ ਜਾਂਦੀ ਏ ...ਜਿਥੇ ਹੁਣ ਕੋਈ ਨਜ਼ਰੀਂ ਨਹੀਂ ਪੈਂਦਾ। ਖੜੋਤੀ ਹੋਈ ਹੈ ਰੋਜ਼...ਗੁੰਮ ਗੁੰਮ...ਪੱਥਰ ਵਾਂਗ। ਆ ਰਹੇ ਨੇ ਲੋਕ। ਜਾ ਰਹੇ ਨੇ। ਹੋਰ ਆ ਰਹੇ ਨੇ। ਸ਼ੁਰੂ ਹੋ ਗਈਆਂ ਮੋਟਰਾਂ। ਦੁੱਧ ਵਾਲੇ। ਪਾਵ ਵਾਲੇ। ਦੂਰ ਉੱਚੀਆਂ ਕਾਲੀਆਂ ਇਮਾਰਤਾਂ ਦੇ ਪਿੱਛੇ ਫੈਲ ਰਿਹਾ ਏ ਉਜਾਲਾ। ਚਲਣਾ ਸ਼ੁਰੂ ਕਰ ਦਿੰਦੀ ਏ ਰੋਜੀ...ਲੰਗੜਾਂਦੀ . ਘਿਸਟਦੀ.. ਤੇਜ਼...ਹੋਰ ਤੇਜ਼ ... ਜਿਥੇ ਫੈਲੇ ਹੋਏ ਆਸਮਾਨ ਦੇ ਥੱਲੇ... ਹੈਗੀਆਂ ਨੇ ਫੈਲੀਆਂ ਹੋਈਆਂ ਝੌਂਪੜੀਆਂ।

# 5

ਹੌਲੀ-ਹੌਲੀ ਚਲਦਾ ਜਾ ਰਿਹਾ ਏ ਮਲ਼ਬਾਰੀ ... ਚਾਹ ਵਾਲਾ। ਬੰਬਾ ਅਤੇ ਬਾਲਟੀ ਚੁੱਕੀ। ਕੋਈ ਆਵਾਜ਼ ਨਹੀਂ ਦਿੰਦਾ ਅੱਜ। ਚਲੀਆਂ ਗਈਆਂ ਸਾਰੀਆਂ ਦੀਆਂ ਸਾਰੀਆਂ। ਰਹਿ ਗਈਆਂ ਪਾਰਬਤੀ... ਸਲਮਾ... ਨੈਨਾ। ਕਿਥੇ ਲੁਕੀਆਂ ਨੇ ਪਰ? ਦਿਸਦੀਆਂ ਨਹੀਂ ਕਿਤੇ। ਸਿਰਫ਼ ਚੀਕ ਰਹੀ ਏ ਮੈਨਾ। ... ਓ ਚਾਹ ਵਾਲੇ !... ਏ ਮਲਬਾਰੀ ! ਸੁਣਦਾ ਨਹੀਂ ਤੈਨੂੰ? ਪੈਸੇ ਫੜ। ਉਧਾਰ ਨਹੀਂ ਮੰਗਦਾ... ।

ਇਧਰ ਦੀਆਂ ਝੌਂਪੜੀਆਂ ਵਿਚ ਖ਼ਾਮੋਸ਼ੀ। ਚਟਾਈਆਂ ਦੇ ਦਰਵਾਜ਼ਿਆਂ ਉਤੇ ਲੱਗੇ ਜੰਦਰੇ। ਉਧਰ ਦੀਆ ਝੌਂਪੜੀਆਂ ਵਿਚ ਹਲਚਲ। ਬੈਠ ਕੇ ਟੱਟੀ ਕਰਦੇ ਹੋਏ ਬੱਚੇ। ਘੁੰਮਦੀਆਂ ਹੋਈਆਂ ਬੱਤਖ਼ਾਂ.. ਨਾਲੀਆਂ ਦੇ ਕੋਲ। ਕਚਰੇ ਦੇ ਢੇਰ ਉਤੇ ਕੁਕੜੀਆਂ। ਊਂਘਦੇ ਹੋਏ ਲੋਕ। ਮੂੰਹ ਵਿਚ ਦਾਤਣ ਪਾ ਕੇ ਸੁੱਤੇ ਹੋਏ.. ਰੁਕ ਰੁਕ ਕੇ ਜਾਗਦੇ ਹੋਏ। ਹਿਲਾ ਹਿਲਾ ਕੇ ਜਗਾਂਦੀ ਹੈ ਮੈਨਾ।... ਪੋਪਟ ! ਓਏ ਪੋਪਟ !

ਉਠ ! ਕੰਮ 'ਤੇ ਨਹੀਂ ਜਾਣਾ ਤੂੰ ?... ਲੈ ਫੜ ਚਾਹ।

ਜਾਗ ਕੇ ਪਾਸਾ ਬਦਲਦਾ ਹੈ.. ਫੇਰ ਸੌਂ ਜਾਂਦਾ ਹੈ।

-ਰਾਜੂ ! ਓਏ ਸਾਲੇ.. ਉਠ ! ਸਵੇਰ ਹੋ ਗਈ। ਕਿੰਨਾ ਚਿਰ ਸੌਂਵੇਂਗਾ?

ਇਕ ਨੁੱਕਰੇ। ਗੰਦਾ ਸਟੋਵ। ਅਲਮੀਨੀਅਮ ਦੇ ਬਰਤਨ। ਦੂਸਰੀ ਨੁਕਰੇ ਪਾਟੀਆਂ ਹੋਈਆਂ ਚਟਾਈਆਂ। ਮੈਲੇ ਬਿਸਤਰੇ। ਫੇਰ ਉਹੀ ਪੋਪਟ। ਫੇਰ ਉਹੀ ਰਾਜੂ।.. ਕਿਉਂ? ਜਿਵੇਂ ਡਰ ਲੱਗ ਰਿਹਾ ਹੋਵੇ। ਮੈਨਾ ਨੂੰ .. ਇਕੱਲਿਆ। ਕੀਹਦਾ ਡਰ? ਥੱਕੀ ਹੋਈ ਆਵਾਜ਼... ਪੁਕਾਰਦੀ ਹੋਈ। .. ਪੋਪਟ। ਓਏ ! ਉੱਠ ਨਾ। ਕੰਮ 'ਤੇ ਨਹੀਂ ਜਾਏਂਗਾ?

ਫੇਰ ਪਾਸਾ। ਇਕ ਖਿੱਝ। . ਸੌਣ ਦੇ ਮੈਨੂੰ। ਸੱਚੀ ਸੌਣ ਦੇ ਮੈਨੂੰ। ਨਹੀਂ ਜਾਣਾ ਕੰਮ 'ਤੇ।

ਫਿਰ ਜਿਵੇਂ ਡਰ। ਚੁੱਪਚਾਪ ਬੈਠ ਜਾਂਦੀ ਐ ਉਵੇਂ। ਦੇਖਦੀ ਰਹਿੰਦੀ ਐ ਸਾਮ੍ਹਣੇ... ਟਿਕਟਕੀ ਲਾ ਕੇ। ਨਹੀਂ ਬੈਠੀ ਰਹਿ ਸਕਦੀ। ਕੀ ਕਹਿ ਰਿਹਾ ਸੀ ਰਾਜੂ?... ਦੂਰ ! ਬਹੁਤ ਦੂਰ ! ਖਾਣਾ ਮਿਲਦਾ ਏ ਉਥੇ ਢਿੱਡ ਭਰ ਕੇ! ਜਾਏਗਾ ਮੁਹੰਮਦ ਦੇ ਨਾਲ। ਨਹੀਂ ਰਹੇਗਾ ਇਥੇ।

-ਰਾਜੂ ! ਤੂੰ ਉੱਠ। ਉੱਠ ਵੇ। ਪਾਵ ਲਿਆ ਜਾ ਕੇ। ਉੱਠ ਨਾ ! ਆਵਾਜ਼ਾਂ ਵਿਚ ਥਕਾਵਟ ਹੋਰ ਵੀ ਜ਼ਿਆਦਾ। ਪਰ ਚੀਕ ਰਿਹਾ ਏ ਪੋਪਟ।... ਤੂੰ ਚੁੱਪ ਰਹਿ ਨਾ। ਕਿਉਂ ਸਿਰ ਖਾਂਦੀ ਏ? ਦਿਨੇ ਹੱਡ ਭੰਨ ਭੰਨ ਕੇ ਕੰਮ ਕੀਤਾ। ਸਵੇਰੇ ਸਵੇਰੇ ਜਗਾਂਦੀ ਹੈ ਆ ਕੇ...।

ਡੁੱਬਦਾ ਜਿਹਾ ਦਿਲ। ਬੈਠ ਜਾਂਦੀ ਏ ਚੁੱਪਚਾਪ। ਹੁਣ ਕੋਈ ਚੀਕ ਰਿਹਾ ਹੈ ਬਾਹਰ। ਦੇ ਰਿਹਾ ਹੈ ਗਾਲ੍ਹਾਂ। ਪੱਥਰ ਮਾਰ ਰਿਹਾ ਹੈ ਕਿਸੇ ਕੁੱਤੇ ਨੂੰ। ਫੜ ਫੜ ਕਰਦੀਆਂ ਉਡ

ਜਾਂਦੀਆਂ ਨੇ ਕੁੱਕੜੀਆਂ...ਬੱਤਖ਼ਾਂ। ...ਨਹੀ ! ਨਹੀਂ ਜਾਏਗਾ ਕੰਮ ਤੇ। ਫੇਰ ਪੁਕਾਰਦੀ ਐ ਮੈਨਾ... ਓਏ !...ਓਏ ਪੋਪਟ ! ਉੱਠ ਨਾ ਵੇ ! ਉੱਠ ਵੇ ! ਉੱਠ ਨਾ !

ਖਿੱਝ ਕੇ ਉੱਠ ਬਹਿੰਦਾ ਹੈ। ਗਾਲ੍ਹਾਂ ਬਹੁਤ ਸਾਰੀਆਂ। ਮਾਂ ਦੀਆਂ...ਭੈਣ ਦੀਆਂ...ਪਤਾ ਨਹੀ ਕਿਨੂੰ। ...ਲੰਮੀਆਂ ਲੰਮੀਆਂ ਉਬਾਸੀਆਂ। ...ਬੀੜੀ ? ਬੀੜੀ ਕਿੱਥੇ ਵੇ ਮੇਰੀ ? ਰਾਜੂ। ਸਾਲਾ ਕਿੱਥੇ ਐ ਬੀੜੀ ? ਹਰ ਰੋਜ਼ ਪੀ ਜਾਂਦਾ ਏ ਸਾਲਾ...।

ਹੁਣ ਉਠ ਜਾਂਦਾ ਏ ਰਾਜੂ ਵੀ। ਉਬਾਸੀਆਂ ਤੇ ਉਬਾਸੀਆਂ। ...ਲਿਆ ! ਚਾਹ ਲਿਆ ! ਕਿੱਥੇ ਵੇ ਚਾਹ? ਫੇਰ ਪਏਗਾ ਜਾਣਾ ਕੰਮ ਉਤੇ। ਇਹਦੀ ਮਾਂ ਦੀ। ਹੱਡ ਭੰਨ ਕੰਮ ਐ ਸਾਲਾ! ਸਾਰਾ ਸਰੀਰ ਦੁਖਦੈ। ਉਪਰ ਚੜ੍ਹਨਾ ਪੈਂਦੈ... ਚਾਰ ਮੰਜ਼ਿਲਾਂ....ਰੇਤ ਲੈ ਕੇ। ਸਾਲਾ ਮੁਕੱਦਮ! ਇਹਦੀ ਮਾਂ ਦੀ ! ਕਿਥੇ ਵੇ ਚਾਹ? ਫੜਾ ਨਾ...।

ਹੱਥਾਂ ਨੂੰ ਮੋੜਦੇ ਨੇ ਲੋਕ। ਮੁੱਠਾਂ ਵਿਚ ਬੰਦ ਦਰਦ। ਝੌਂਪੜੀਆਂ ਵਿਚੋਂ ਲੰਘਦੀ ਦੂਰ ਚਲੀ ਗਈ ਏ ਪਗਡੰਡੀ। ਪਗਡੰਡੀ ਕਾਹਨੂੰ ਨਾਲੀ ਐ ਇਕ। ਗੰਦੇ ਪਾਣੀ ਦੇ ਨਾਲ ਇਨਸਾਨਾਂ ਨੂੰ ਵਹਾਂਦੀ ਚਲੀ ਜਾਏਗੀ...ਇਕ ਸੜਕ ਦੇ ਲਾਗੇ। ਟੁੱਟੀ ਹੋਈ ਸੜਕ...ਜਿੱਥੇ ਦੌੜਦੇ ਹੋਏ ਆਦਮੀ ਸਿਰਫ਼ ਉਪਰ ਦੇਖਦੇ ਨੇ ...ਥੱਲੇ ਨਹੀਂ। ਜਿਹੜੇ ਦੌੜ ਨਹੀਂ ਸਕਦੇ... ਫੁੱਟਪਾਥਾਂ 'ਤੇ ਡਿੱਗ ਕੇ ਢੇਰ ਹੋ ਜਾਂਦੇ ਨੇ। ਢੇਰਾਂ ਨਾਲ ਭਰੀਆਂ ਹੋਈਆਂ ਪਾਈਪਾ ਦੀ ਕਤਾਰ। ਅਜੇ ਵੀ ਜ਼ਿੰਦਾ ਹੈ ਮਰੀਅਮ ਦਾ ਕਾਲਾ ਬੱਚਾ। ਦੇਖਦੀ ਰਹਿੰਦੀ ਏ ਉਹਨੂੰ। ਚੁੱਪ ਨਹੀਂ ਕਰ ਸਕਦੀ। ਬੋਲੀ ਜਾਂਦੀ ਐ ਉਹੀ ਗੱਲ। ...ਕਿਹੋ ਜਿਹਾ ਛੋਕਰਾ ਏ ਸਾਲਾ ! ਜ਼ਰਾ ਇਧਰੋਂ ਜਾਓ ਤਾਂ ਰੋਣ ਲਗਦੈ ! ਚੀਕਣ ਲਗਦੈ। ਜਿਵੇਂ ਜਾਨ ਨਿਕਲ ਜਾਏਗਿ ਹੁਣੇ। ਕਿਉਂ ਆਇਆ ਤੂੰ ਏਥੇ? ਦੱਸ? ਮੈਂ ਕਿਹਾ ਸੀ ਤੈਨੂੰ ਆਉਣ ਲਈ? ਜੇ ਆ ਈ ਗਿਐਂ ਤਾਂ ਚੁੱਪ ਕਿਉਂ ਨਹੀਂ ਰਹਿੰਦਾ ? ਦੱਸ?

ਪਰ ਚੁੱਪ ਹੋ ਜਾਦੀ ਏ ਅਚਾਨਕ। ਤਕਦੀ ਰਹਿੰਦੀ ਹੈ। ਕਿਸੇ ਨੇ ਨਹੀਂ...ਪਾਰਬਤੀ ਨੇ ਕਿਹਾ ਸੀ।... ਨਹੀਂ ਆਇਆ ਜਿਊਂਦਾ ਰਹਿਣ ਲਈ ਇਹ ਬੱਚਾ। ਮਰ ਜਾਏਗਾ ਆਪਣੇ ਆਪ। ਤੂੰ ਕਿਉਂ ਫ਼ਿਕਰ ਕਰਦੀ ਐਂ?...ਦੇਖਦੀ ਜਾਂਦੀ ਐ ਲਗਾਤਾਰ। ਛੋਟੇ ਛੋਟੇ ਹੱਥ। ਛੋਟੇ ਛੋਟੇ ਪੈਰ। ਹੋਰ ਛੋਟੇ। ਹੋਰ ਵੀ ਛੋਟੇ। ਅਤੇ ਬਾਹਰ ਸੜਕ ਉਤੇ ਵੱਡਾ ਸ਼ਹਿਰ। ਫਿਰ ਇਕ ਮੋਟਰ। ਫਿਰ ਮੋਟਰਾਂ। ਫਿਰ ਸ਼ੋਰ। ਫਿਰ ਮੋਟਰਾਂ। ਬੱਸਾਂ। ਦੌੜਦੀ ਹੋਈ ਦੁਨੀਆ। ਪਾਈਪ ਦੇ ਅੰਦਰ...ਖ਼ਾਮੋਸ਼ੀ। ਸਿਰਫ਼ ਆਪਣੇ ਆਪ ਨਾਲ ਗੱਲਾਂ ਕਰਦੀ ਮਰੀਅਮ ਦੀ ਆਵਾਜ਼। ਓਏ ! ਸੁਣਿਆ ਈ? ਤੂੰ ਨਾ ਆਉਂਦਾ ਤਾਂ ...ਤੈਨੂੰ ਵੀ ਚੰਗਾ ਰਹਿੰਦਾ ਅਤੇ ਮੈਨੂੰ ਵੀ। ...ਮੈਨੂੰ ...ਮੈਨੂੰ ਪਤੈ ...ਤੂੰ ਰਹੇਂਗਾ ਨਹੀਂ...ਚਲਿਆ ਜਾਏਂਗਾ। ਇਹੀ ਠੀਕ ਵੀ ਹੈ। ਪਰ ਤੂੰ ਆਇਆ ਕਾਹਨੂੰ? ਹੁਣ ਤੂੰ ਜਾਏਂਗਾ ...ਹੋ ਜਾਏਂਗਾ ਅੱਲ੍ਹਾ ਨੂੰ ਪਿਆਰਾ। ਕੀ ਕਹੇਂਗਾ ਉਹਨੂੰ...ਅੱਲ੍ਹਾ ਨੂੰ ? ਕਿ ਤੇਰੀ ਮਾਂ ਬਹੁਤ ਖ਼ਰਾਬ ਹੈ... ਨਹੀਂ? ਏਦਾਂ ਕਹੇਂਗਾ ਤੂੰ? ਓਏ ਸਾਲਿਆਂ। ਬੋਲ ਵੀ। ਏਦਾਂ ਕਹੇਂਗਾ ਨਾ ਤੂੰ...?

ਜਵਾਬ ਨਹੀ ਦਿੰਦਾ ਛੋਟਾ ਆਦਮੀ। ਖੁੱਲ੍ਹੀਆਂ ਅੱਖਾਂ ਦੇ ਸਾਮ੍ਹਣੇ ਇਕ ਖ਼ਾਲੀਪਨ। ਕੋਲੋਂ ਦੀ ਲੰਘਦਾ ਜਾ ਰਿਹਾ ਹੈ ਸ਼ਹਿਰ। ਆਵਾਜ਼ਾਂ ਦਾ ਸ਼ਹਿਰ...ਦੌੜਦਾ ਹੋਇਆ। ਪਾਈਪ ਦੇ ਅੰਦਰ...ਉਹੀ ਖ਼ਾਮੋਸ਼ੀ। ਆਪਣੇ ਆਪ ਨਾਲ ਗੱਲਾਂ ਕਰਦੀ ਆਵਾਜ਼। ਕੁਝ ਨਾ ਸੁਣਨ ਵਾਲਾ

ਨੰਨਾ ਆਦਮੀ।...ਨਹੀਂ ਵੇ ! ਸੁਣਿਐਂ ? ਨਹੀਂ। ਏਦਾਂ ਨਾ ਕਹੀਂ ਅੱਲਾ ਨੂੰ। ਤੇਰੀ ਮਾਂ ਲਈ...ਦੂਸਰਾ ਕੋਈ ਰਸਤਾ ਨਹੀਂ। ਕੀ ਸਮਝਿਐਂ? ਕੋਈ ਰਸਤਾ ਨਹੀਂ। ਸੱਚ ਕਹਿੰਦੀ ਆਂ ਮੈਂ। ਅੱਲ੍ਹਾ ਨੂੰ ਪਤੈ...ਝੂਠ ਨਹੀਂ ਬੋਲਦੀ ਮੈਂ ? ਮੈਨੂੰ ਨਹੀਂ ਪਤਾ ਕੀ ਕਰਾਂ ਮੈਂ? ਕਿਥੇ ਜਾਵਾਂ? ਹਾਂ ! ਆਪਣੀ ਮਾਂ ਨੂੰ ਵੀ ਲੈ ਚਲ ਨਾਲ। ਸੱਚ ਕਹਿਦੀ ਹਾਂ ! ਮੈਨੂੰ ਲੈ ਚੱਲ। ਮੈਂ ਚਲਾਂਗੀ ਤੇਰੇ ਨਾਲ। ਸੁਣਿਐਂ? ਓਏ ! ਤੂੰ ਹੱਸਿਆ ਸੀ? ਸੱਚੀ ! ਹੱਸਦਾ ਏਂ ! ਹਈ ਛਾਲਾ ! ਹਈ ਛਾਲਾ ! ਹੱਸਦਾ ਬਦਮਾਸ਼। ਮੇਰੀ ਗੱਲ ਸੁਣ ਕੇ ਹੱਸਦਾ। ਹਈ ਛਾਲਾ ! ਹਈ ਛਾਲਾ...।

ਉਹੀ ਆਵਾਜ਼ਾਂ ਦਾ ਸ਼ਹਿਰ। ਤੇਜ਼। ਹੋਰ ਤੇਜ਼। ਮੋਟਰਾਂ। ਮੋਟਰਾਂ। ਬੱਸਾਂ। ਫੇਰ ਉਹ ਪਾਇਪ...ਖਾਮੋਸ਼...।

ਉਚਾਈ ਉਤੇ...ਰੇਲ ਦੀਆਂ ਪਟੜੀਆਂ। ਡੋਲਦੀ ਹੋਈ ਜ਼ਮੀਨ ਦੇ ਨੇੜੇ ਪਤਲੇ ਰਸਤੇ ...ਨਾਲੀਆਂ ਵਾਂਗੂ। ਕਚਰੇ ਦੇ ਢੇਰ ਅਤੇ ਝੌਂਪੜੀਆਂ। ਬਾਰ-ਬਾਰ ਚਾਰੇ ਪਾਸੇ ਦੇਖਦੀ ਏ ਰੋਜ਼ੀ। ਕਿਤੇ ਕੋਈ ਸੁਣ ਤਾਂ ਨਹੀਂ ਰਿਹਾ।

-ਸੱਚ ਹਸੀਨਾ ਬਾਈ ! ਤੂੰ ਚਲ। ਹੁਣੇ ਚਲ। ਇਹ ਗੱਲ ਨਹੀਂ ਤੇਰੀ ਠੀਕ...।

-ਨਹੀਂ ! ਕਹਿ ਦੇ ਉਹਨੂੰ। ਨਹੀਂ ਜਾਵਾਂਗੀ। ਚੋਰੀ ਦੇ ਮਾਲ ਦਾ ਖੱਫਣ ਪਾਉਣੈਂ ਮੇਰੇ ਉਤੇ ?

-ਪਰ ! ...ਹੱਕੀ ਬੱਕੀ ਰਹਿ ਜਾਂਦੀ ਏ ਰੋਜ਼ੀ। ...ਉਹ...ਉਹ...ਤੇਰਾ ਰਾਹ ਦੇਖਦੈ ਉਥੇ। ਤੇਰੇ ਵਾਸਤੇ ਈ ਇਹ ਸਭ ਕੀਤੈ ਉਹਨੇ...।

-ਮੈਨੂੰ ਪਤੈ ਕੀ ਕੀਤੈ ਉਹਨੇ ਮੇਰੇ ਵਾਸਤੇ ! ...ਗੁੱਸੇ ਵਿਚ ਹੰਝੂ ਨਿਕਲ ਆਉਣਗੇ ਹਸੀਨਾ ਦੇ।... ਮੈਂ ਉਹਦੀ ਸ਼ਕਲ ਨਹੀਂ ਦੇਖਣਾ ਚਾਹੁੰਦੀ। ਉਹਨੇ ਮੇਰੀ ਜ਼ਿੰਦਗੀ ਤਬਾਹ ਕਰ ਦਿੱਤੀ...।

ਉਚਾਈ ਉਤੋਂ ਲੰਘਦੀ ਚਲੀ ਜਾਂਦੀ ਏ ਰੇਲਗੱਡੀ। ਸਾਰੀਆਂ ਆਵਾਜ਼ਾਂ ਗੁਆਚ ਜਾਂਦੀਆਂ ਨੇ ਇਕ ਆਵਾਜ਼ ਵਿਚ। ਨਹੀਂ ਮੰਨੇਗੀ ਸਾਂਵਲੀ ਹਸੀਨਾ। ਨਹੀਂ ਜਾਏਗੀ ਉਸ ਆਦਮੀ ਦੇ ਕੋਲ ਜੀਹਦਾ ਕੋਈ ਇਤਬਾਰ ਨਹੀਂ... ਜਿਨ੍ਹੇ ਬੱਧੀਆਂ ਬਹੁਤ ਸਾਰੀਆਂ ਉਮੀਦਾਂ। ਇਕ ਵੀ ਪੂਰੀ ਨਹੀਂ ਹੋਈ। ਲਗਾਤਾਰ ਜ਼ਮੀਨ ਵਲ ਦੇਖਦੀ ਐ ਹਸੀਨਾ। ਜਿਵੇਂ ਵਗ ਪੈਣਗੇ ਹੰਝੂ...ਅਤੇ ਚਿੱਕੜ ਹੋ ਜਾਏਗਾ ਜ਼ਮੀਨ ਉੱਤੇ।

ਹੌਲੀ-ਹੌਲੀ ਬੋਲਦੀ ਜਾਦੀ ਏ ਰੋਜ਼ੀ।...ਕੀ ਸਮਝਦੀ ਏ ਹਸੀਨਾ ਬਾਈ ! ਕੌਣ ਕੀਹਦੀ ਜ਼ਿੰਦਗੀ ਬਰਬਾਦ ਕਰਦਾ। ਜ਼ਿੰਦਗੀ ਤਾਂ ਬਰਬਾਦ ਹੀ ਹੈ। ਸਾਨੂੰ ਐਵੇਂ ਲਗਦੈ ਕਿ ਇਸ ਆਦਮੀ ਨੇ ਬਰਬਾਦ ਕੀਤਾ ਜਾਂ ਉਸ ਆਦਮੀ ਨੇ ਬਰਬਾਦ ਕੀਤਾ। ਸਮਝਦੀ ਏਂ?

ਚੀਕਦੀ ਐ ਹਸੀਨਾ...ਪਰ ਮੈਨੂੰ ਕਿਉਂ ਝੂਠ ਬੋਲਿਆ ਕਿ ਮੈਂ ਤੈਨੂੰ ਇੰਜ ਕਰ ਕੇ ਦਿਆਂਗਾ ਅਤੇ ਉਂਜ ਕਰ ਕੇ ਦਿਆਂਗਾ...ਕਿ ਬਹੁਤ ਪੈਸਾ ਹੈ ਮੇਰੇ ਕੋਲ। ਤੈਨੂੰ ਖੋਲੀ ਲੈ ਕੇ ਦਊਂਗਾ। ਕਿਸੇ ਗੱਲ ਦੀ ਤਕਲੀਫ ਨਹੀਂ ਹੋਣ ਦਿਆਂਗਾ। ਸਾਲਾ ਝੂਠਾ ! ਝੂਠ ਬੋਲ ਕੇ ਵਿਆਹ ਕੀਤਾ ਮੇਰੇ ਨਾਲ...।

ਫੇਰ ਰੋ ਪਏਗੀ ਸ਼ਾਇਦ। ਖੇਲ ਰਿਹਾ ਹੈ ਅਮਜਦ...ਕਚਰੇ ਦੇ ਢੇਰ ਉੱਤੇ। ਰੋਜ਼ੀ...ਬਹੁਤ ਸਮਝਦਾਰ ਹੋ ਗਈ ਹੈ ਅਚਾਨਕ।

-ਨਹੀਂ ਏ ਤਾਂ ਵੀ ਕੀ ਹਸੀਨਾ ਬਾਈ ! ਤੂੰ ਜੱਬਾਰ ਨਾਲ ਵਿਆਹ ਨਾ ਵੀ ਕਰਵਾਉਂਦੀ...ਤਾਂ

ਵੀ ਇਹੀ ਹੋਣਾ ਸੀ। ਹੋਰ ਵੀ ਖ਼ਰਾਬ ਹੋ ਜਾਂਦਾ। ਕਿਸ ਨੂੰ ਪਤੈ !

ਹੁਣ ਸਚਮੁੱਚ ਰੋ ਰਹੀ ਐ ਹਸੀਨਾ। ਟਪ-ਟਪ ਵਗ ਰਹੇ ਨੇ ਹੰਝੂ। ਜ਼ੋਰ ਨਾਲ ਸਾਫ਼ ਕਰਦੀ ਐ ਨੱਕ। ਪਰ ਮੈਨੂੰ ਐਦਾਂ ਦੀਆਂ ਝੂਠੀਆਂ ਉਮੀਦਾਂ ਤਾਂ ਨਾ ਹੁੰਦੀਆਂ। ਇਕ ਟੈਮ...ਇਕ ਟੈਮ ਲਿਜਾ ਕੇ ਆਸਮਾਨ 'ਤੇ ਬਿਠਾ ਦਏਗਾ। ਦੂਸਰੇ ਟੈਮ..ਐਸਾ ਸੁੱਟੇਗਾ ਥੱਲੇ...ਕਿ ਖਾਣ ਨੂੰ ਵੀ ਨਹੀਂ ਲੱਭੇਗਾ। ਨਹੀਂ ! ਮੈਂ ਨਹੀਂ ਜਾਣਾ ਉਹਦੇ ਕੋਲ...।

ਅੱਥਰੂ ਨਹੀਂ ਰੁਕਦੇ। ਕੀ ਕੁਝ ਯਾਦ ਆ ਰਿਹਾ ਏ। ਸਭ ਆ ਰਿਹਾ ਏ। ਆ ਆ ਕੇ ਰੁਆ ਰਿਹਾ ਏ। ਅੱਖਾਂ ਨਹੀਂ ਉਠਦੀਆਂ ਉਪਰ। ਕੱਚੀ ਜ਼ਮੀਨ ਗਿੱਲੀ ਹੁੰਦੀ ਜਾਂਦੀ ਏ। ਦੇਖਦੀ ਜਾਂਦੀ ਏ ਰੋਜ਼ੀ...ਦੂਰ ਪਰ੍ਹੇ ਬੈਠੀ ਹੋਈ ਬੋਲਦੀ ਜਾਂਦੀ ਐ ਹਸੀਨਾ...ਦੋ-ਦੋ, ਤਿੰਨ-ਤਿੰਨ ਦਿਨ...ਖਾਣਾ ਨਹੀਂ ਮਿਲਿਆ ਮੈਨੂੰ। ਜਿਹੜਾ ਥੋੜ੍ਹਾ ਬਹੁਤ ਮਿਲਿਆ ਵੀ...ਇਸ ਛੋਕਰੇ ਨੂੰ ਖੁਆ ਦਿੱਤਾ। ਨਹੀਂ ! ਮੈਂ ਨਹੀਂ ਜਾਣਾ ਉਹਦੇ ਕੋਲ। ਉਹੀ ਹਾਲ ਫੇਰ ਕਰੇਗਾ ਉਹ ਮੇਰਾ...।

ਪੋਪਟ ਬੀੜੀ ਪੀਂਦਾ ਹੈ। ਸਾਮ੍ਹਣੇ ਦੇਖਦਾ ਹੈ।.. ਮੈਨਾ ! ਮੈਨਾ ! ਅੱਜ ਮੈਨੂੰ ਫੇਰ ਸੁਪਨਾ ਆਇਆ...।

ਮੈਨਾ ਘੁਮਾ ਲੈਂਦੀ ਏ ਮੂੰਹ। ਫੇਰ ਉਹੀ ਸੁਪਨੇ ਦੀ ਗੱਲ...ਬਾਰ-ਬਾਰ। ਬੰਦ ਨਹੀਂ ਹੋਏਗਾ ਸੁਪਨਿਆਂ ਦਾ ਆਉਣਾ। ਨਹੀਂ। ਨਹੀਂ ਸੁਣੇਗੀ।

-ਤੂੰ ਸੁਣ ਤਾਂ ਸਹੀ ਇਕ ਵਾਰ !

-ਨਹੀਂ !

ਖ਼ਾਮੋਸ਼ੀ।

-ਅੱਛਾ ਰਾਜੂ ! ਤੂੰ ਸੁਣ ਮੇਰਾ ਸੁਪਨਾ !

-ਹਾਂ ਹਾਂ ਬਾਪੂ ! ਮੈਂ ਸੁਣਦਾਂ। ਮੈਨੂੰ ਦੱਸ।

ਸੁਪਨਾ ਸੁਣਾ ਰਿਹਾ ਹੈ ਰਾਜੂ ਨੂੰ। ਦੇਖਦਾ ਜਾਂਦਾ ਹੈ ਮੈਨਾ ਵੱਲ।

-ਇਕ ਆਦਮੀ ਹੈ। ਸਾਧੂ ਲੱਗਦਾ ਏ। ਮੈਨੂੰ ਕਹਿੰਦੈ...ਪੋਪਟ ! ਹੁਣ ਬਦਲੇਗਾ ਤੇਰਾ ਟੈਮ। ਨਵਾਂ ਕੰਮ ਸ਼ੁਰੂ ਕਰ ਹਾਜੀ ਮਲੰਗ ਬਾਬਾ ਦਾ ਨਾਂ ਲੈ ਕੇ। ਫ਼ਾਇਦਾ ਹੋਵੇਗਾ। ਬਹੁਤ ਫ਼ਾਇਦਾ ਹੋਵੇਗਾ...।

ਨਹੀਂ ਰਿਹਾ ਜਾਂਦਾ ਮੈਨਾ ਕੋਲੋਂ। ਚੀਕਦੀ ਐ...ਤੂੰ ਨਹੀਂ ਜਾਣਾ ਕੰਮ ਉਤੇ? ਬੋਲ ਸਾਫ਼ ਸਾਫ਼...।

-ਇਹ ਕਦੋਂ ਕਿਹਾ ਮੈਂ ! ਕੰਮ 'ਤੇ ਨਾ ਜਾਵਾਂਗਾ ਮੈਂ। ਸਿਰਫ਼ ਆਪਣਾ ਸੁਪਨਾ ਦੱਸਿਐ ਮੈਂ। ਹੋਰ ਕੁਝ ਨਹੀਂ...।

ਅਤੇ ਹੁਣ ਰਾਜੂ ਵੀ ਸੁਣਾ ਰਿਹਾ ਹੈ ਸੁਪਨਾ।.. ਉਹ...ਉਹ ਜਿਹੜੀ ਗੱਡੀ ਐ ਉਧਰ...ਵਿਰਾਰ ਦੇ ਪਾਸੇ ਵੱਲ..ਉਹਦੇ ਉਤੇ ਬੈਠੇ ਆਂ ਅਸੀਂ ਲੋਕ। ਮੈਂ...ਮਸੰਦ...ਦੂਸਰੇ ਛੋਕਰੇ। ਦੂਰ...ਬਹੁਤ ਦੂਰ... ਇਕ ਟੇਸ਼ਨ ਹੈ ਉਧਰ। ਉਸ ਟੇਸ਼ਨ 'ਤੇ ਖਾਣਾ ਮਿਲਦਾ ...ਢਿੱਡ ਭਰ ਕੇ। ਪੈਸੇ ਵੀ ਮਿਲਦੇ। ਮੈਨੂੰ ਨਹੀਂ ਬਾਪੂ...ਹਰ ਰੋਜ਼ ਇਹੀ ਸੁਪਨਾ ਆਉਂਦੈ। ਪੁੱਛ ਮੈਂ ਕੀ ਦੇਖਿਆ...।

ਕੁੜ੍ਹਦੀ ਰਹਿੰਦੀ ਐ ਮੈਨਾ... ਪਰ ਚਲਦੀ ਜਾਂਦੀ ਐ ਸੁਪਨਿਆਂ ਦੀ ਕਹਾਣੀ। ਪਿਉ ਪੁੱਤਰ

ਸੁਣਦੇ ਰਹਿੰਦੇ ਨੇ ਇਕ ਦੂਸਰੇ ਦੇ ਸੁਪਨੇ...।

ਲੰਗੜਾ ਲੰਗੜਾ ਕੇ ਪਟੜੀਆਂ 'ਤੇ ਘਿਸਟਦੀ ਜਾਂਦੀ ਐ ਰੋਜ਼ੀ। ਸਟੇਸ਼ਨ ਦੀ ਭੀੜ ਵਿਚ ਕਿਥੇ ਫਸਿਆ ਹੋਇਆ ਏ ਜੱਬਾਰ। ਬੀੜੀਆਂ ਉਤੇ ਬੀੜੀਆਂ। ਦੂਰ ਸਾਰੀਆਂ ਪਟੜੀਆਂ ਮਿਲ ਕੇ ਇਕ ਹੋ ਗਈਆਂ ਹਨ। ਸਿਗਨਲਾਂ ਦੇ ਖੰਭੇ ਚਿਪਕ ਗਏ ਹਨ ਉਸ ਪੁਲ ਨਾਲ ਜੀਹਦੇ ਉਤੇ ਦੌੜਦੀਆਂ ਹੋਈਆਂ ਮੋਟਰ ਗੱਡੀਆਂ ਦੇ ਉਪਰਲੇ ਸਿਰੇ ਨਜ਼ਰੀਂ ਪੈਂਦੇ ਨੇ।

ਬਾਰ-ਬਾਰ ਲੰਘ ਰਹੀਆਂ ਨੇ ਰੇਲ ਗੱਡੀਆਂ। ਇਥੋਂ ਉੱਥੇ। ਉਥੋਂ ਏਥੇ। ...ਆਉਂਦੀ ਹੈ ਰੋਜ਼ੀ ਅਤੇ ਚਲੀ ਜਾਂਦੀ ਹੈ। ਏਥੋਂ ਉਥੋ। ਉਥੋਂ ਏਥੋਂ ਬੇਚੈਨ ਘੁੰਮਦਾ ਏ ਜੱਬਾਰ। ਪੁੱਛਦਾ ਏ ਫੁਸਫੁਸਾਂਦਾ ਹੋਇਆ...ਕੀ ਕਹਿੰਦਾ ਐ?

ਡਰੀ ਹੋਈ ਰੋਜ਼ੀ ਘਬਰਾ ਕੇ ਤੱਕਦੀ ਐ ਚਾਰੇ ਪਾਸੇ। ਨਹੀਂ ਆਉਂਦੀ। ਮੈਂ ਬਹੁਤ ਕਿਹਾ..।

ਸੁੱਟ ਦਿੰਦਾ ਏ ਹੱਥ ਵਾਲੀ ਬੀੜੀ। ਦੰਦ ਪੀਹ ਕੇ ਇਕ ਗਾਲ੍ਹ ਅੰਦਰ ਹੀ ਅੰਦਰ...ਇਹ ਮਰਵਾਏਗੀ ਸਾਲੀ ਮੈਨੂੰ।

ਕੁਝ ਸੁਣਦਾ ਨਹੀਂ ਪਲੇਟਫ਼ਾਰਮ ਦੀਆਂ ਆਵਾਜ਼ਾਂ ਵਿਚ। ਇਕ ਲੋਕਲ ਆ ਰਹੀ ਐ। ਇਕ ਜਾ ਰਹੀ ਐ। ਰੋਜੀ ! ਦੋ ਤਿੰਨ ਬੰਦੇ ਮੈਨੂੰ ਏਥੇ ਦੇਖ ਕੇ ਗਏ ਨੇ...ਸਮਝੀ !

ਚਾਰੇ ਪਾਸੇ ਦੇਖਣਾ ਰੋਜ਼ੀ ਦਾ। ਉਹ ਡਰ। ਉਹ ਘਬਰਾਹਟ। .. ਤੂੰ ਐਦਾਂ ਕਰ ਜੱਬਾਰ... ਚਲਿਆ ਜਾ ਹੁਣੇ..।

ਸ਼ੋਰ ਬਹੁਤ ਹੈ। ਦੌੜਦੀਆਂ ਲੋਕਲ ਗੱਡੀਆਂ ਨਾਲ ਦੌੜਦੇ ਹੋਏ ਕੁਲੀ। ਸਾਮਾਨ ਮਿਲਣ ਦੀ ਤਾਘ। ਕੀ ਕਹਿ ਰਹੀ ਏ ਰੋਜ਼ੀ? ਆਵਾਜ਼ਾਂ ਵਿਚ ਗਵਾਚ ਗਈ ਆਵਾਜ਼। ਗੁੰਮਸੁੰਮ ਹੋ ਜਾਂਦਾ ਏ ਜੱਬਾਰ। ਫੇਰ ਬੋਲਣ ਲਗਦਾ ਏ ਆਪਣੇ ਆਪ ਨਾਲ। ...ਐਨੇ ਵਿਚ ਤਾਂ ਮੈਂ ਕਿਤੇ ਦਾ ਕਿਤੇ ਨਿਕਲ ਜਾਣਾ ਸੀ। ...ਫਿਰ ਹੋ ਜਾਂਦਾ ਏ ਗੁੰਮਸੁੰਮ। ..ਇਹ ਸਾਲਾ ਦੌਲਤ ! ਤੈਨੂੰ ਪਤੈ ਰੋਜ਼ੀ ..ਦੌਲਤ ਨੂੰ ਇਕ ਲੱਫੜ ਮਾਰੇਗਾ ਕੋਈ ਤਾਂ ਸਭ ਕੁਝ ਕੱਢ ਦਏਗਾ ਮੂੰਹੋਂ। ਸਮਝ ਗਈ ਨਾ...?

ਚਲਿਆ ਗਿਆ ਪੋਪਟ ਕੰਮ ਉਤੇ। ਲੈ ਗਿਆ ਰਾਜੂ ਨੂੰ ਵੀ। ਫੇਰ ਇਕੱਲੀ ਰਹਿ ਗਈ ਮੈਨਾ। ਡਰ ਘੱਟ ਨਹੀਂ ਹੁੰਦਾ ਹੁਣ ਵੀ। ਕੌਣ ਏ ? ਆ ਕੇ ਬਾਰ-ਬਾਰ ਡਰਾ ਜਾਂਦਾ ਏ। ਫੈਲੀ ਹੋਈ ਦੁਪਹਿਰ ਦੇ ਸੁੰਨੇ ਘੇਰਿਆਂ ਵਿਚ ਵਾਪਸ ਆਉਂਦਾ ਮਾਲੂਮ ਪੈਂਦਾ ਹੈ ਕੋਈ। ਨਹੀਂ। ਕੋਈ ਨਹੀਂ ਹੈ। ਸਿਰਫ਼ ਕੁੱਤੇ ਦੌੜ ਰਹੇ ਨੇ ਕਿਸੇ ਇਕ ਕੁੱਤੇ ਦੇ ਪਿੱਛੇ। ਉਹੀ ਸਭ ਕੁਝ। ਕੁੱਕੜੀਆਂ। ਬੱਤਖ਼ਾਂ। ਚਿੱਕੜ। ਗੰਦਗੀ। ਜਹਾਜ਼। ਪਾਣੀ। ਮਛੇਰੇ। ਮੱਛੀਆਂ। ਕੀਹਦੇ ਕੋਲ ਜਾਏ? ਸਭ ਨਾਲ ਲੜ ਚੁੱਕੀ। ਕੋਈ ਨਹੀਂ। ਵਾਪਸ ਆਉਣਾ ਪੈਂਦੈ। ਖ਼ਾਲੀ ਝੌਂਪੜੀ। ਇਕ ਟੁੱਟੀ ਝਾੜੂ। ਸਾਫ਼ ਕਰਦੀ ਏ ਝੌਂਪੜੀ ਨੂੰ। ਖ਼ਾਲੀ ਹੋ ਗਿਆ ਮਟਕਾ। ਖ਼ਤਮ ਹੋ ਗਿਆ ਪਾਣੀ। ਟੁੱਟਿਆ ਹੋਇਆ ਪਾਈਪ। ਫੁਆਰਿਆਂ ਵਿਚ ਨਹਾਉਂਦੇ ਨੰਗੇ ਮੁੰਡੇ। ਚਿੱਕੜ ਵਿਚ ਹੰਭਦੇ ਹੋਏ ਸੂਰ...।

ਫੇਰ ਆ ਰਹੀਆਂ ਨੇ ਗੱਡੀਆਂ। ਫੇਰ ਜਾ ਰਹੀਆਂ ਨੇ। ਇਕ ਬੋਲਦਾ ਹੋਇਆ ਲਾਊਡ

ਸਪੀਕਰ। ਬੋਲਦੀਆਂ ਹੋਈਆਂ ਕਈ ਆਵਾਜ਼ਾਂ। ਕਈ ਆਵਾਜ਼ਾਂ ਲੰਘ ਰਹੀਆਂ ਨੇ ਕਈ ਆਵਾਜ਼ਾਂ ਵਿਚੋਂ। ਜੱਬਾਰ ਅਤੇ ਰੋਜ਼ੀ। ਚੁੱਪ ਨੇ ਦੋਵੇਂ। ਕੁਝ ਦਿਖਾਈ ਨਹੀਂ ਦਿੰਦਾ। ਸਿਰਫ਼ ਗੱਡੀਆਂ ਲੰਘਦੀਆਂ ਚਲੀਆਂ ਜਾਂਦੀਆਂ ਨੇ।

-ਮੈਂ ਦੱਸਾਂ?

-ਕੀ ? ਉਚੀ ਬੋਲ !

-ਮੈਂ ਕਿਹਾ ? ਮੈਂ ਚਲਾਂ ਉਧਰ ? ਚਲ ਕੇ ਸਮਝਾਵਾਂ ਉਹਨੂੰ ?

-ਨਹੀਂ ਨਹੀਂ ! ...ਹੱਥ ਨਾਲ ਇਸ਼ਾਰਾ ਕਰਦੀ ਏ। ...ਉਥੇ ਨਾ ਜਾਈ ਤੂੰ। ਸਭ ਨੂੰ ਖ਼ਬਰ ਹੋ ਜਾਏਗੀ।

ਬੈਠ ਜਾਂਦਾ ਏ ਚੁੱਪਚਾਪ ਜ਼ਮੀਨ ਉਤੇ। ਲਾਈਨਾਂ ਲੱਗੀਆਂ ਨੇ ਪਿਸ਼ਾਬ ਘਰ ਵਿਚ। ਪਖਾਨਿਆਂ ਦੇ ਦਰਵਾਜ਼ਿਆਂ ਉਤੇ। ਆਵਾਜ਼ ਦੇ ਰਿਹਾ ਏ ਭੰਗੀ...ਚਲ ਜਲਦੀ ! ਨਿਕਲ...

ਉਠ ਖੜਾ ਹੁੰਦੈ ਜੱਬਾਰ। ...ਨਹੀਂ ! ਮੈਂ ਚਲਦਾਂ ਉਧਰ। ਉਸ ਨੂੰ ਲੈ ਕੇ ਹੀ ਜਾਵਾਂਗਾ ਇਥੋਂ ਇਹ ਸਭ ਮੈਂ ਕੀਤਾ ਕੀਹਦੇ ਲਈ।

-ਸੁਣ ਨਾ। ਸੁਣ ਨਾ।...ਲੰਗੜਾਂਦੀ ਹੋਈ ਆਵਾਜ਼ ਦਿੰਦੀ ਏ ਪਿੱਛੋਂ। ਕੋਲ ਆ ਜਾਂਦੀ ਏ। ...ਤੂੰ ਨਾ ਜਾਵੀਂ ਉਧਰ। ਸੱਚ ਕਹਿਨੀ ਆਂ ਮੈਂ। ਮੈਂ ਜਾਂਦੀ ਹਾਂ। ਇਕ ਵਾਰ ਹੋਰ ਕਹਿੰਦੀ ਆਂ ਉਸ ਨੂੰ। ਨਹੀਂ ਨਹੀਂ ! ਤੂੰ ਮੇਰੀ ਗੱਲ ਮੰਨ। ਤੂੰ ਨਾ ਜਾਹ। ਇਕ ਵਾਰ ਹੋਰ ਜਾਣ ਦੇ ਮੈਨੂੰ।

ਪਲ ਭਰ ਚੁੱਪਚਾਪ ਦੇਖਦਾ ਰਹਿੰਦਾ ਏ ਜੱਬਾਰ।... ਚੰਗਾ ! ਇਕ ਵਾਰ ਜਾਹ ਤੂੰ। ਨਹੀਂ ਆਏਗੀ ਤਾਂ ਸਾਲੀ ਨੂੰ ਵਾਲੋਂ ਫੜ੍ਹ ਕੇ ਲਿਆਵਾਂਗਾ ਮੈਂ। ਉਹਦੇ ਬਗ਼ੈਰ ਇਥੋਂ ਨਹੀਂ ਜਾਵਾਂਗਾ ..।

'ਕਾਏ ਗਾ ਸਖੂ ' ਕਾਏ ਗਾ ਸਖੂ !' ਗਾਉਂ ਰਿਹਾ ਏ ਕੁਲੀ। ਇਕ ਬੋਝਾ ਨਹੀਂ ਮਿਲਿਆ ਸਵੇਰ ਤੋਂ। ਵਰਦੀ ਵਾਲੇ ਕੁਲੀ ਦੇ ਕੋਲ ਗਿੜਗਿੜਾ ਰਿਹਾ ਏ ਬਿਨਾਂ ਵਰਦੀ ਵਾਲਾ। ..ਇਕ ...ਸਿਰਫ਼ ਇਕ ਬੋਝਾ ਲੈਣ ਦੇ ਮੈਨੂੰ।

ਸਵੇਰ ਦਾ ਕੁਝ ਨਹੀਂ ਖਾਧਾ।...

ਅਖ਼ੀਰੀ ਵਾਰ ਚਲ ਪੈਂਦੀ ਐ ਰੋਜ਼ੀ ਪਟੜੀਆਂ ਉਤੇ ਘਿਸਟਦੀ ਹੋਈ। ਹੁਣ ਆ ਰਹੀ ਏ ਗੱਡੀ। ਪਰ੍ਹੇ ਹੋ ਜਾਂਦੀ ਐ। ਫੇਰ ਚਲਣ ਲਗਦੀ ਐ। ਫੇਰ ਗੱਡੀ। ਫੇਰ ਹਟ ਜਾਂਦੀ ਹੈ। ਫੇਰ ਚਲਣ ਲਗਦੀ ਐ। ਸਿਗਨਲਾਂ ਦੇ ਖੰਭੇ ਅਤੇ ਪੁਲ ਦੀ ਦੀਵਾਰ। ਦੂਰ ਦੇਖਦਾ ਰਹਿੰਦਾ ਐ ਜੱਬਾਰ...।

ਵਾਪਸ ਆ ਗਿਆ ਪੋਪਟ। ਕੀ ਹੋਇਆ? ਇਕ ਡਰ...ਦੂਰ ਚਲਿਆ ਗਿਆ ਸੀ ਥੋੜ੍ਹੀ ਦੇਰ ਲਈ। ਅਚਾਨਕ ਵਾਪਸ ਆ ਗਿਆ। ਪਾਟੀਆਂ ਹੋਈਆਂ ਅੱਖਾਂ ਨਾਲ ਦੇਖਦੀ ਐ ਮੈਨਾ। ਕੁਝ ਨਹੀਂ ਪੁੱਛਦੀ। ਕੁਝ ਨਹੀਂ ਬੋਲਦੀ। ਕੁਝ ਨਹੀਂ ਪੁੱਛਦੀ। ਕੁਝ ਨਹੀਂ ਬੋਲਦਾ ਪੋਪਟ ਵੀ। ਆ ਕੇ ਬੈਠ ਜਾਂਦਾ ਏ ਚੁੱਪਚਾਪ। ਸਭ ਕੁਝ ਚੁੱਪਚਾਪ।

-ਇਹ ਸਾਲਾ ਰਾਜੂ ! ਫੇਰ ਚਲਿਆ ਗਿਆ। ਛੋਕਰਿਆਂ ਦੇ ਨਾਲ...।

ਪਰ ਚੁੱਪ ਹੈ ਮੈਨਾ ਅਤੇ ਅਚਾਨਕ ਬੋਲਦੀ ਐ।.. ਆ ਗਿਆ ਨਾ ਤੂੰ? ਮੈਨੂੰ ਪਤਾ ਸੀ ਤੂੰ ਆ ਜਾਏਂਗਾ ਪਰਤ ਕੇ...।

ਚੁੱਪ ਹੈ ਪੋਪਟ। ਇਕ ਅਨਜਾਣ ਡਰ ਆਪਣੇ ਆਪ ਹੋ ਗਿਆ ਖ਼ਤਮ। ਜ਼ੋਰ ਨਾਲ ਬੋਲਦੀ ਐ...ਕੰਮ 'ਤੇ ਨਹੀਂ ਨਾ ਗਿਆ ਤੂੰ !

ਚੁੱਪ ਰਹਿੰਦਾ ਏ ਅਤੇ ਬੋਲਦਾ ਏ। ...ਮੇਰੀ ਗੱਲ ਸੁਣ। ਮੈਂ ਸੱਚ ਬੋਲਦਾਂ ਸੁਪਨਾ ਆਇਆ ਮੈਨੂੰ ਅੱਜ ਰਾਤ ਨੂੰ। ਇਹ ਸੁਪਨਾ ਝੂਠਾ ਨਹੀਂ ਹੋਵੇਗਾ...ਮੈਂ ਸੱਚ ਕਹਿੰਦਾਂ ਮੈਨਾ। ਹੁਣ ਮੈਂ ਕੁਝ ਹੋਰ ਕਰਾਂਗਾ। ਇਸ ਕੰਮ ਵਿਚ ਕੁਝ ਨਹੀਂ ਪਿਆ। ਮੁਫ਼ਤ ਵਿਚ ਹੱਡੀਆਂ ਤੁੜਵਾਣ ਵਾਲੀ ਗੱਲ ਐ। ਬਸ..।

ਹੁਣ ਦੋਵੇਂ ਚੁੱਪ ਹਨ। ਫੇਰ ਬੋਲਦਾ ਹੈ...ਉਪਰੋਂ ਪੈਸਾ ਵੀ ਕੀ ਮਿਲੇਗਾ। ਖਾ ਪੀ ਕੇ ਬਰੋਬਰ। ਓਦਾਂ ਦੇ ਓਦਾਂ। ਕੋਈ ਫ਼ਰਕ ਨਹੀਂ।

ਹੁਣ ਚੀਕਦੀ ਏ ਜ਼ੋਰ ਨਾਲ। ..ਤੂੰ ਮੈਨੂੰ ਫ਼ਾਲਤੂ ਸਮਝਿਐ? ਦੱਸ। ਮੈਂ ਫ਼ਾਲਤੂ ਅਤੇ ਤੂੰ ਵੱਡਾ ਲਾਟ ਸਾਬ। ਤੇਰੀ ਹੱਡੀ ਬਹੁਤ ਵੱਡੀ ਹੋ ਗਈ। ਮੇਰਾ ਸਰੀਰ ਕੁਝ ਨਹੀਂ। ਦੱਸ ! ਦੱਸ ਨਾ ! ਚੁੱਪ ਕਿਉਂ ਏਂ?

ਇਕ ਵਾਰ ਦੇਖਦਾ ਏ ਚਾਰੇ ਪਾਸੇ। ਸ਼ੁਰੂ ਕਰ ਦਿੰਦਾ ਏ ਬੋਲਣਾ।.. ਚੀਕ ਨਾ। ਮੈਂ ਜੋ ਕਹਿੰਦਾਂ ਧਿਆਨ ਨਾਲ ਸੁਣ। ਕੰਮ ਤੋਂ ਨਹੀਂ ਘਬਰਾਂਦਾ ਮੈਂ। ਪਰ ਇਹ ਕੰਮ ! ਇਹ ਦੀ ਮਾਂ ਦੀ .. । ਕੋਈ ਫ਼ਾਇਦਾ ਏ ਇਹਦਾ? ਕੀ ਕੀ ਸੋਚਿਐ ਮੈਂ। ਇਹ ਕਰਾਂਗਾ। ਉਹ ਕਰਾਂਗਾ। ਆਪਣੇ ਇਹ ਦਿਨ ਖ਼ਤਮ ਹੋ ਜਾਣਗੇ। ਆਪਾ ਵੀ ਆਰਾਮ ਨਾਲ ਰਹਾਂਗੇ ਹਾਜੀ ਸੇਠ ਵਾਂਗ। ਇਹ ਸਭ ਭੁੱਲ ਕੇ ਰੇਤ ਦੀ ਟੋਕਰੀ ਚੁੱਕਾਂ ਮੈਂ। ਰੋਜ਼ ਉਹੀ ਕੁਝ। ਕੋਈ ਫ਼ਰਕ ਨਹੀਂ। ...ਨਹੀਂ ਹੁੰਦਾ ਮੇਰੇ ਤੋਂ। ਜੋ ਸੋਚਿਐ ਉਹ ਸਭ ਭੁੱਲ ਜਾਵਾ? ਤਾਂ ਕੀ ਸੋਚ ਕੇ ਜਿਊਂਦਾ ਰਹਾਂ? ਤੈਨੂੰ ਆਈ ਏ ਮੇਰੀ ਗੱਲ ਦੀ ਸਮਝ? ਕਿਵੇਂ ਜ਼ਿੰਦਾ ਰਹਾ...ਇਹ ਗੱਲ ਨਹੀਂ ਸਮਝ ਆਉਂਦੀ ਮੈਨੂੰ ...।

ਆਵਾਜ਼ ਦੇ ਰਹੀ ਹੈ ਰੋਜ਼ੀ..ਹਸੀਨਾ ਬਾਈ ! ਹਸੀਨਾ ਬਾਈ ! ਇਕ ਵਾਰੀ ...ਸਿਰਫ਼ ਇਕ ਵਾਰੀ ਮੇਰੀ ਗੱਲ ਸੁਣ। ਤੂੰ ਛੇਤੀ ਚਲ। ਮੈਂ ਤੇਰੇ ਪੈਰੀਂ ਪੈਂਦੀ ਆਂ। ਉਹਨੂੰ ਇਕ ਮੌਕਾ ਦੇ। ਨਹੀਂ ਤਾਂ ਉਹ ਨਹੀਂ ਜਾਏਗਾ ਇਥੋਂ। ਕੈਦ ਹੋ ਜਾਏਗਾ। ਸੱਚ ਕਹਿੰਦੀ ਆਂ...।

ਚੀਕ ਰਹੀ ਹੈ ਮੈਨਾ। ਦਿੰਦੀ ਜਾ ਰਹੀ ਐ ਗਾਲ੍ਹਾਂ। ਪਰ ਚੁੱਪ ਹੋ ਜਾਂਦਾ ਹੈ ਪੋਪਟ।... ਨਹੀਂ ਮੈਂ ਸਿਰਫ਼ ਇਕ ਚਾਂਸ ਹੋਰ ਮੰਗਦਾਂ। ਬਸ ਇੱਕੋ। ਆਖ਼ਰੀ ਚਾਂਸ। ਤੇਰੀ ਸਹੁੰ ਆਖ਼ਰੀ ਚਾਂਸ।

ਚਿੱਲਾਂਦੀ ਐ ਮੈਨਾ.. ਭੜੂਵੇ ! ਹਰਾਮਜ਼ਾਦੇ ! ਕੀ ਬੋਲ ਕੇ ਗਿਆ ਸੀ ਤੂੰ ਮੈਨੂੰ ਇਧਰ? ਕਿ ਹੁਣ ਚਾਂਸ ਦੀ ਗੱਲ ਨਹੀਂ ਕਰਾਂਗਾ!

-ਨਹੀਂ ! ਆਖਰੀ ਚਾਂਸ। ਮੇਰੀ ਸਹੁੰ ! ਤੇਰੀ ਸਹੁੰ ! ਆਪਣੇ ਛੋਕਰੇ ਦੀ ਸਹੁੰ ! ਆਖਰੀ ਚਾਂਸ। ਇਹਦੇ ਬਾਅਦ ਨਹੀਂ ਬੋਲਾਗਾਂ...।

ਪਰ ਹਸੀਨਾ ਖੜੀ ਏ ਚੁੱਪਚਾਪ ਅਤੇ ਰੋਜ਼ੀ ਹਫ਼ਦੀ ਜਾਂਦੀ ਏ। ਬੋਲਦੀ ਜਾਂਦੀ ਹੈ।...ਤੂੰ ਛੋਕਰੇ ਨੂੰ ਲੈ ਕੇ ਹੁਣੇ ਨਿਕਲ ਜਾ ਹਸੀਨਾ ਬਾਈ ! ਉਹ ਤੈਨੂੰ ਉਥੇ ਰੱਖੇਗਾ। ਇਧਰ ਰਹੇਂਗੀ ਤੂੰ... ਤੇਰੀ ਜ਼ਿੰਦਗੀ ਖ਼ਰਾਬ ਹੋ ਜਾਏਗੀ। ਸੱਚ ਕਹਿੰਦੀ ਆਂ ਮੈਂ। ਐਨੀ ਖ਼ਰਾਬ ਹੋ ਜ਼ਾਏਗੀ ਕਿ ਪੁੱਛ ਨਾ। ਤੂੰ ਜਾ ਹਸੀਨਾ ਬਾਈ। ਨੂੰ ਉਹਦੇ ਨਾਲ ਰਹਿ। ਇਹੀ ਠੀਕ ਐ

ਤੇਰੇ ਲਈ। ਹੁਣ ਨਾਂਹ ਨਾ ਕਰੀਂ। ਪੈਸਾ ਹੈ ਅਜੇ ਉਹਦੇ ਕੋਲ। ਤੈਨੂੰ ...ਤੇਰੇ ਛੋਕਰੇ ਨੂੰ ... ਤਕਲੀਫ਼ ਨਹੀਂ ਹੋਏਗੀ।

ਹਸੀਨਾ ਦੇਖਦੀ ਰਹਿੰਦੀ ਏ ਜ਼ਮੀਨ ਵੱਲ। ਮੰਨ ਜਾਏਗੀ। ਚਲੀ ਜਾਏਗੀ। ਰੋਜ਼ੀ ਡਿੱਗ ਪਏਗੀ ਜ਼ਮੀਨ ਉਤੇ। ਬੇਹੋਸ਼ ਹੋ ਜਾਏਗੀ। ਮਰ ਜਾਏਗੀ। ਪਰ ਬੋਲਦੀ ਰਹੇਗੀ...।

-ਮੇਰੀ ਗੱਲ ਸੁਣ। ਮੈਨਾ ! ਓ ਮੈਨਾ ! ਮੇਰੀ ਗੱਲ ਸੁਣ। ਮੈਂ ਅੱਜ ਜਲਦੀ ਕਿਉਂ ਆ ਗਿਆ। ਹਾਜੀ ਸੇਠ ਦਾ ਕਾਰਕੁੰਨ ਦਾ ਆਦਮੀ ਵਲਸਾੜ ਜਾਏਗਾ। ਉਧਰੋਂ ਮਾਲ ਲਿਆਉਣਾ ਹੈ। ਵਲਸਾੜ ... ਵਾਪੀ ...ਮੁੰਬਈ। ਮੈਂ ਜਾਵਾਂਗਾ ਉਹਦੇ ਨਾਲ। ਬਸ ਇਕ ਚਾਂਸ ...ਆਖ਼ਰੀ ਚਾਂਸ। ਤੇਰੀ ਸਹੁੰ ! ਰਾਜੂ ਦੀ ਸਹੁੰ। ਜਦੋਂ ਗੱਡੀ ਧੀਮੀ ਹੋਏਗੀ...ਉਤਰ ਜਾਵਾਂਗਾ। ਦੂਸਰੀ ਗੱਡੀ ਧੀਮੀ ਹੋਏਗੀ ਤਾਂ ਉਸ ਵਿਚ ਚੜ੍ਹ ਜਾਵਾਂਗਾ ਮੈਂ। ਫੇਰ ਧੀਮੀ ਹੋਈ ...ਉਤਰ ਜਾਵਾਂਗਾ। ਫਿਰ ਫੜ੍ਹਾਂਗਾ ਲੋਕਲ। ਜਦੋਂ ਲੋਕਲ ਸਲੋ ਹੋਈ.. ਮਾਲ ਸੁੱਟ ਦੇਵਾਂਗਾ ਅਤੇ ਛਾਲ ਮਾਰ ਦਿਆਂਗਾ। ਬਾਅਦ ਵਿਚ ਮਾਲ ਚੁੱਕ ਕੇ ਘਰ ਆ ਜਾਵਾਂਗਾ। ਇਕ ਚਾਂਸ ਮੈਨਾ ! ਆਖਰੀ। ਬਸ ਇਹਦੇ ਬਾਅਦ ਨਹੀਂ...।

ਪਰ ਪਾਗਲ ਹੋ ਜਾਏਗੀ ਮੈਨਾ। ਗਾਲ੍ਹਾਂ ਨਿਕਲਦੀਆਂ ਨੇ ਪਰ ਰੁਕ ਜਾਂਦੀ ਐ। ਡਰ ਲੱਗ ਰਿਹਾ ਸੀ। ਖ਼ਤਮ ਹੋ ਗਿਆ। ਜੋ ਸੀ ...ਉਹੀ ਹੈਗਾ। ਹੁਣ ਕੀ ਡਰਨਾ ! ਕਿਸ ਕੋਲੋਂ ਡਰਨਾ? ਬਾਹਰ ਆ ਜਾਂਦੀ ਏ ਝੌਂਪੜੀ ਵਿਚੋਂ...ਜਿੱਥੇ ਸੂਰਜ ਝੁਕਦਾ ਜਾ ਰਿਹੈ..ਇਕ ਦੁਪਹਿਰ ਸ਼ਾਮ ਬਣਦੀ ਜਾ ਰਹੀ ਹੈ।

ਸ਼ੁਰੂ ਹੋ ਰਹੀ ਹੈ ਨਵੀਂ ਜ਼ਿੰਦਗੀ ...ਸ਼ਾਮ ਦੇ ਵਕਤ। ਤਿਆਰ ਹੋ ਰਿਹਾ ਏ ਪੋਪਟ। ਨਿਕਲ ਜਾਏਗਾ ਹੁਣੇ ਸੁਪਨੇ ਦੀ ਤਲਾਸ਼ ਵਿਚ। ਵਲਸਾੜ .. ਵਾਪ ਮੁੰਬਈ। ਆਖ਼ਰੀ ਚਾਂਸ ...ਜਿਹੜਾ ਲੈ ਜਾਏਗਾ ਨਵੀਂ ਦੁਨੀਆ ਵਿਚ। ਫੇਰ ਪੁਰਾਣੀ ਦੁਨੀਆਂ ਰਹਿ ਜਾਏਗੀ ਪਿੱਛੇ। ਦੀਵਾਰ ਦੇ ਉਸ ਪਾਸੇ ਸਫ਼ੈਦ ਰੋਸ਼ਨੀ...ਤੈਰ ਕੇ ਆ ਜਾਏਗੀ ਨੇੜੇ। ਰੋਜ਼ੀ ਦੇਖ ਰਹੀ ਐ ਰਸਤਾ। ਹਸੀਨਾ ਬੰਨ੍ਹ ਰਹੀ ਹੈ ਪੋਟਲੀ। ਸਭ ਲੋਕ ਬੰਨ੍ਹ ਰਹੇ ਨੇ। ਚਲੇ ਜਾਣਗੇ ਉਸ ਪਾਰ। ਪੋਟਲੀਆਂ ਕੱਛਾਂ ਵਿਚ। ਸ਼ੁਰੂ ਕਰ ਦੇਣਗੇ ਨਵੀਂ ਜ਼ਿੰਦਗੀ। ..ਨਵਾਂ ਵਕਤ। ਕਦੀ ਪਲਟ ਕੇ ਨਹੀਂ ਦੇਖਣਗੇ ਪਿੱਛੇ ਵੱਲ ...ਜਿੱਥੇ ਕਦੀ ਸੀ ਪੁਰਾਣਾ ਵਕਤ .. ਸੜਿਆ ਹੋਇਆ ਲਿਬਲਿਬਾ ਮਿਕਦਾਰ। ਜਾ ਰਹੇ ਨੇ ਪੋਟਲੀਆਂ ਸੰਭਾਲ...ਜਿੱਥੇ ਇਕ ਸਵੇਰ ਹੈ... ਉਜਾਲਾ ਹੈ . ਜਿੱਥੇ ਚਮਕਦੀ ਏ ਖ਼ੂਬਸੂਰਤ ਧਰਤੀ।

-ਅਮਜਦ ! ਲੈ ਮੂੰਹ ਪੂੰਝ ਲੈ। ਸਾਫ਼ ਸਾਫ਼ ਕਪੜੇ ਪਾ ਲੈ। ਹਸੀਨਾ ਬਾਈ ! ਠੀਕ ਕਰ ਲੈ ਵਾਲ। ਧੋ ਲੈ ਮੂੰਹ।

ਕਪੜੇ ਗੰਦੇ ਨੇ। ਕੋਈ ਗੱਲ ਨਹੀਂ। ਆਉਣ ਵਾਲੀ ਸਫ਼ੈਦ ਰੌਸ਼ਨੀ ਵਿਚ ਧੁੱਲ ਕੇ ਹੋ ਜਾਣਗੇ ਸਾਫ਼।

ਜਦੋਂ ਇਸ ਪਾਸੇ ਝੁਕਦਾ ਜਾਂਦਾ ਏ ਸ਼ਾਮ ਦਾ ਸੂਰਜ..ਉਸ ਪਾਸੇ ਫੈਲਦੀ ਜਾਂਦੀ ਹੈ ਰੌਸ਼ਨੀ। ਰੇਲ ਦੀਆਂ ਚਮਕਦੀਆਂ ਪਟੜੀਆਂ ਉਤੇ ਚਲਦਾ ਜਾ ਰਿਹਾ ਹੈ ਕਾਫ਼ਲਾ। ਘਿਸਟਦੀ ਜਾਂਦੀ ਏ ਰੋਜ਼ੀ। ਪੋਟਲੀ ਚੁੱਕੀ। ਬਾਰ-ਬਾਰ ਅਮਜਦ ਨੂੰ ਸੰਭਾਲਦੀ ਐ ਹਸੀਨਾ। ਦੂਰ ਪਿੱਛੋਂ..ਅੱਗੇ ਨਿਕਲਣ ਦੀ ਕੋਸ਼ਿਸ਼ ਕਰ ਰਿਹਾ ਏ ਪੋਪਟ। ਫਿਰ ਆਉਂਦੀ ਏ ਗੱਡੀ। ਫਿਰ

ਪਰ੍ਹੇ ਹੋ ਜਾਂਦਾ ਏ ਕਾਫ਼ਲਾ ਉਨ੍ਹਾਂ ਕੰਢਿਆਂ ਵੱਲ ਜਿੱਥੇ ਫੈਲੀ ਹੋਈ ਏ ਗੰਦਗੀ। ਫੇਰ ਲੰਘ ਜਾਂਦੀ ਹੈ ਗੱਡੀ। ਫੇਰ ਚਲਣ ਲਗਦਾ ਏ ਕਾਫ਼ਲਾ ਪਟੜੀਆਂ ਉੱਤੇ।

ਕੋਲ ਆ ਗਿਆ ਏ ਪੋਪਟ।...ਹੈ ਹਸੀਨਾ ਬਾਈ ! ਹੈ ਰੋਜ਼ੀ ! ਕਿਥੇ ਜਾ ਰਹੇ ਹੋ ਤੁਸੀ ਲੋਕ?

ਚੁੱਪ ਰਹਿੰਦੀ ਐ ਹਸੀਨਾ। ਬੁਰਾ ਮੰਨਦੀ ਹੈ ਰੋਜ਼ੀ।...ਜਿਥੇ ਤੂੰ ਜਾਂਦੈ।

ਫੇਰ ਆ ਰਹੀ ਏ ਲੋਕਲ। ਫੇਰ ਹਟ ਕੇ ਖੜਾ ਹੋ ਜਾਂਦਾ ਹੈ ਕਾਫ਼ਲਾ।

ਹੁਣ ਨੇੜੇ ਆ ਗਈਆਂ ਆਵਾਜ਼ਾਂ...ਲਾਊਡ ਸਪੀਕਰ। ਆਉਣ ਵਾਲੀਆਂ ਗੱਡੀਆਂ। ਆਉਣ ਵਾਲੀਆਂ ਆਵਾਜ਼ਾਂ। ਜਾਣ ਵਾਲੀਆਂ ਆਵਾਜ਼ਾਂ। ਉਭਰਨ ਵਾਲਾ ਸ਼ੋਰ। ਘੰਟੀਆਂ ਅਤੇ ਸੀਟੀਆਂ। ਪਖ਼ਾਨੇ ਦੇ ਦਰਵਾਜ਼ੇ ਉਤੇ ਅਜੇ ਵੀ ਚੀਕਦਾ ਹੋਇਆ ਭੰਗੀ।...'ਕਾਏਗਾ ਸਖੂ ! ਕਾਏਗਾ ਸਖੂ'।

ਵੱਖ ਖੜੀ ਹੋ ਗਈ ਐ ਹਸੀਨਾ। ਬੋਲੇਗੀ ਨਹੀਂ ਜੱਬਾਰ ਨਾਲ। ਪਰ ਪੈਰਾਂ ਨਾਲ ਲਿਪਟ ਕੇ ਗੋਦ ਵਿਚ ਚੜ੍ਹ ਗਿਆ ਹੈ ਅਮਜਦ। ਜੱਬਾਰ ਦੇਖਦਾ ਹੈ ਰੋਜ਼ੀ ਵੱਲ। ਅੱਖਾਂ ਵਿਚ ਜੋ ਹੈ, ਬੋਲ ਕੇ ਦੱਸ ਨਹੀਂ ਸਕਦਾ।

–ਰੋਜ਼ੀ ! ਤੂੰ ਮੇਰਾ ਬਹੁਤ ਕੰਮ ਕੀਤਾ। ਮੈਂ ਕਦੀ ਨਹੀਂ ਭੁੱਲਾਗਾ। ਹੁਣੇ ਦੌੜਨਾ ਹੈ ਮੈਂ ਜਲਦੀ ਨਾਲ। ਇਧਰ ਕੁਝ ਗੜਬੜ ਲਗਦੀ ਐ।

ਕੁਝ ਦੇਣ ਦੀ ਕੋਸਿਸ਼ ਕਰਦਾ ਹੈ। ਨੋਟ ਦੇਖਦੀ ਰਹਿੰਦੀ ਏ ਰੋਜੀ। ਚੱਕਰ ਆ ਰਿਹਾ ਹੈ।...ਕਿੱਥੇ ਜਾਏਂਗਾ ਤੂੰ? ਕਲਿਆਣ ਦੇ ਪਰਲੇ ਪਾਸੇ ਉਸ ਘਾਟੀ ਦੇ ਛੋਕਰੇ ਨੂੰ ਮਿਲੀ। ਉਹੀ ਚੰਦੂ ਜਿਸ ਨੇ ਫੋਟੋ ਖਿਚਵਾਈ ਸੀ ਮੇਰੇ ਨਾਲ ਬੈਠ ਕੇ। ਉਹ ਫੋਟੋ ਮੇਰੇ ਕੋਲ ਹੈ। ਉਸ ਨੂੰ ਆਉਣ ਲਈ ਕਹੀਂ। ਮੈਂ ਰਾਹ ਦੇਖਦੀ ਆਂ ਉਹਦਾ। ਕਹੀਂ ...ਮੈਨੂੰ ਲੈ ਕੇ ਜਾ ਏਥੋਂ। ਮੈਨੂੰ..

ਕੌਣ ਚੰਦੂ? ਕੀਹਦਾ ਚੰਦੂ ਖੋਹ ਗਿਆ ਸੋਰ ਵਿਚ। ਇਥੇ...ਉਥੇ ਵਿਚਕਾਰ। ਕੋਈ ਇਕ ਆਵਾਜ਼ ਜੋ ਸੁਣਾਈ ਨਹੀਂ ਪੈਂਦੀ ਹੁਣ। ਕਿੰਨੇ ਚਿਰ ਬਾਅਦ? ਪੰਦਰਾਂ ਮਿੰਟ ਲੇਟ ਹੈ ਗੱਡੀ।

ਪੰਦਰਾਂ ਮਿੰਟ ਬਾਅਦ ਸ਼ੁਰੂ ਹੋ ਜਾਏਗੀ ਨਵੀਂ ਜ਼ਿੰਦਗੀ! ਨਵਾਂ ਸਫ਼ਾ। ਸਾਫ਼ ਸੁਥਰਾ। ਪੁਰਾਣਿਆ ਤੋਂ ਵੱਖਰਾ।

ਪਰ ਕੌਣ ਲੋਕ ਨੇ ਇਹ? ਕਿਥੋਂ ਆ ਗਏ ਅਚਾਨਕ? ਸਾਦੇ ਕਪੜੇ। ਚਾਰੇ ਪਾਸਿਓਂ। ਅਮਜਦ ਮਚਲ ਰਿਹਾ ਹੈ ਗੋਦੀ ਵਿਚ। ਮਿੱਠੀ ਗੋਲੀ। ਪਰ ਜੱਬਾਰ...ਦੇਖ ਰਿਹਾ ਏ ਸਭ ਨੂੰ। ਰੋਜ਼ੀ ਨੇ ਨਹੀਂ ਦੇਖਿਆ। ਹਸੀਨਾ ਨੇ ਨਹੀ ਦੇਖਿਆ। ਨਵੀਂ ਜ਼ਿੰਦਗੀ ਵਲ ਲਿਜਾਣ ਵਾਲੀ ਗੱਡੀ ਲੇਟ ਹੋ ਗਈ। ਹੁਣ? ਹੈ ਕਿਤੇ ਕੋਈ ਰਸਤਾ? ਨਹੀਂ ਚਾਰੇ ਪਾਸੇ ਰਸਤਿਆਂ ਉਤੇ ਖੜੇ ਨੇ। ਘੂਰ ਰਹੇ ਨੇ ਜੱਬਾਰ ਨੂੰ।

ਸੁੱਕ ਗਿਆ ਏ ਖ਼ੂਨ ਜਾਂ ਪਸੀਨਾ ਬਣ ਕੇ ਵਗਣ ਲੱਗਾ ਏ। ਫਟ ਜਾਏਗਾ ਦਿਲ ਧੜਕਣਾਂ ਨਾਲ। ਨਵੀਂ ਜ਼ਿੰਦਗੀ ਅਚਾਨਕ ਡਿੱਗ ਪਈ ਪਟੜੀਆਂ ਉਤੇ। ਕਿੰਨੀਆਂ ਰੇਲ ਗੱਡੀਆਂ ਲੰਘ ਗਈਆਂ ਉਤੋਂ ! ਪਰ ਰੋਜ਼ੀ ਅਜੇ ਵੀ ਬੋਲਦੀ ਜਾਂਦੀ ਐ।..ਚੰਦੂ। ਉਹ ਘਾਟੀ ਦਾ ਛੋਕਰਾ। ਰੋ ਰਿਹਾ ਏ ਅਮਜਦ। ਮਿੱਠੀ ਗੋਲੀ। ਕਿਸੇ ਨੂੰ ਨਹੀਂ ਪਤਾ ਸਭ ਕੁਝ ਖ਼ਤਮ ਹੋ ਗਿਐ। ਲਾਊਡ ਸਪੀਕਰਾਂ ਦੀਆਂ ਕਈ ਕਈ ਆਵਾਜ਼ਾਂ...ਪਖਾਨਿਆਂ ਦੇ ਬਾਹਰ ਚਿੱਲਾਂਦਾ ਹੋਇਆ ਭੰਗੀ...।

ਸਭ ਚੁੱਪ ਹੋ ਗਏ ਨੇ। ਕੁਝ ਸੁਣਦਾ ਨਹੀਂ ਹੁਣ। ਹਿਲਦੇ-ਦੌੜਦੇ ਬੁੱਤ ਦਿਖਾਈ ਦਿੰਦੇ ਨੇ ਸਿਰਫ਼। ਹੈ ਕੋਈ ਰਸਤਾ ਕਿ ਅਮਜਦ ਨੂੰ ਖੜਾ ਕਰ ਦੇਵੇ ਪਲੇਟਫ਼ਾਰਮ ਉਤੇ। ਸਭ ਨੂੰ ਛੱਡ ਦੇਵੇ ਏਥੇ ਅਤੇ ਦੌੜ ਜਾਏ। ਦੂਰ...ਬਹੁਤ ਦੂਰ? ਦੂਰੋਂ ਆ ਰਹੀ ਹੈ ਗੱਡੀ। ਨਹੀਂ। ਜਾ ਰਹੀ ਏ। ਜੋ ਆਉਂਦੀ ਹੋਈ ਲਗਦੀ ਏ...ਜਾਣ ਵਾਲੀ ਹੁੰਦੀ ਏ।

ਪਰ ਰੋਜ਼ੀ ਬੋਲਦੀ ਚਲੀ ਜਾਂਦੀ ਹੈ ਬਾਰ-ਬਾਰ... ਚੰਦੂ ਦੀ ਗੱਲ। ਘਾਟੀ ਦਾ ਛੋਕਰਾ। ਫ਼ੋਟੋ ਖਿਚਵਾਈ। ਆਏਗਾ। ਲੈ ਜਾਏਗਾ ਇਕ ਦਿਨ...।

-ਰੋਜ਼ੀ ! ਰੋਜ਼ੀ !

-ਕੀ ਕਿਹਾ ਤੂੰ ? ਉੱਚੀ ਗੱਲ ਕਰ।

-ਬਹੁਤ ਦੇਰ ਤੋਂ ਦੇਖ ਰਿਹਾਂ ਹਾਂ ਮੈਂ ਇਹਨਾਂ ਲੋਕਾਂ ਨੂੰ। ਪਰ ਹੁਣ. .ਪਤਾ ਲੱਗ ਗਿਐ ਮੈਨੂੰ...।

ਅਚਾਨਕ ਚੁੱਪ ਹੋ ਜਾਂਦੀ ਏ ਰੋਜ਼ੀ। ਡਰੀਆਂ ਅੱਖਾਂ ਦੇਖਦੀਆਂ ਨੇ ਚਾਰੇ ਪਾਸੇ। ... ਤੂੰ... ਤੂੰ ਅਮਜਦ ਨੂੰ ਛੱਡ ਦੇ ਇਥੇ। ਦੌੜ ਛੇਤੀ ਨਾਲ...।

ਬੇਚੈਨੀ ਨਾਲ ਦੇਖਦਾ ਏ ਚਾਰੇ ਪਾਸੇ।

-ਨਹੀਂ ! ਦੌੜਾਂਗਾ ਨਹੀਂ। ਦੌੜਾਂਗਾ. ਤਾਂ ਸਭ ਖ਼ਤਮ ਹੋ ਜਾਏਗਾ। ਇਕ ਰਸਤਾ ਹੈ। ਤੂੰ ਹਸੀਨਾ ਨੂੰ ਬੁਲਾ ਇਧਰ।

ਪਰ ਆਵਾਜ਼ ਨਹੀਂ ਨਿਕਲਦੀ ਰੋਜ਼ੀ ਦੇ ਮੂੰਹੋਂ। ਘਿਸਤ ਕੇ ਚਲਦੀ ਹੈ। ਇਸ਼ਾਰਿਆ ਨਾਲ ਬੁਲਾਂਦੀ ਹੈ ਹਸੀਨਾ ਨੂੰ। ਸਾਰੇ ਸ਼ੋਰ ਦੇ ਵਿਚ ਕੋਈ ਹਿਲਜੁਲ ਆਸ ਪਾਸ। ਆ ਗਈ ਹਸੀਨਾ। ਖੜੀ ਹੋ ਗਈ ਮੂੰਹ ਘੁਮਾ ਕੇ।

-ਹਸੀਨਾ ! ...ਉਨ੍ਹਾਂ ਅੱਖਾਂ ਨਾਲ ਦੇਖ ਰਿਹਾ ਏ ਜੱਬਾਰ ਜਿਨ੍ਹਾਂ ਵਿਚ ਅਚਾਨਕ ਹੋ ਗਿਆ ਸਭ ਕੁਝ।... ਹਸੀਨਾ। ਆਪਣੀ ਗੱਡੀ ਲੇਟ ਹੋ ਗਈ। ਸਮਝੀ ਕੁਝ ? ਵਾਪਸ ਚਲੀ ਜਾ। ਆਪਣਾ ਜਾਣ ਨਹੀਂ ਹੋਵੇਗਾ ਅਜੇ...।

ਪਹਿਲੀ ਵਾਰ ਦੇਖਦੀ ਐ ਹਸੀਨਾ। ਬੋਲਦੀ ਕੁਝ ਨਹੀਂ।

-ਵਾਪਸ ਚਲੀ ਜਾ ਤੂੰ। ਮੇਰੇ ਸਹੁਰਿਆ ਦੇ ਆ ਗਏ ...ਮੈਨੂੰ ਲਿਜਾਣ ਵਾਸਤੇ। ਤੂੰ ਜਾ ਵਾਪਸ। ਲੈ ਜਾ ਅਮਜਦ ਨੂੰ। ..ਪਰ ਇਕ ਗੱਲ ਕਹਿੰਦਾਂ ਮੈਂ।... ਛੇਤੀ ਮੁੜ ਕੇ ਆਵਾਂਗਾ ਮੈਂ। ਜਦੋਂ ਤਕ ਮਾਲ ਦਾ ਪਤਾ ਨਹੀਂ ਚਲੇਗਾ . ਇਹ ਲੋਕ ਕੁਝ ਨਹੀਂ ਵਿਗਾੜ ਸਕਣਗੇ ਮੇਰਾ। ਅਤੇ ਮਾਲ ਦਾ ਪਤਾ ਮੈਂ ਇਹਨਾ ਨੂੰ ਕਦੀ ਵੀ ਨਹੀਂ ਲੱਗਣ ਦਿਆਂਗਾ। ਸਹੁੰ ਅਮਜਦ ਦੀ ਮੈਨੂੰ। ਮਾਰੋ ਜਿੰਨਾ ਮਾਰਦੇ ਹੋ. .।

ਅਤੇ ਫਿਰ ਦੇਖਦਾ ਹੈ ਚਾਰੇ ਪਾਸੇ। ਅਤੇ ਫਿਰ ਸ਼ੁਰੂ ਕਰ ਦਿੰਦਾ ਹੈ ਬੋਲਣਾ...ਬਸ ਇਕ ਗੱਲ ਮੰਨੀ ਮੇਰੀ। ਉਧਰ ਨਾ ਜਾਈ। ਕਿੱਥੇ? ਉਹ ਜੋਗੇਸਰੀ- ਫੋਗੇਸਰੀ। ਉਹ...ਉਹ ਫ਼ਰੀਦਨ ਤੈਨੂੰ ਰੰਡੀ ਬਣਾ ਦਏਗੀ। ਸਮਝੀ? ...ਹੋਰ ਕੀ ਕਹਾਂ ਮੈਂ ਤੈਨੂੰ ! ...ਇਧਰ ਹੀ ਰਹਿਣਾ। ਮੇਰਾ ਰਾਹ ਦੇਖੀ ਜਦੋਂ ਛੁਟਿਆ...ਉਦੋਂ ਆਵਾਂਗਾ ਤੇਰੇ ਕੋਲ...।

ਅਤੇ ਹਸੀਨਾ ਦੀਆਂ ਕਾਲੀਆਂ ਅੱਖਾਂ ਵਿਚ ਆ ਜਾਂਦੀਆਂ ਨੇ ਲਾਲ ਚਿੰਗਾਰੀਆਂ। ਚੁੱਪ। ਅਤੇ ਟੁੱਟ ਜਾਂਦੀ ਏ ਚੁੱਪ।

-ਇਹ ਵੀ ਤਾਂ ਦੱਸ ਕੇ ਜਾ ਕਿ ਕੀ ਖਾ ਕੇ ਰਹਾਂਗੀ ਤਦ ਤਾਈਂ? ਅਤੇ ਇਸ ਛੋਕਰੇ ਨੂੰ ਕੀ ਖਵਾਵਾਂਗੀ?

ਖਿੱਚ ਕੇ ਲੈ ਲੈਂਦੀ ਆ ਅਮਜਦ ਨੂੰ ਆਪਣੇ ਕੋਲ। ..ਜਦੋਂ ਛੁੱਟਿਆਂ ਆਵਾਂਗਾ ਤੇਰੇ ਕੋਲ! ਵੱਡਾ ਆਇਆ ਆਉਣ ਵਾਲਾ ! ਹਵਾ ਖਾ ਕੇ ਜਿਊਂਦੀ ਰਹਾਂਗੀ ਤਦ ਤਾਈਂ ਮੈਂ !

ਮੁੜਦੀ ਏ ਰੋਜ਼ੀ ਵੱਲ।..ਮੈਨੂੰ ਪਤਾ ਸੀ ਇਹਦਾ ਇਹੀ ਹਾਲ ਹੋਣ ਵਾਲਾ ਏ। ਇਸੇ ਕਰਕੇ ਨਹੀਂ ਆ ਰਹੀ ਸੀ ਮੈਂ।

ਅਤੇ ਪੋਟਲੀ ਨੂੰ ਦਬਾਂਦੀ ਹੈ ਮਜ਼ਬੂਤੀ ਨਾਲ। ਅਤੇ ਅਮਜਦ ਦਾ ਹੱਥ ਖਿਚਦੀ ਹੈ ਜ਼ੋਰ ਨਾਲ। ਅਤੇ ਚਲਣਾ ਸ਼ੁਰੂ ਕਰ ਦਿੰਦੀ ਹੈ ਪਟੜੀਆਂ ਵਲ.. ਜਿਥੇ ਦੂਰ ਸਭ ਕੁਝ ਮਿਲ ਕੇ ਇੱਕ ਹੋ ਜਾਂਦਾ ਹੈ।

ਇਕ ਨਜ਼ਰ ਦੇਖਦਾ ਰਹਿੰਦਾ ਹੈ ਜੱਬਾਰ। ਦੇਖਦੀ ਰਹਿੰਦੀ ਏ ਰੋਜ਼ੀ। ਦੂਰ ਚਲੀ ਜਾ ਰਹੀ ਹੈ ਹਸੀਨਾ, ਨੰਨ੍ਹੇ ਅਮਜਦ ਨੂੰ ਘਸੀਟਦੀ ਹੋਈ।

ਅਤੇ ਦੂਸਰੇ ਪਾਸਿਉਂ ਆ ਗਏ ਨੇ ਦੂਸਰੇ ਲੋਕ। ਪੁਲਿਸ ਦੇ ਹੌਲਦਾਰ...ਅਫ਼ਸਰ। ਰੇਲ-ਪੁਲਿਸ ਦੇ ਹੌਲਦਾਰ। ਸਾਦੇ ਕਪੜੇ। ਖੜੇ ਹੋ ਗਏ ਨੇ ਘੇਰ ਕੇ ...ਬਿਲਕੁਲ ਨੇੜੇ। ਸਾਰੇ ਲੋਕਾਂ ਵਿਚ ਘਿਰਿਆ ਇਕ ਬੰਦਾ। ਡਰਿਆ ਹੋਇਆ। ਕ.. ਕੀ ਚਾਹੀਦੈ ਤੁਹਾਨੂੰ?

ਅੱਗੇ ਵਧਦੇ ਨੇ ਦੋ ਹੌਲਦਾਰ। ਇਕ ਗਾਲ੍ਹ, ਹੁਣੇ ਪਤਾ ਲੱਗ ਜਾਏਗਾ ਕੀ ਚਾਹੀਦੈ ਸਾਨੂੰ ਲੋਕਾਂ ਨੂੰ। ਇਧਰ ਚਲ ! ਓਏ ਮਾਦਰਚੋਦ !

ਅਚਾਨਕ .ਅੱਖਾਂ ਵਿਚ ਖੂਨ। ਚੀਕਦਾ ਹੈ ਜੱਬਾਰ. .ਸਾਲਾ ਘਸੀਟਦਾ ਕਿਉਂ ਏ ? ਕਿਉਂ ਘਸੀਟਦਾ ਏਂ?

ਸਾਲਾ ! ਹੌਲਦਾਰ ਨੂੰ। ਇਕ ਵਾਰ ਅਫ਼ਸਰਾਂ ਨਾਲ ਨਜ਼ਰ ਮਿਲਾਂਦੇ ਨੇ ਹੌਲਦਾਰ। ..ਇਕ. ਦੋ. ਤਿੰਨ। ਮੂੰਧੇ ਮੂੰਹ ਡਿੱਗ ਪੈਂਦਾ ਏ ਜੱਬਾਰ। ਖਿੱਚ ਕੇ ਚੁਕਦੇ ਨੇ ਦੋ ਹੌਲਦਾਰ। ਭੀੜ ਹੋ ਗਈ ਜਮ੍ਹਾ। ਮੂੰਹ ਵਿਚ ਭਰ ਗਿਆ ਏ ਕੂੜਾ। ਥੁੱਕ ਰਿਹਾ ਏ.. ਥੂ-ਥੂ। ਦੇ ਰਿਹਾ ਹੈ ਗਾਲ੍ਹਾਂ ਹੌਲਦਾਰ ਨੂੰ। ..ਮਾਦਰਚੋਦ ! ਗਾਂਡੂ ! ਇਕੱਲੇ ਬੰਦੇ ਨੂੰ ਮਾਰਦਾ। ਹਿੰਮਤ ਹੈ। ਤਾਂ ਆ ਜਾ ਇਕ-ਇਕ। ਮੈਂ ਠੋਕ ਦਿਆਗਾ ਇਕ-ਇਕ ਨੂੰ।

ਘਸੀਟਦੇ ਹੋਏ ਲਿਜਾ ਰਹੇ ਨੇ ਹੌਲਦਾਰ। ਬਹੁਤ ਸੋਰ। ਬਹੁਤ ਭੀੜ। ਸਰਸਰੀ ਨਜ਼ਰ ਸੁਟਦਾ ਏ ਚਾਰੇ ਪਾਸੇ। ਕਿਥੇ ਗਈ ਰੋਜ਼ੀ ? ਕਿੱਥੇ ਗਈ ਹਸੀਨਾ ? ਗੁਆਚ ਗਏ ਭੀੜ ਵਿਚ ਸਾਰੇ। ਸਿਗਨਲ ਅਤੇ ਪੁਲ ਦੇ ਕੋਲ .ਇਕ ਵਿਚ ਮਿਲ ਗਏ ਸਾਰੇ। ਪਲੇਟਫ਼ਾਰਮ ਅਤੇ ਚਾਹ ਦੀ ਦੁਕਾਨ। ਸਫ਼ੈਦ ਕਪੜਿਆਂ ਵਾਲਾ ਸਾਹਿਬ ਅਤੇ ਖਾਕੀ ਕਪੜਿਆਂ ਵਾਲਾ ਸਾਹਿਬ। ਅਤੇ ਚੋਰ ਨੂੰ ਦੇਖਣ ਵਾਲੀ ਭੀੜ। ਹੋਰ ਕੁਝ ਨਹੀਂ। ਚਲਿਆ ਜਾ ਰਿਹਾ ਏ ਘਿਸਟਦਾ ਹੋਇਆ। ਪਾਟਦੇ ਜਾ ਰਹੇ ਨੇ ਪੁਰਾਣੇ ਕਪੜੇ। ਮਿੱਟੀ ਅਤੇ ਚਿੱਕੜ...ਥੁੱਕ ਅਤੇ ਪੀਕ...ਲਿਪਟਦੇ ਜਾ ਰਹੇ ਨੇ ਘਿੱਸਟਦੀ ਹੋਈ ਜ਼ਿੰਦਗੀ ਨਾਲ।

ਆਂ ਗਈ ਗੱਡੀ ਹੁਣ। ਦੌੜ ਦੌੜ ਕੇ ਚੜ੍ਹ ਗਏ ਲੋਕ। ਛੁੱਟ ਗਿਆ ਸਟੇਸ਼ਨ।

ਪੈ ਗਈ ਸ਼ਾਮ। ...ਨਵੀਂ ਜ਼ਿੰਦਗੀ ਦੀ। ਜਗ ਪਏ ਚਿਰਾਗ਼...ਨਵੀਂ ਰੌਸ਼ਨੀ ਦੇ। ਕਿਥੋਂ ਚਲ ਕੇ ਕਿੱਥੇ ਪਹੁੰਚ ਗਏ ਲੋਕ ! ਸਟੇਸ਼ਨ ਅਤੇ ਬਾਜ਼ਾਰ। ਅੱਗੋਂ ਘਸੀਟਨ ਵਾਲਾ ਹੌਲਦਾਰ।

ਪਿਛੋਂ ਧੱਕਾ ਮਾਰਨ ਵਾਲਾ ਹੌਲਦਾਰ। ਡਿਗਦਾ ਹੋਇਆ ਆਦਮੀ। ਸੰਭਲਦਾ ਹੋਇਆ ਆਦਮੀ। ਸੰਭਲ ਕੇ ਡਿਗਦਾ ਹੋਇਆ ਆਦਮੀ। ਘਸੀਟਦੇ ਜਾਣ ਸਮੇਂ ...ਗਾਲ੍ਹ ਦੇਣ ਦਾ ਮੌਕਾ ਵੀ ਨਹੀਂ।

ਅਤੇ ਇਕ ਆਖ਼ਰੀ ਧੱਕਾ। ਪੁਲਿਸ ਸਟੇਸ਼ਨ ਦੇ ਡਿਊਟੀ-ਰੂਮ ਦੇ ਫ਼ਰਸ਼ 'ਤੇ ਡਿੱਗ ਕੇ ਉੱਠਣ ਦੀ ਕੋਸ਼ਿਸ਼ ਕਰਦਾ ਏ ਜੱਬਾਰ। ਸਾਮ੍ਹਣੇ ਡਿਊਟੀ ਅਫ਼ਸਰ। ਅਟੈਂਸ਼ਨ ਵਿਚ ਸਲਾਮ ਕਰ ਰਹੇ ਨੇ ਹੌਲਦਾਰ। ਕੰਧਾਂ। ਟੰਗੀਆਂ ਹੋਈਆਂ ਹੱਥਕੜੀਆਂ। ਬਦਮਾਸ਼ਾਂ ਦੀਆਂ ਤਸਵੀਰਾਂ। ਉਸ ਪਾਸੇ ਬਹੁਤ ਉੱਪਰ ਵੱਡੀ ਸਾਰੀ ਤਸਵੀਰ...ਬਾਬੇ ਦੀ। ਉਸ ਪਾਸੇ ਬਹੁਤ ਵੱਡੀ ਤਸਵੀਰ...ਚਾਚੇ ਦੀ।

ਬੋਲ ਰਿਹਾ ਹੈ ਡਿਊਟੀ-ਇੰਸਪੈਕਟਰ...ਕਿਉਂ ਓਏ ਗਾਂਡੂ ! ਤੂੰ ਫੇਰ ਆ ਗਿਆ ਇਧਰ!

ਹਫ਼ ਰਿਹਾ ਹੈ। ਸਾਹ ਠਹਿਰਦਾ ਨਹੀਂ।... ਆਏਗਾ ਨਹੀਂ...ਤਾਂ ਕੀ ਕਰੇਗਾ। ਮੇਰੀ ਔਰਤ ਇਧਰ...ਮੇਰਾ ਬੱਚਾ ਇਧਰ...ਮੈਂ ਕਿੱਥੇ ਜਾਵਾਂਗਾ।

ਕੁਝ ਕਹਿ ਰਿਹਾ ਹੈ ਹੌਲਦਾਰ। ਤੌਰ ਬਦਲ ਰਹੇ ਨੇ ਡਿਊਟੀ-ਇੰਸਪੈਕਟਰ ਦੇ। ... ਅਤੇ ਤੂੰ ਹੌਲਦਾਰਾਂ ਉੱਤੇ ਹਮਲਾ ਕੀਤਾ ?

ਇਕ ਵਾਰ ਦੇਖਦਾ ਹੈ ਚਾਰੋ ਪਾਸੇ। ਮੈਂ... ਹਮਲਾ ਕਰਾਂਗਾ ? ਹਮਲਾ ਤਾਂ ਤੁਸੀ ਲੋਕ ਕਰੋਗੇ। ਤੁਹਾਡੇ ਲੋਕਾਂ ਦਾ ਟਾਇਮ ਹੈ। ਮੇਰਾ ਟਾਇਮ ਨਹੀਂ। ਅਜੇ ਮੇਰਾ ਟਾਇਮ ਆਵੇਗਾ। ... ਮੈਂ ਵੀ ਕਰਾਂਗਾ ਹਮਲਾ। ਛੱਡਾਂਗਾ ਨਹੀਂ।...

ਇਕ ਹੋਰ ਇੰਸਪੈਕਟਰ ਨਿਕਲ ਆਇਆ ਏ ਅੰਦਰੋ। ...ਮਾਦਰਚੋਦ ! ਉਧਰ ਚੋਰੀ ਕਰਨ ਗਿਆ ...ਇਧਰ ਮੂੰਹਜ਼ੋਰੀ ਕਰਦੈਂ। ਇਕ ਦਿਆਂਗਾ ਮੂੰਹ ਉਤੇ.. ।

-ਮੂੰਹ ਸੰਭਾਲ ਕੇ ਗੱਲ ਕਰੀਂ ਸਾਬ੍ਹ ! ਮੈਂ ਚੋਰ... ਤੁਸੀਂ ਲੋਕ ਬੜੇ ਸ਼ਾਹੂਕਾਰ ਹੋ। ਸਭ ਤੋਂ ਵੱਡੇ ਚੋਰ...ਤੁਸੀਂ...।

ਇਕ ਹੱਥ ਪੈਂਦਾ ਏ ਮੂੰਹ ਉਤੇ। ਚੀਕਦਾ ਏ ...ਹਾ ... ਤੁਸੀ ਲੋਕ ਚੋਰ...ਸਭ ਤੋਂ ਵੱਡੇ ਚੋਰ। ... ਤੁਸੀ ਚੋਰ ... ਤੁਹਾਡੇ ਸਾਬ੍ਹ ਚੋਰ.. ਤੁਹਾਡਾ ਮਨਿਸਟਰ ਚੋਰ। ਸਾਲਾ ...ਤੁਸੀ ਸਭ ਦੇ ਪੈਸੇ ਖਾਂਦੇ ਓ...।

ਤਾੜ ! ਤਾੜ ਤਾੜ ! ਹੱਥ ਪੈਂਦੇ ਜਾ ਰਹੇ ਨੇ। ...ਸਾਲਾ ... ਮਾਦਰਚੋਦ !

ਚੀਕ ਰਿਹਾ ਏ।...ਤੁਸੀਂ ਮਾਦਰਚੋਦ। ...ਹਾਂ...ਮੈਂ ਬੋਲਦਾਂ ...ਤੁਸੀਂ ਮਾਦਰਚੋਦ !... ਤੁਸੀਂ ਸਾਲਿਓ ਕੁੱਤੇ ਓ !

ਜਿਹੜਾ ਟੁਕੜਾ ਪਾਏਗਾ...ਉਹਦੇ ਅੱਗੇ ਪੂਛ ਹਿਲਾਓਗੇ...।

ਆਏ ਨੇ ਬਾਹਰੋਂ ਕੁਝ ਲੋਕ। ਡਿਊਟੀ-ਇੰਸਪੈਕਟਰ ਦਾ ਇਸ਼ਾਰਾ। ਵੱਡੇ ਹੌਲਦਾਰ ਦੀ ਆਵਾਜ਼ ... ਅੰਦਰ ਕਰੋ ਸਾਲੇ ਨੂੰ ! ਡਿਸਟ੍ਰਿਕਟ ...ਡਿਸਟ੍ਰਿਕਟ ਹੌਲਦਾਰ . . ।

ਘਸੀਟ ਕੇ ਲਿਜਾ ਰਹੇ ਨੇ ਹੌਲਦਾਰ ਦੂਸਰੇ ਪਾਸੇ। ਬਾਬੇ ਦੀ ਤਸਵੀਰ ਦੇ ਥੱਲੇ ਸੱਜੀਆਂ ਹੋਈਆਂ ਨੇ ਰਫ਼ਲਾਂ ... ਸੰਗੀਨਾਂ ...ਲਾਇਨ ਵਿਚ। ਫਿਰ ਇਕ ਧੱਕਾ। ਫਿਰ ਸੰਭਲਦਾ ਏ ਡਿਗਦੇ ਡਿਗਦੇ। ...ਲਵੋ ਤਲਾਸ਼ੀ !

ਤਲਾਸ਼ੀ ਲੈ ਰਹੇ ਨੇ ਟਿਮਟਿਮਾਂਦੇ ਉਜਾਲੇ ਵਿਚ। ਹੱਥ ... ਪੈਰ ...ਮੂੰਹ ...ਜੇਬ ...ਬੁੱਸ਼ਰਟ

...ਪਤਲੂਨ ..... ਚਿਪਚਪਾਹਟ ... ਬਦਬੂ। ਬਾਰਾਂ ਰੁਪਏ...ਭਾਨ। ਜਮ੍ਹਾਂ। ਕਮਰ ਵਿਚ ਬੱਝੀ ਹੋਈ ਏ ਪੁਰਾਣੀ ਪੇਟੀ।

- ਖੋਲ੍ਹ ਇਹਨੂੰ। ...ਚੀਕਦਾ ਹੈ ਹੌਲਦਾਰ। ਪਤਲੂਨ ਵਿਚ ਨਹੀਂ ਐ ਇਕ ਵੀ ਬਟਨ। ਪੇਟੀ ਨਾਲ ਅੜੀ ਹੋਈ ਹੈ।

-ਨਹੀਂ ! ਇਹ ਪੇਟੀ ਕੱਢੋਗੇ ਤਾਂ ਪਤਲੂਨ ਕਿਵੇਂ ਪਾਵਾਂਗਾ ਮੈਂ ?

-ਨਹੀਂ ! ਉਹ ਬੈਲਟ ਉਤਾਰ। ਓਹ ਨਹੀਂ ਜਾਏਗੀ ਅੰਦਰ।

ਨਿਕਲ ਗਈ ਕਮਰ ਦੀ ਪੇਟੀ। ਦੋਹਾਂ ਹੱਥਾਂ ਨਾਲ ਫੜ੍ਹ ਰੱਖੀ ਏ ਪਤਲੂਨ।

-ਚੱਲ। ਉਸ ਪਾਸੇ...।

ਫੇਰ ਧੱਕਾ। ਇਕ ਹੱਥ ਨਾਲ ਪਤਲੂਨ ਸੰਭਾਲਦਾ ਏ ... ਦੂਸਰੇ ਨਾਲ ਆਪਣੇ ਆਪ ਨੂੰ। ਫਿਰ ਧੱਕਾ। ਫਿਰ ਧੱਕਾ। ਸਹਾਰਾ ਦੀਵਾਰ ਦਾ...ਜ਼ਮੀਨ ਦਾ ...ਪੌੜੀ ਦਾ ...। ਆ ਗਈ ਹਵਾਲਾਤ। ਚੀਕਦਾ ਹੈ ਹੌਲਦਾਰ...ਕਾਰਕੁੰਨ ! ਲੈ ਫੜ੍ਹ ਸਾਲੇ ਨੂੰ, ਸੁੱਟ ਅੰਦਰ।

ਕਿੰਨਾ ਚਿਰ ਹੋ ਗਿਆ ਏਥੇ ਖੜਿਆਂ। ਘਸੀਟ ਕੇ ਸੁੱਟ ਦਿੱਤਾ ਗਿਆ ਅੰਦਰ। ਬੰਦ ਹੋ ਗਿਆ ਸੀਖਾਂ ਵਾਲਾ ਦਰਵਾਜ਼ਾ। ਉੱਥੇ ਖੜਾ ਰਿਹਾ ...ਉਸੇ ਤਰ੍ਹਾਂ ... ਦੋਹਾਂ ਹੱਥਾਂ ਨਾਲ ਪਤਲੂਨ ਫੜ੍ਹੀ। ਸਾਮ੍ਹਣੇ ਨੱਕੋ-ਨੱਕ ਭਰੇ ਹੋਏ ਹਵਾਲਾਤ ਦੇ ਕਮਰੇ। ਚੁਫੇਰੇ ਫੈਲੇ ਹੋਏ ਲੋਕ। ਸਾਰਾ ਸ਼ਹਿਰ ਬੰਦ ਹੋ ਗਿਆ ਜਿਵੇਂ...।

ਹਸੀਨਾ...ਅਮਜਦ...ਘਿਸਟਦੀ ਹੋਈ ਰੋਜ਼ੀ...ਸਭ ਚਲੇ ਗਏ। ਬੱਦਲ ਨਹੀਂ ਆਏ ਅਜੇ ਵੀ। ਹੁਣ ਨਹੀਂ ਆਉਣਗੇ। ਜਾਂ ਆ ਜਾਣਗੇ। ਹੁਣ ਕੋਈ ਫ਼ਰਕ ਨਹੀਂ। ਹੁੱਸੜੀ ਹੋਈ ਦੁਨੀਆ ਵਿਚ ਅੱਧ-ਨੰਗੇ ਆਦਮੀਆਂ ਦੀ ਭੀੜ। ....ਟਿਮਟਿਮਾਂਦੀਆਂ ਬੱਤੀਆਂ ਦੇ ਥੱਲੇ। ਸੀਖਾਂ ਚਾਰੋਂ ਪਾਸੇ। ਇਕ ਸ਼ੋਰ। ਇਕ ਭਿਣਭਿਣ। ਬੋਲ ਰਿਹਾ ਏ ਕੋਈ। ਕੌਣ? ਕੀ ਬੋਲ ਰਿਹਾ ਏ? ...ਉਥੇ ਕਿਉਂ ਖੜਾ ਏਂ ਰਸਤੇ ਵਿਚ? ਇਧਰ ਆ ਜਾ ਨਾ...।

ਦੋਹਾਂ ਹੱਥਾਂ ਨਾਲ ਪਤਲੂਨ ਫੜ੍ਹੀ ਲੱਭ ਰਿਹਾ ਏ ਜਗ੍ਹਾ ਆਪਣੇ ਲਈ। ਇਧਰ ਭੱਤੇ ਵਾਲੇ ਦੀ ਲਾਇਨ। ਉਧਰ ਗਾਣੇ ਗਾ ਰਹੇ ਨੇ ਹਵਾਲਾਤੀ। ਅਤੇ ਉਧਰ ਪੱਤੇ... ਇਕ ਇਕ ਬੀੜੀ 'ਤੇ। ਹੋਰ ਅੱਗੇ...ਚਰਸ ਦੇ ਸੂਟੇ। ਪੁੱਛ ਰਿਹਾ ਏ ਕੋਈ...ਕਿਉਂ ਫੜ੍ਹਿਆ ਤੈਨੂੰ ?

ਜਵਾਬ ਨਹੀਂ ਦਿੰਦਾ। ਅਖ਼ੀਰ ਤੀਕ ਚਲਿਆ ਜਾਂਦਾ ਹੈ। ਪਖਾਨੇ ਵਿਚ ਬੈਠਾ ਖੰਘਦਾ ਏ ਕੋਈ। ਵਾਪਸ ਆਉਂਦਾ ਏ ਜੱਬਾਰ। ਕਿਥੇ ਐ ਜਗ੍ਹਾ ? ਕਿਤੇ ਨਹੀਂ। ਕੋਈ ਰੱਸੀ? ਕੋਈ ਧਾਗਾ? ਲੱਕ ਦਵਾਲੇ ਬੰਨ੍ਹ ਲਵੇ... ਕਿ ਹੱਥਾਂ ਨੂੰ ਛੁੱਟੀ ਮਿਲੇ !

ਨਹੀਂ। ਕਿਤੇ ਕੁਝ ਨਹੀਂ। ਕੋਈ ਹੱਥ ਹਿਲਾ ਰਿਹਾ ਏ ਸਾਮ੍ਹਣੇ। ਕੌਣ ? ਨੱਥੂ ? ਸਾਲਾ ਇਹ ਵੀ ਅੰਦਰ ! ...ਨੱਥੂ ਚਿੱਲਾ ਰਿਹਾ ਹੈ... ਆ ! ਇਧਰ ਆ ਜਾ ! ਕਿਉਂ ਜੱਬਾਰ ! ਕਦੋਂ ਆਇਆ ਤੂੰ ? ਮੈਂ ਤਾਂ ਦੇਖਿਆ ਹੀ ਨਹੀ ਤੈਨੂੰ ...।

ਗਾਣਾ ਚਲ ਰਿਹਾ ਏ ਜ਼ੋਰ ਜ਼ੋਰ ਨ੍ਹਾਲ।

-ਬੋਲ ਨਾ ਜੱਬਾਰ ! ਚੋਰੀ ਵਿਚ ਫੜ੍ਹਿਐ ਤੈਨੂੰ ?

-ਚੋਰੀ ਵਿਚ ਨਹੀਂ ਫੜ੍ਹਿਆ ਜਾਵਾਂਗਾ ਤਾਂ ਕੀ ਸ਼ਾਹੂਕਾਰੇ ਵਿਚ ਫੜ੍ਹਿਆ ਜਾਵਾਂਗਾ।

ਬਹੁਤ ਖੁਸ਼ ਐ ਨੱਥੂ। ... ਮੈਨੂੰ ਵੀ ਚੋਰੀ ਵਿਚ ਫੜ੍ਹਿਆ, ਹੱਥ ਮਿਲਾ...।

ਹੱਥ ਅੱਗੇ ਵਧਾਂਦਾ ਏ ਨੱਥੂ...ਪਰ ਨਹੀਂ ਮਿਲਾਂਦਾ ਜੱਬਾਰ।

-ਮੇਰੀ ਪਤਲੂਨ ! ........ਕੁਝ ਹੈ ਤਾਂ ਦੇ ਬੰਨ੍ਹਣ ਲਈ।

-ਬੰਨ੍ਹਣ ਲਈ ? ...ਮੇਰਾ ਗਮਛਾ ਬੰਨ੍ਹ ਲੈ ਹੁਣੇ। ਫੇਰ ਲੱਭ ਲਵੀਂ। ਹੋਰ ਕੁਝ। ਬੈਠ ਨਾ। ਖੜਾ ਕਿਉਂ ਏਂ ? ਚੰਗਾ ਹੋਇਆ ਤੂੰ ਆ ਗਿਆ ਇਥੇ। ...ਹੁਣ ਦੱਸ। ਕਿਥੇ ਹੱਥ ਮਾਰਿਆ ? ...ਓਏ ਮੈਨੂੰ ਤਾਂ ਦੱਸ ਕਿੱਥੇ ਮਾਰਿਆ?

ਮਜਬੂਰ ਹੋ ਕੇ ਬੋਲਦਾ ਜਾਂਦਾ ਏ ਜੱਬਾਰ ਅਤੇ ਚੁੱਪ ਹੋ ਜਾਂਦਾ ਏ।

ਚੀਕਦਾ ਏ ਨੱਥੂ...ਇਹੀ ਤਾਂ ਤੁਹਾਡੇ ਲੋਕਾਂ ਦੀ ਗਲਤੀ ਏ। ਤੁਸੀਂ ਲੋਕ ਸੋਚਦੇ ਹੋਂ ਕਿ ਸਮਗਲਰ ਦੇ ਘਰ ਚੋਰੀ ਕਰਾਂਗੇ ਤਾਂ ਉਹ ਪੁਲਿਸ ਨੂੰ ਨਹੀਂ ਦੱਸਣਗੇ ਅਤੇ ਪੁਲਿਸ ਕੁਝ ਨਹੀਂ ਕਰੇਗੀ। ਪਰ ਮੈਂ ਸਭ ਲੋਕਾਂ ਨੂੰ ਇਹੀ ਕਹਿੰਦਾ ...ਇਧਰ ਕਦੀ ਭੁੱਲ ਕੇ ਵੀ ਨਾ ਆਉਣ। ਨਹੀਂ ਤੇ ਪੁਲਿਸ ਜਾਨ ਲੈ ਲਏਗੀ ਮਾਰ ਮਾਰ ਕੇ। ਕਦੀ ਨਹੀਂ ਛੱਡੇਗੀ। ਕਿਉਂ ਭਲਾ? ਓਏ ਤੈਨੂੰ ਪਤਾ ਤਾਂ ਹੈ ਕਿ ਕਿਉਂ ਨਹੀਂ ਛੱਡੇਗੀ। ਸਾਰੀ ਪੁਲਿਸ ਖਾਂਦੀ ਏ ਏਧਰੋਂ ਹੀ। ਪਰ ਤੁਹਾਨੂੰ ਲੋਕਾਂ ਨੂੰ ਅਕਲ ਨਹੀਂ। ਸਾਲਾ ਉਧਰ ਹੀ ਜਾ ਕੇ ਮਰੇਗਾ। ਕਿੰਨਾ ਵੀ ਸਮਝਾਓ।..

ਚੰਗਾ ਇਹ ਦੱਸ ...ਮਾਲ ਮਿਲਿਆ ਕਿ ਨਹੀਂ ? ਓਏ ਤੈਨੂੰ ਨਹੀਂ ..ਪੁਲਿਸ ਨੂੰ। ਪੁਲਿਸ ਨੂੰ ਮਾਲ ਮਿਲਾ ਗਿਆ ਕਿ ਨਹੀਂ ?... ਨਹੀਂ ! ...ਆਪਾਂ ਤਾ ਨਹੀਂ ਖਾ ਸਕਦੇ ਮਾਰ। ਇਧਰ ਸਾਬ੍ਹ ਨੇ ਹੱਥ ਉਠਾਇਆ ਮਾਰਨ ਵਾਸਤੇ ... ਉਧਰ ਮੈਂ ਸਭ ਦੱਸ ਦਿੱਤਾ। ਸਭ ! ਕਿੱਥੇ ਕਿੱਥੇ ਚੋਰੀ ਕੀਤੀ ... ਕਿੱਥੇ ਮਾਲ ਰਖਿਆ ...ਸਭ। ਐਨੀ ਬੁਰੀ ਤਰ੍ਹਾਂ ਮਾਰਦੇ ਨੇ ਇਹ ਲੋਕ ਕਿ ਪੁੱਛ ਨਾ। ਚੰਗੇ ਚੰਗਿਆਂ ਦੇ ਛੱਕੇ ਛੁੱਟ ਜਾਂਦੇ ਐ। ਸੁਲੇਮਾਨ ਨੂੰ ਜਾਣਦਾ ਏਂ ਨਾ ਤੂੰ? ਓਏ ਉਹੀ ਸੁਲੇਮਾਨ ... ਮਾਤਾ ਦੇ ਦਾਗਾਂ ਵਾਲਾ। ਇਥੇ ਹੀ ਸੀ ਹੁਣ ਤੀਕ। ਚਾਰ ਦਿਨ ਹੋਏ ਹਸਪਤਾਲ ਲੈ ਕੇ ਗਏ ਉਸ ਨੂੰ। ਮਾਲ ਕਿੱਥੇ ਐ... ਦੱਸਦਾ ਨਹੀਂ ਸ਼ੀ। ਐਨਾ ਮਾਰਿਆ ਉਹਨੂੰ ਇਹਨਾਂ ਲੋਕਾਂ ਨੇ ...ਛਾਤੀ ਦੇ ਉਤੇ ਬੈਠ ਬੈਠ ਕੇ ..ਕਿ ਖੂਨ ਦੀਆ ਉਲਟੀਆਂ ਸ਼ੁਰੂ ਹੋ ਗਈਆਂ ਉਸ ਨੂੰ। ਗਿਆ ਕੰਮ ਤੋਂ ਹਮੇਸ਼ਾ ਲਈ..।

ਜੱਬਾਰ...ਬੰਦ ਕਰ ਲੈਂਦਾ ਹੈ ਅੱਖਾਂ। ਸਾਮ੍ਹਣੇ ਹਨੇਰਾ ਹੈ। ਹਨੇਰੇ ਵਿਚ ਚਲ ਰਹੇ ਨੇ ਲੋਕ। ਲੋਕਾ ਦੀਆਂ ਅੱਖਾਂ ਵਿਚ ਬਲ ਰਹੇ ਨੇ ਅੱਗ ਦੇ ਗੋਲੇ। ਬੋਲਦਾ ਜਾ ਰਿਹਾ ਏ ਨੱਥੂ ..ਦੋ ਸਾਲਾਂ ਚਾਰ ਸਾਲਾਂ ਲਈ ਅੰਦਰ ਜਾਣਾ ਠੀਕ। ਪਰ ਇਹਨਾ ਲੋਕਾਂ ਦੀ ਮਾਰ ਖਾਣਾ ਠੀਕ ਨਹੀਂ...।

ਦੋ ਸਾਲ...ਚਾਰ੍ਹ ਸਾਲ। ਐਨਾਂ ਲੰਬਾ ਟਾਇਮ। ਕਿੱਥੇ ਚਲੀ ਜਾਏਗੀ ਹਸੀਨਾ? ਕਿੱਥੇ ਚਲਿਆ ਜਾਏਗਾ ਅਮਜ਼ਦ ? ਨਹੀਂ। ਅੱਖਾਂ ਖੋਲ੍ਹ ਦਿੰਦਾ ਏ ਜੱਬਾਰ। ਧੁੰਦਲੀ ਰੌਸ਼ਨੀ।

ਗਾਣਾ ਖ਼ਤਮ ਹੋ ਗਿਆ ਗਾਉਣ ਵਾਲਿਆਂ ਦਾ। ਪੈ ਰਹੀਆਂ ਨੇ ਆਵਾਜ਼ਾ .

-ਬਜਰੰਗ ਬਲੀ .. ਤੋੜ ਦੁਸ਼ਮਣ ਦੀ ਨਲੀ...।

-ਯਾ ਮਾਲਿਕ ! ਭੇਜ ਕਿਸੇ ਕੱਵਾਲ ਨੂੰ ਅੰਦਰ। ਟੈਮ ਪਾਸ ਹੋ ਜਾਵੇਗਾ ...।

-ਚੱਲ ! ਇਕ ਚਿਲਮ ਹੋਰ...।

ਹੌਲੀ ਜਿਹੀ ਪੁੱਛਦਾ ਏ ਜੱਬਾਰ ...ਮਰ ਜਾਏਗਾ ਸੁਲੇਮਾਨ ? ਬਚੇਗਾ ਨਹੀਂ ?

ਜੇਬਾਂ ਟਟੋਲਦਾ ਏ ਨੱਥੂ। ਕਿਧਰ ...ਇਧਰ ? ਪੁਲਿਸ ਦੇ ਕੋਲ? ਓਏ ਏਥੇ ਮਰੇਗਾ ਤਾਂ ਕਿੱਦਾ ਕੰਮ ਚਲੇਗਾ। ਇਥੋਂ ਤਾਂ ਬਚ ਕੇ ਜਾਏਗਾ। ਹਸਪਤਾਲੋਂ ਛੱਡ ਦੇਣਗੇ ਉਸ ਨੂੰ। ਪਰ

ਏਥੋਂ ਜਾ ਕੇ ਮਹੀਨਾ ਦੋ ਮਹੀਨੇ ...ਬਸ ਲਿਆ ਕੱਢ। ਬੀੜੀ ਵੂੜੀ ਹੈ ਤੇਰੇ ਕੋਲ?

ਨਹੀਂ ਹੈ। ...ਆ ਗਿਆ ਭੱਤੇ ਵਾਲਾ। ਖ਼ਤਮ ਹੋ ਗਈਆਂ ਮਹਿਫ਼ਲਾਂ। ਉੱਠ ਉੱਠ ਕੇ ਜਾ ਰਹੇ ਨੇ। ਥਾਲੀਆਂ। ਗਲਾਸ। ਨੰਗੇ ਅਧਨੰਗੇ। ਅਖ਼ੀਰ ਤਕ ਪਹੁੰਚ ਗਈ ਲਾਇਨ। ਮਗਰ ਆ ਰਹੀ ਏ ਇਕ ਬਦਬੂ...ਬਹੁਤ ਬੁਰੀ। ਚਿੱਲਾ ਰਹੇ ਨੇ ਸਭ ਦੇ ਸਭ। ...ਕੱਢੋ ਸਾਲਿਆਂ ਨੂੰ। ਹਟਾਓ ਇਥੋਂ...।

-ਹਟ ਜਾ ਸਾਲੇ। ਤੂੰ ਕਿਉਂ ਆ ਕੇ ਖੜ੍ਹਾ ਹੋ ਗਿਆ ਇੱਧਰ !

-ਓਏ ! ਤੂੰ ਵੀ ਹਟ। ਦੂਰ।

-ਸਾਲਿਆ ! ਤੂੰ ਵੀ ...।

ਕਤਾਰ ਤੋਂ ਹਟ ਕੇ ਅਲੱਗ ਖੜੇ ਹੋ ਗਏ ਨੇ ਚਾਰੋ ...ਗਰਮੀ ਦੀ ਬਿਮਾਰੀ ਵਾਲੇ। ਬਦਬੂ ਬਹੁਤ ਬੁਰੀ। ਇਕ ਛੋਕਰਾ। ਦੂਸਰਾ ਬੁੱਢਾ। ਤੀਸਰਾ ਅਤੇ ਚੌਥਾ। ਸ਼ਰਮਾਏ ਹੋਏ ...ਸਿਰ ਝੁਕਾਈ ਖੜੇ ਨੇ ਅਲੱਗ। ਰਹਿੰਦੇ ਵੀ ਨੇ ਵੱਖਰੇ ਹੀ। ਪਰ ਭੁੱਖ ਤੇਜ਼। ਖੜੇ ਹੋ ਗਏ ਲਾਇਨ ਵਿਚ। ਹੁਣ ਪਰ੍ਹੇ ਖੜੇ ਹਨ। ਜਦੋਂ ਬਾਕੀ ਦੇ ਭੁਗਤ ਜਾਣਗੇ ਤਦ ਮਿਲੇਗਾ ਖਾਣਾ।

ਪਰ ਖਾਣਾ ਹੀ ਨਹੀਂ ਵੰਡ ਰਿਹਾ ਭੱਤੇ ਵਾਲਾ। ...ਇਹ ਚਰਸ ਦੀ ਪੁੜੀ। ਇਹ ਗਾਂਜੇ ਦੀ। ਇਹ ਠੱਰੇ ਦਾ ਪਉਵਾ। ਖਿਸਕਾਦਾ ਜਾ ਰਿਹਾ ਏ ਹੌਲੀ ਜਿਹੀ। ਦੋ ਰੁਪਿਆਂ ਦੇ ਭੱਤੇ ਵਿਚ ..ਖਾਣਾ ਨਹੀਂ ਖਾਦੇ ਕੁਝ। ਸਿਰਫ਼ ਪੀਂਦੇ ਨੇ ਚਰਸ...ਗਾਂਜਾ ..ਦਾਰੂ।

ਵਧਦੀ ਹੋਈ ਰਾਤ ਵਿਚ ਚੁੱਪ ਹੁੰਦੇ ਜਾਂਦੇ ਨੇ। ਚੁੱਪਚਾਪ ਗਹਿਰੀ ਹੋਣ ਦਿੰਦੇ ਹਨ ਰਾਤ ਨੂੰ। ਗਾਣੇ ਨਹੀਂ ਗਾਉਂਦੇ। ਚਰਸ ਅਤੇ ਗਾਂਜੇ ਦੇ ਦਮ। ਦਾਰੂ ਦੇ ਘੁੱਟ। ਹੌਲੀ ਹੌਲੀ ਖਾਂਦੇ ਨੇ ਇਕ ਮੁੱਠੀ। ਜਾਂ ਦੋ। ਗਾਲ੍ਹਾ ਕੱਢਦਾ ਏ ਕੋਈ ਭੱਤੇ ਵਾਲੇ ਨੂੰ। ਸਾਲਾ ਗਾਡੂ.. ਦਾਰੂ ਪਿਆਂਦੈ ਕਿ ਪਾਣੀ !

ਹਨੇਰੀ ਗੁੱਠੇ ਜੱਬਾਰ..ਕੁਝ ਖਾਦਾ ਏ . ਕੁਝ ਨਹੀਂ। ਪਰ ਖਾਦਾ ਚਲਿਆ ਜਾਂਦਾ ਏ ਨੱਥੂ। ਅਤੇ ਬੋਲਦਾ ਚਲਿਆ ਜਾਦਾ ਹੈ। ...ਰਾਤ ਨੂੰ ਬਾਰਾ ਤੋਂ ਬਾਅਦ ਬੁਲਾਦੇ ਨੇ ਇਹ ਲੋਕ। ਪਰ ਮੈਂ ਦੱਸ ਦਿੰਨਾ ..ਇਹ ਗ਼ਲਤੀ ਐ ਤੇਰੀ। ਅੜੀਂ ਨਾ। ਦੱਸ ਦਈਂ ਕਿ ਮਾਲ ਕਿੱਥੇ ਐ।

-ਮਾਲ ' ਜੱਬਾਰ ਦੀ ਧੀਮੀ ਆਵਾਜ। ..ਇਹਦੀ ਮਾ ਦੀ ...। ਮਾਲ ਤਾਂ ਮੈਂ ਨਹੀਂ ਦੱਸਾਂਗਾ... ਭਾਂਵੇ ਜਾਨ ਚਲੀ ਜਾਏ ਮੇਰੀ।

ਖਾਂਦਿਆਂ ਖਾਦਿਆਂ ਰੁਕ ਜਾਂਦਾ ਏ ਨੱਥੂ। ..ਤੂੰ ਸਾਲਿਆ ਉੱਲੂ ਰਹੇਂਗਾ। ਕਦੀ ਨਹੀ ਸੁਧਰੇਗਾ। ਉਹ ਉਹ ਦੌਲਤ ਨਹੀਂ ਦੱਸ ਦਏਗਾ ਕਿ ਮਾਲ ਕਿਥੇ ਐ ?

-ਦੌਲਤ ਗਿਆ ਚੁੱਲ੍ਹੇ ਵਿਚ। ਉਹਦੇ ਨਾਲ ਮੇਰਾ ਕੋਈ ਵਾਸਤਾ ਨਹੀਂ। ਮੇਰਾ ਮਾਲ ਕਿੱਥੇ ਐ . ਇਹ ਨਹੀਂ ਪਤਾ ਲੱਗੇਗਾ ਉਹਨਾਂ ਨੂੰ ...ਮੈਂ ਦੱਸ ਦਿਆਂ।

ਹੁਣ ਹੱਥ ਨਹੀਂ ਚਲਦਾ ਨੱਥੂ ਦਾ। ਬੈਠਾ ਏ ਉਸੇ ਤਰ੍ਹਾਂ ...ਚੁੱਪਚਾਪ ...ਹਨੇਰੇ ਵਿਚ। ਚੁੱਪ ਨੇ ਸਭ ਲੋਕ। ਕੋਈ ਨਹੀਂ ਬੋਲਦਾ। ਰਾਤ ਦਾ ਲੰਘਦੇ ਜਾਣਾ ...ਵਧਦਾ ਜਾਣਾ ਬਾਰਾਂ ਵਲ ... ਮਹਿਸੂਸ ਹੋਣ ਲਗਦੈ। ਹੌਲੀ-ਹੌਲੀ। ਹੌਲੀ ਜਿਹੀ ਕਹਿੰਦਾ ਏ ਨੱਥੂ... ਤੂੰ ਮਰੇਂਗਾ ਸਾਲਿਆ ! ਪਤਾ ਲੱਗ ਗਿਆ ਮੈਨੂੰ..।

ਪਰ ਜੱਬਾਰ ' ਇਕ ਸੁਫਨਾ ਘੁੰਮ ਰਿਹਾ ਏ। ਕਾਲੀਆਂ ਰਾਤਾਂ ਦਾ ਸੁਪਨਾ। ਡਰਦਾ ਏ

ਰੌਸ਼ਨੀ ਤੋਂ। ਗੁੰਮ ਹੋ ਜਾਂਦਾ ਏ ਅਚਾਨਕ। ਨਹੀਂ ਆਉਂਦਾ ਵਾਪਸ। ਫੇਰ ਆ ਜਾਂਦੈ।

-ਕੀ ਵੱਜਿਆ ਹੋਏਗਾ ਹੁਣ?

-ਕੀ ਪਤਾ ... ਖਾਣਾ ਖ਼ਤਮ ਕਰ ਦਿੰਦਾ ਏ ਨੱਥੂ। ... ਤੂੰ ਇੰਜ ਕਰ ਜੱਬਾਰ ! ਸੌਂ ਲੈ ਥੋੜ੍ਹਾ ਚਿਰ। ਰਾਤ ਭਰ ਜਾਗਣਗੇ ਇਹ ਸਾਲੇ...।

ਠੀਕ ਏ। ਉਥੇ ਲੇਟ ਜਾਂਦਾ ਏ। ਅੱਖਾਂ ਬੰਦ ਕਰਦੈ। ਖੋਲ੍ਹਦੈ। ਫਿਰ ਬੰਦ ਕਰ ਲੈਂਦੇ। ਥਕਾਨ ਤੇ ਨੀਂਦ ਦੀ ਧੁੰਦ। ...ਇਕ ਭੀੜ ਚਲੀ ਆ ਰਹੀ ਏ। ਲਾਠੀਆਂ। ਡੰਡੇ। ਛੁਰੇ। ਚਾਕੂ।... ਬਈ ਮੇਰੀ ਗੱਲ ਸੁਣ। ਨਹੀਂ...। ਕੋਈ ਨਹੀਂ ਸੁਣੇਗਾ। ਮਾਰਦੇ ਜਾਣਗੇ ਸਭ। ਚੀਕਦਾ ਜਾਏਗਾ ਜੱਬਾਰ... ਮੈਂ ਹਸੀਨਾ ਨਾਲ ਵਿਆਹ ਕਰਵਾਵਾਂਗਾ। ਕਰਵਾਵਾਂਗਾ।... ਪਰ ਨਹੀਂ ਮੰਨਦੇ ... ਨਹੀਂ ਰੁਕਦੇ ਲੋਕ। ਅਤੇ ਹੁਣ ...ਮਾਰ ਰਹੇ ਨੇ ਅਮਜਦ ਨੂੰ ਵੀ। ... ਖੋਲ੍ਹ ਦਿੰਦਾ ਏ ਅੱਖਾਂ। ਕੀ ਏ ਟਿਮਟਿਮਾਂਦਾ ਹੋਇਆ ਬਲਬ ... ਅਤੇ ਆਵਾਜ਼ਾਂ। ਤਾਸ਼ ਖੇਲ ਰਹੇ ਨੇ। ਜਾਂ ਕਹਾਣੀ ਸੁਣਾ ਰਹੇ ਨੇ ਆਪਣੀ ਆਪਣੀ। ...ਨੱਥੂ ਬੈਠਾ ਏ ਕੋਲ।

-ਕੀ ਹੋਇਐ? ਸੁੱਤਾ ਨਹੀਂ ਤੂੰ?

-ਸੁੱਤਾ ਸੀ। ...ਕੀ ਟੈਮ ਹੋਇਐ ?

-ਟੈਮ ਨੂੰ ਛੱਡ। ਮੈਂ ਇਕ ਗੱਲ ਕਹਾਂ ਤੈਨੂੰ ?

ਕੀ ? ...ਉੱਠ ਕੇ ਬੈਠ ਜਾਂਦਾ ਏ।

ਕੁਝ ਦੇਰ ਸੋਚਦਾ ਏ ਨੱਥੂ। ... ਤੂੰ ਵੀ ਉਹੀ ਕਰ ਜੋ ਇਹ ਸਭ ਲੋਕ ਕਰਦੇ ਐ। ... ਮੈਂ ਵੀ ਕੀਤਾ ਸੀ ਇਕ ਵਾਰ।

-ਕੀ ਕੀਤਾ ਸੀ ?

-ਆਪਣਾ ਪਿਸ਼ਾਬ ਹੁੰਦਾ ਏ ਨਾ ...ਆਪਣਾ ਖ਼ੁਦ ਦਾ ਪਿਸ਼ਾਬ...ਦੂਸਰੇ ਦਾ ਨਹੀਂ ...ਸਮਝ ਗਿਆ। ਉਸ ਵਿਚ ਚਾਰ ਸਿਗਰਟਾਂ ਦਾ ਤਮਾਕੂ ...ਨਹੀ ਤੇ ਬੀੜੀ ਦਾ ਤਮਾਕੂ ...ਪਾ ਕੇ ...ਪੀ ਜਾਣਾ ਸਾਰਾ ਪਿਸ਼ਾਬ। ਕਿੰਨਾ ਈ ਮਾਰੋ ਫੇਰ... ਆਪਣੇ ਆਪ ਨੂੰ ਕੁਝ ਪਤਾ ਨਹੀਂ ਲਗਦਾ। ਸੱਚ ਕਹਿੰਦਾ ਮੈਂ। ਇਹ ਸਾਰੇ ਏਦਾਂ ਈ ਕਰਦੇ ਐ। ਕਿਉਂ ? ਇਸ ਲਈ ਕਿ ਇਹ ਸਾਲੇ ਲੋਕ ਬਹੁਤ ਬੁਰੀ ਤਰ੍ਹਾਂ ਮਾਰਦੇ ਨੇ। ਇਧਰ ਦੋ ਤਿੰਨ ਇੰਸਪੈਕਟਰ ਲੋਕ ਬਹੁਤ ਹਰਾਮੀ ਨੇ। ਜਾਨ ਲੈ ਲੈਂਦੇ ਆ ...।

ਕੋਈ ਜਵਾਬ ਨਹੀ ਦਿੰਦਾ ਜੱਬਾਰ। ਨੱਥੂ ਖ਼ਾਮੋਸ਼। ਫੇਰ ਅਚਾਨਕ ਬੋਲਣ ਲਗਦਾ ਏ। ...ਹੁਣੇ ਤੈਨੂੰ ਆਵਾਜ਼ ਦਏਗਾ। ਹੌਲਦਾਰ ...ਪਿਛਲੇ ਪਾਸੇ ਚਲਿਆ ਜਾ। ਡੱਬਾ ਪਿਆ ਏ ਉਥੇ ਇਕ। ਉਹਦੇ ਵਿਚ ਪਿਸ਼ਾਬ ਕਰ ਦਈਂ। ਮੈਂ ਬੀੜੀਆਂ ਲਿਆ ਕੇ ਦਿੰਦਾਂ ਤੈਨੂੰ ਦੋ ਚਾਰ। ਤੋੜ ਕੇ ਉਸ ਵਿਚ ਪਾ ਦੇਵੀਂ ਅਤੇ ਪੀ ਜਾਈਂ। ਕੁਝ ਪਤਾ ਨਹੀ ਲੱਗੇਗਾ ਤੈਨੂੰ ...ਸੱਚ ਕਹਿੰਦਾ ਮੈਂ।

ਦੇਰ ਤੀਕ ਚੁੱਪਚਾਪ ਬੈਠਾ ਰਹਿੰਦਾ ਏ ਜੱਬਾਰ। ਬੋਲਦਾ ਏ ਫਿਰ। ...ਪਿਸ਼ਾਬ ਵਿਸ਼ਾਬ ਗਿਆ ਮਾਂ ਦੀ ਚੂਤ ਵਿਚ। ਹੁਣ ਤਾਂ ਜੋ ਹੋਏਗਾ ... ਦੇਖਿਆ ਜਾਏਗਾ। ਇਸ ਪਾਰ ਜਾਂ ਉਸ ਪਾਰ...।

ਮੂੰਧੇ ਪਏ ਲੋਕਾਂ ਵਿਚ ਤੜਫ ਰਿਹਾ ਏ ਸਾਮ੍ਹਣੇ ਪਿਆ। ਦੇਖਦਾ ਰਹਿੰਦਾ ਏ ਜੱਬਾਰ। ਇਕ ਜ਼ਖ਼ਮ ਪੈਰ ਵਿਚ। ਸੜ ਰਿਹਾ ਏ। ਵਹਿ ਰਿਹਾ ਏ। ਆਵਾਜ਼ ਦਿੰਦਾ ਏ ਨੱਥੂ ...ਠਹਿਰ

ਆਉਂਦਾ ਹੁਣੇ ... ਰੋਜ਼ ਹੁੰਦਾ ਏ ਦਰਦ ਸਾਲੇ ਨੂੰ।

ਜ਼ਖ਼ਮ ਵਾਲਾ ਸਰਕ ਕੇ ਕੋਲ ਆ ਜਾਂਦਾ ਏ। ਵਹਿ ਰਿਹਾ ਏ ਥੱਲੇ ਤੀਕ ...ਪੀਕ ਅਤੇ ਰੀਦ। ਚੀਕਣਾ ...ਫੇਰ ਇਕ ਵਾਰ। ਨੱਥੂ ਦੇ ਹੱਥਾਂ ਵਿਚ ਪੁਰਾਣਾ ਕਪੜਾ। ਹੌਲੀ ਹੌਲੀ ਪੂੰਝਦਾ ਏ। ਰੁੱਕ ਰੁੱਕ ਕੇ ਚੀਕਦਾ ਏ ...ਲੱਤ ਖਿਚਦਾ ਏ। ਚਿੱਲਾਂਦਾ ਏ ਨੱਥੂ ... ਗਾਂਡੂ ! ਲੱਤ ਨੂੰ ਸਿੱਧਾ ਰੱਖ। ... ਜੱਬਾਰ ਨੂੰ ...ਇਹ ਵੀ ਚੋਰ ਏ ਤੇਰੇ ਮੇਰੇ ਵਾਂਗ। ਓਏ ਸ਼ਰਮਾਦਾ ਕਿਉਂ ਏਂ? ਚੋਰੀ ਕੀਤੀ ਐ ...ਕੋਈ ਗੁਨਾਹ ਤਾਂ ਨਹੀਂ ਕੀਤਾ ! ਸਾਲਾ ਚੋਰੀ ਕਰਕੇ ਦੌੜਿਆ ਤਾਂ ਡਿੱਗ ਪਿਆ ਟੀਨ ਦੇ ਉਤੇ। ਉਧਰੋਂ ਨਿਕਲਿਆ ...ਤਾਂ ਡਿੱਗ ਪਿਆ ਤਾਰ ਦੇ ਉੱਪਰ। ਠੀਕ ਨਹੀਂ ਹੁੰਦਾ ਇਹਦਾ ਜ਼ਖ਼ਮ। ਮੈਂ ਇਸ ਨੂੰ ਸਾਫ਼ ਕਰਦਾਂ ਹਰ ਰੋਜ਼।

ਦੇਖਦਾ ਜਾਂਦੈ ਵਗਦੇ ਹੋਏ ਜ਼ਖ਼ਮ ਨੂੰ।

-ਜੱਬਾਰ !

- ਹਾਂ !

- ਅਜੇ ਸੌਂ ਜਾ ਤੂੰ। ਥੋੜ੍ਹਾ ਚਿਰ ਹੋਰ।

ਫੇਰ ਲੇਟ ਜਾਂਦਾ ਏ। ਅੱਖਾਂ ਬੰਦ। ਅੱਧੀ ਨੀਂਦ। ਧੁੰਦ। ਫਿਰ ਚਲਦੇ-ਫਿਰਦੇ ਲੋਕ। ਬੋਲਦੇ ਨੇ। ਆਵਾਜ਼ ਸੁਣਾਈ ਨਹੀਂ ਪੈਂਦੀ। ਥਾਵਾਂ ਬਦਲਦੀਆਂ ਜਾਂਦੀਆਂ ਨੇ। ਹੁਣੇ ...ਕੰਢਾ ਏ ਕਾਲੇ ਪੱਥਰਾਂ ਦੇ ਸਮੁੰਦਰ ਦਾ। ਹੁਣੇ ...ਝੌਂਪੜੀ ਏ ਹਸੀਨਾ ਦੀ। ਹੁਣੇ ...ਇਕ ਹੋਰ ਝੌਂਪੜੀ ...ਜਿੱਥੇ ਪਿਆ ਏ ਤੜੀਪਾਰ। ਹੁਣੇ ...ਕਿਥੇ ਆ ਗਿਆ ...ਪਤਾ ਨਹੀਂ। ਹਨੇਰਾ ...ਸਿਰਫ਼ ਹਨੇਰਾ ...।

ਕੋਈ ਬੁਲਾ ਰਿਹਾ ਏ। ਖੋਲ੍ਹ ਦਿੰਦਾ ਏ ਅੱਖਾਂ। .. ਕੌਣ ? ਨੱਥੂ ...ਕੀ ਐ ਓਏ ?

ਉਹੀ ਟਿਮਟਿਮਾਦੀ ਹੋਈ ਬੱਤੀ। ਝੁਕਿਆ ਹੋਇਆ ਏ ਨੱਥੂ ..ਹਲਕੇ ਹਨੇਰੇ ਵਿਚ। ਫੁਸਫੁਸਾ ਰਿਹਾ ਏ ਜੱਬਾਰ। ਆਵਾਜ਼ ਦੇ ਰਿਹਾ ਏ ਹੌਲਦਾਰ !

ਉੱਠ ਕੇ ਬੈਠ ਜਾਂਦਾ ਏ। ਆਵਾਜ਼ਾਂ ...ਹੁਣ ਸਾਫ਼ ਸੁਣ ਰਹੀਆਂ ਨੇ। ਲੜ ਰਹੇ ਨੇ ਤਾਸ਼ ਖੇਡਣ ਵਾਲੇ। ਚਿੱਲਾ ਰਿਹਾ ਏ ਹੌਲਦਾਰ ...ਸੀਖਾਂ ਤੋਂ ਪਰ੍ਹੇ ...ਜੱਬਾਰ ..ਜੱਬਾਰ !

ਵਜ ਚੁੱਕੇ ਨੇ ਬਾਰਾਂ ।ਲੰਘ ਗਈ ਅੱਧੀ ਰਾਤ। ਫੁਸਫੁਸਾਂਦਾ ਜਾ ਰਿਹਾ ਏ ਨੱਥੂ ...ਅੱਖਾਂ ਵਿਚ ਡਰ .. ਜੱਬਾਰ ! ਤੂੰ ਜਵਾਬ ਦੇ ਮੈਂ ਹੁਣੇ ਲੈ ਕੇ ਆਉਂਦਾ। ਉਧਰ ਜਾ ਕੇ ਪੀ ਛੱਡ। ਕੁਝ ਵੀ ਪਤਾ ਨਹੀਂ ਲੱਗੇਗਾ ਤੈਨੂੰ ...।

ਨੀਂਦ ਉੱਡ ਗਈ। ਡਰ ਦੀ ਇਕ ਕੰਬਣੀ। ਚਾਰੇ ਪਾਸੇ ਫੈਲੇ ਹੋਏ ਨੇ ਸੌਣ ਵਾਲੇ। ਡਰ ਕੇ ਖੜਾ ਹੋ ਜਾਂਦਾ ਏ। ਇਹਦੀ ਮਾਂ ਦੀ ...ਦੇਖਿਆ ਜਾਏਗਾ ਜੋ ਹੋਏਗਾ !

ਉੱਠ ਕੇ ਖੜਾ ਹੋ ਜਾਂਦਾ ਏ ਨੱਥੂ ਵੀ। ...ਦੇਖ ! ਗੱਲ ਮੰਨ ਮੇਰੀ। ਇਹ ਸਾਲੇ ਵੀ ਤਾਂ ਪਿਸ਼ਾਬ ਟੱਟੀ ਪਾਉਂਦੇ ਐ ਮੂੰਹ ਵਿਚ। ਪਿਛਲੇ ਪਾਸਿਉਂ...।

-ਨਹੀਂ। ਜਾਂ ਇਸ ਪਾਰ ... ਜਾ ਉਸ ਪਾਰ। ਇਹਦੀ ਮਾਂ ਦੀ ..। ਆਵਾਜ਼ ਆ ਰਹੀ ਏ ਫਿਰ ...ਜੱਬਾਰ ! ਸਾਲਾ ਜੱਬਾਰ।

ਚਾਰੋ ਪਾਸੇ ...ਕੁਝ ਨਹੀਂ। ਸੀਖਾਂ ਅਤੇ ਦੀਵਾਰਾਂ। ਸੁੱਤੇ ਹੋਏ ਲੋਕਾਂ ਦੇ ਉੱਤੋਂ ਦੀ ਲੰਘ ਜਾਂਦਾ ਏ ਜੱਬਾਰ। ਨਾਲ ਨਾਲ ਚਲਦਾ ਜਾ ਰਿਹਾ ਹੈ ਨੱਥੂ। ਉਹੀ ਖ਼ੌਫ਼ ਅੱਖਾਂ ਵਿਚ। ... ਤੈਨੂੰ

ਮੈਂ ਫੇਰ ਕਹਿੰਦਾਂ...ਦੱਸ ਦੇਵੀ ਕਿੱਥੇ ਐ ਮਾਲ।... ਸੱਚੀ। ਇਹ ਸਾਲਾ ਲੋਕ ਬਹੁਤ ਜ਼ਾਲਿਮ ਹੈ। ਸਮਗਲਰਾਂ ਦਾ ਮਾਲ...।

ਗੱਲ ਨਹੀਂ ਹੁੰਦੀ ਪੂਰੀ। ਖੁੱਲ੍ਹ ਜਾਂਦਾ ਏ ਸੀਖਾਂ ਦਾ ਦਰਵਾਜ਼ਾ। ਬਾਹਰ ਖੜੇ ਨੇ ਹੌਲਦਾਰ। ...ਦਰਵਾਜ਼ਾ ਬੰਦ। ਸੀਖਾਂ ਦੇ ਨਾਲ ਖੜਾ ਏ ਨੱਥੂ। ਨਹੀਂ ਹਟਦਾ। ਚਿੱਲਾਂਦਾ ਐ ਹੌਲਦਾਰ ...ਓਏ ਸਾਲੇ ! ਦਰਵਾਜ਼ੇ ਤੋਂ ਪੰਜ ਫੁੱਟ ਦੂਰ ਰਹਿ।

ਜਿਵੇਂ ਕਿਤੇ ਗੂੰਜ ਰਹੀ ਏ ਆਵਾਜ਼। ...ਇਹਦੀ ਮਾਂ ਦੀ ! ਇਸ ਪਾਰ ...ਜਾਂ ਉਸ ਪਾਰ...।

ਟਿਮਟਿਮਾਂਦੀਆਂ ਬੱਤੀਆਂ ਪਿੱਛੇ ਰਹਿ ਜਾਂਦੀਆਂ ਨੇ। ਟੁਕੜਿਆਂ ਵਿਚ ਵੰਡਿਆ ਹਨੇਰਾ ...ਆਉਂਦਾ ਹੈ ਅਤੇ ਲੰਘ ਜਾਂਦਾ ਐ। ਪੌੜੀਆਂ। ਦਲਾਨ। ਕਮਰੇ। ਦਰਵਾਜ਼ੇ। ਖ਼ਾਮੋਸ਼ੀ। ਲੰਘਦੀ ਹੋਈ ਅੱਧੀ ਰਾਤ। ਊਂਘ ਰਿਹਾ ਏ ਡਿਊਟੀ-ਹੌਲਦਾਰ। ਤਸਵੀਰਾਂ ...ਵੱਡੀਆਂ ਅਤੇ ਛੋਟੀਆਂ ...ਬਾਬਾ ਦੀ ਅਤੇ ਚਾਚਾ ਦੀ ...ਮੁਸਕ੍ਰਾਉਂਦੀਆਂ ਨੇ। ਕਤਾਰਾਂ ਰਾਇਫ਼ਲਾਂ ਅਤੇ ਸੰਗੀਨਾ ਦੀਆਂ ...ਖੜੀਆਂ ਹਨ ਚੁੱਪਚਾਪ।

ਖ਼ਾਮੋਸ਼ ਨੰਗਾ ਕਮਰਾ। ਸਾਦੇ ਕਪੜਿਆਂ ਵਿਚ ਹੌਲਦਾਰ ...ਇੰਸਪੈਕਟਰ। ..ਬਹੁਤ ਹਰਾਮੀ... ਜ਼ਾਲਿਮ। ... ਲਾਲ ਅੱਖਾਂ। ਦੇਖਦਾ ਏ ਉਪਰੋਂ ਥੱਲੇ। ਆ ਕੇ ਖੜਾ ਹੋ ਜਾਂਦਾ ਏ ਸਾਮ੍ਹਣੇ ...ਇਕਦਮ। ... ਕਿਉਂ ਓਏ ਮਾਦਰਚੋਦ ! ਓਏ ! ਇਧਰ ਦੇਖ। ਮੇਰੇ ਵੱਲ। ਹੱਥਾ ਵਿਚ ਫੜ੍ਹ ਕੇ ਜ਼ਬਰਦਸਤੀ ਚੁੱਕ ਦਿੰਦਾ ਏ ਮੂੰਹ ਉੱਪਰ। ..ਬਹੁਤ ਬੋਲਦਾ ਸੀ ਉਦੋਂ ਤੂੰ ! ਗਾਲ੍ਹਾਂ ਕੱਢਦਾ ਸੀ ! ਤਾੜ ... ! ਹੁਣ ਬੋਲ। ਬੋਲ ਹੁਣ। ...ਤਾੜ ! .. ਬੋਲ ! ਕਿੱਥੇ ਰਖਿਐ ਮਾਲ? ..ਤਾੜ ! ...ਕਿਥੇ ਰਖਿਐ ਮਾਲ ਕਾਂਜੀ ਸੇਠ ਦਾ ? ..ਤਾੜ ! . ਕਿੱਥੇ? ਤਾੜ .. ਬੋਲ ! ...ਤਾੜ !

ਚੰਗਾੜੀਆਂ ਦੌੜਦੀਆਂ ਚਲੀਆਂ ਜਾਦੀਆਂ ਨੇ ਬਦਨ ਵਿਚ। ਪਰ ਥੰਮਿਆ ਹੋਇਆ ਏ ਹੌਲਦਾਰ ਨੇ ...ਦੋਹਾਂ ਪਾਸਿਆਂ ਤੋਂ ...ਕੱਸ ਕੇ। ਚੀਕ ਰਿਹਾ ਏ ਜੱਬਾਰ। ...ਮਾਲ? ...ਕਿਹੜਾ ਮਾਲ ?... ਮੈਨੂੰ ਨਹੀਂ ਪਤਾ ..।

ਪਲ ਭਰ ਲਈ ਰੁਕਿਆ। ਫਿਰ ਟੁੱਟ ਪਿਆ ਭੁੱਖੇ ਭੇੜੀਏ ਵਾਂਗ। ..

-ਨਹੀਂ ਪਤਾ? ...ਨਹੀਂ ਪਤਾ ? ਬੋਲ ! ਨਹੀਂ ਪਤਾ ?

ਬੂਟਾਂ ਦੀਆਂ ਭਰਪੂਰ ਠੋਕਰਾਂ। ਘਸੁੰਨਾਂ ਦੀ ਬਰਸਾਤ। ਇਧਰੋ ਮਾਰਦਾ ਏ ..ਓਧਰ ਡਿਗਦਾ ਏ ! ਓਧਰੋਂ ਮਾਰਦੈ ... ਇਧਰ ਡਿਗਦਾ ਏ। ਓਥੋਂ ਉਥੇ ...ਉਥੇ ..ਉਥੇ। ਸਾਰੇ ਕਮਰੇ ਵਿਚ ਚੁੱਕ ਚੁੱਕ ਕੇ ਸੁੱਟ ਰਿਹਾ ਏ। ਫਿਰ ਇਥੇ ....... ਫਿਰ ਉਥੇ...ਫਿਰ ਉਥੇ। ਤਾੜ ...ਤਾੜ...! ਹਸੀਨਾ .. ਅਮਜਦ......ਸੁਪਨੇ ...ਏਥੋਂ ਓਥੇ ... ਓਥੋਂ ਉੱਥੇ। ਇਕ ਪੂਰੀ ਦੁਨੀਆ......ਇਥੋਂ ਓਥੇ......ਉਥੋਂ ਉਥੇ।

ਹੁਣ ਠਹਿਰ ਜਾਂਦਾ ਹੈ ਸਾਹਬ। ਠਹਿਰ ਜਾਂਦਾ ਏ ਹੌਲਦਾਰ। ਜ਼ਮੀਨ ਉਤੇ ਡਿੱਗਿਆ ਐ ਜੱਬਾਰ। ਜਿਊਂਦਾ ਹੈ ਕਿ ਮਰ ਗਿਆ ?

- ਉਠਾ ਸਾਲੇ ਨੂੰ।

ਉਠਾ ਕੇ ਖੜਾ ਕਰਦੇ ਨੇ ਹੌਲਦਾਰ।

- ਬੋਲ ! ਕੀ ਕਹਿਣੈ ਹੁਣ?

ਕਪੜੇ ਹੋ ਗਏ ਤਾਰ ਤਾਰ। ਗੋਡਿਆਂ ..ਅਰਕਾਂ ... ਬੁੱਲ੍ਹਾਂ ਉਤੇ ਖ਼ੂਨ ਦੇ ਨਿਸ਼ਾਨ। ਆਵਾਜ਼ ਨਹੀਂ ਨਿਕਲਦੀ ਮੂੰਹ ਵਿਚੋਂ। ਫੱਟੀਆਂ ਹੋਈਆਂ ਅੱਖਾਂ ਵਿਚੋਂ ਪਰ ... ਨਫ਼ਰਤ ਦੀਆਂ ਚੰਗਾੜੀਆਂ ...।

ਚਿੱਲਾਂਦਾ ਏ ਇੰਸਪੈਕਟਰ .. ਕਿਥੇ ਰਖਿਆ ਕਾਂਜੀ ਸੇਠ ਦਾ ਮਾਲ? ਚੈਨੀਆਂ ...ਘੜੀਆਂ ...ਕੈਸ਼? ਬੋਲ। ਦੇਖਦਾਂ ਮੈਂ ...ਕਿਵੇਂ ਨਹੀਂ ਬੋਲਦਾ ਤੂੰ ! ਬੋਲਣ ਨਾ ਲਾਇਆ ਤੈਨੂੰ ਤਾਂ ਮੇਰਾ ਨਾਂ ਨਹੀਂ ਹੌਲਦਾਰ...।

ਰਾਤ ਦਾ ਲੰਘਦੇ ਚਲਿਆ ਜਾਣਾ... ਖ਼ਤਮ ਨਾ ਹੋਣਾ ਹਨੇਰੇ ਦਾ। ਆਦਮੀ ਦਾ ਇਨਕਾਰ ਕਰਦੇ ਚਲੇ ਜਾਣਾ। ...ਡੁੱਬਦੇ ਚਲੇ ਜਾਣਾ ਦਰਦ ਦੀ ਦੁਨੀਆ ਵਿਚ। ਡੇਗ ਦਿੱਤਾ ਹੁਣ ਜ਼ਮੀਨ ਉਤੇ। ਕੱਸ ਕੇ ਫੜ੍ਹਿਆ ਹੋਇਆ ਏ ਹੌਲਦਾਰਾਂ ਨੇ ...ਮਾਰ ਰਹੇ ਨੇ ਡੰਡੇ ...ਤਲੀਆਂ ਉਤੇ। ਕੰਬ ਕੰਬ ਜਾਂਦਾ ਏ ਸਰੀਰ। ਬੰਦ ਹੋਠਾਂ ਵਿਚੋਂ...ਸਿਰਫ਼ ਦੱਬੀਆਂ ਹੋਈਆਂ ਚੀਕਾਂ ਨਿਕਲਦੀਆਂ ਰਹਿੰਦੀਆ ਨੇ। ਕੱਸ ਕੇ ਫੜ੍ਹਿਆ ਹੋਇਆ ਏ ਹੌਲਾਰਾਂ ਨੇ। ਪਸੀਨੇ ਦੇ ਫੁਆਰੇ ਵਿਚ ਡੁਬਿਆ ਹੋਇਆ ਸਰੀਰ, ਡੁਬਦੇ ਹੋਏ ਸਾਹ।

ਹੁਣ ?

- ਨਹੀਂ ਬੋਲੇਂਗਾ ਮਾਦਰਚੋਦ ? ਦੇਖਦਾਂ ਕਿੰਨਾ ਚਿਰ ਨਹੀਂ ਬੋਲਦਾ ਤੂੰ ... ਹੌਲਦਾਰ ! ਖੜਾ ਕਰ ਇਸ ਨੂੰ। ਕਰ ਦੇ ਨੰਗਾ ...।

ਖੜਾ ਕਰ ਦਿੱਤਾ ਗਿਆ ਚੁੱਕ ਕੇ। ਪਰ ਨਹੀਂ ਰਹਿ ਸਕਦਾ ਖੜਾ। ਹੌਲਦਾਰ ਨੇ ਸੰਭਾਲਿਆ ਹੋਇਆ ਏ ਦੋਹਾ ਪਾਸਿਆਂ ਤੋਂ। ਖਿੱਚ ਲਿਆ ਗਿਆ ਗਮਛਾ। ਡਿੱਗ ਪਈ ਫਟੀ ਪਤਲੂਨ। ਲੀਰੋ ਲੀਰ ਬੁਸ਼ਰਟ ... ਡਿੱਗ ਪਿਆ ਥੱਲੇ।

ਸਾਮ੍ਹਣੇ ਖਲੋਤਾ ਏ ਨੰਗਾ ਆਦਮੀ। ਪਾਟੀਆ ਹੋਇਆਂ ਅਰਕਾਂ। ਵਗਦੇ ਹੋਏ ਗੋਡੇ।

-ਦੇਖ ! ਸੋਚ ਲੈ ਤੂੰ। ਤੈਨੂੰ ਸਮਝਾ ਰਿਹਾ ਆਖ਼ਰੀ ਵਾਰੀ ਮੈਂ। ਮੇਰੇ ਅੱਗੇ ਨਹੀਂ ਚੱਲੇਗਾ ਇਹ ਸਭ।.. ਦੱਸ ਦੇ ਕਿੱਥੇ ਐ ਮਾਲ। ਮੈਂ ਕੁਝ ਨਹੀਂ ਕਰਾਂਗਾ...ਛੱਡ ਦਿਆਂਗਾ ਤੈਨੂੰ...।

ਪਰ ਚੁੱਪ ਖਲੋਤਾ ਏ ਨੰਗਾ ਆਦਮੀ। ਨੰਗੇ ਸਰੀਰ ਉੱਤੇ ਵਾਲ.. ਮੈਲ... ਪਸੀਨਾ... ਖ਼ੂਨ. ਮਿੱਟੀ।

ਫੇਰ ਉਹੀ ਆਵਾਜ਼। ਤੂੰ ਆਪ ਅੱਗੇ ਹੋ ਕੇ ਚੋਰੀ ਨਹੀਂ ਕੀਤੀ ...ਪਤਾ ਏ ਮੈਨੂੰ। ਉਹ ਸਾਲਾ ਦੌਲਤ ਦਾ ਬੱਚਾ ਲੈ ਗਿਆ ਤੈਨੂੰ ...ਇਹ ਵੀ ਪਤਾ ਏ ਮੈਨੂੰ। ਵੱਡੇ ਸਾਬ੍ਹ ਨੂੰ ਕਹਿ ਕੇ ਛੱਡ ਦਿਆਂਗਾ ਤੈਨੂੰ .. ਪਰ ਤੂੰ ਮਾਲ ਦੱਸ ਦੇ ਕਿੱਥੇ ਐ...?

ਪਰ ਚੁੱਪਚਾਪ ਖੜਾ ਰਹਿੰਦਾ ਏ ਨੰਗਾ ਆਦਮੀ। ਸਿਰਫ਼ ਹਫਣ ਦੀ ਆਵਾਜ਼।

ਹੁਣ ਦਹਾੜਦਾ ਏ ਅਫ਼ਸਰ ..ਨਹੀਂ ਬੋਲੇਂਗਾ ਤੂੰ? ਤੇਰੇ ਛੇਕ ਵਿਚ ਲੋਹੇ ਦਾ ਡੰਡਾ ਚਲੇਗਾ...ਯਾਦ ਰੱਖੀਂ।

ਅਤੇ ਹੁਣ ਬੋਲ ਰਿਹਾ ਏ ਨੰਗਾ ਆਦਮੀ.. ਹੌਲੀ ਹੌਲੀ.. ਹੋਠਾਂ ਨਾਲ। ਆਵਾਜ਼ ਸੁਣਾਈ ਨਹੀਂ ਦਿੰਦੀ। ਕੋਲ ਪਹੁੰਚ ਜਾਦਾ ਹੈ ਹੌਲਦਾਰ..ਸਾਹਬ। ਕੰਨ ਲਗਾ ਕੇ ਸੁਣਨ ਦੀ ਕੋਸ਼ਿਸ਼ ਕਰਦੇ ਨੇ। ਬੋਲ ਰਿਹਾ ਏ ਆਖ਼ਿਰ... ਤੁਸੀ ਲੋਕ ..ਗਾਂਡੂ ..ਮਾਦਰਚੋਦ...।

ਅੱਖਾਂ ਵਿਚ ਚੰਗਾੜੀਆਂ ...ਹੌਲਦਾਰ !

-ਸਾਬ੍ਹ !

ਇਕ ਇਸ਼ਾਰਾ। ਅਤੇ ਫਿਰ ਸੁੱਟ ਦਿਤਾ ਜ਼ਮੀਨ ਉੱਤੇ। ਹੱਥਾਂ ਨੂੰ ਫੜ੍ਹ ਰੱਖਿਆ ਏ ਕੱਸ ਕੇ। ਫੈਲਾ ਕੇ ਚੁੱਕ ਦਿੱਤਾ ਦੋਹਾਂ ਟੰਗਾਂ ਨੂੰ।

- ਬੋਲ ! ... ਬੋਲਦਾ ਹੈ ਕਿ ਨਹੀਂ ?

ਅਤੇ ਹੁਣ ਵੀ ਇਕ ਆਵਾਜ਼ ...ਮਾਦਰ ...।

- ਹੌਲਦਾਰ ! ਪਾ ਇਹਦੇ ਅੰਦਰ ਡੰਡਾ ...।

ਝੁਕਦਾ ਏ ਹੌਲਦਾਰ। ਅਚਾਨਕ ...ਜ਼ੋਰ ਨਾਲ ਕੰਬ ਜਾਂਦਾ ਏ ਨੰਗਾ ਬਦਨ। ਅਚਾਨਕ ...ਜ਼ੋਰ ਨਾਲ ਨਿਕਲਦੀ ਏ ਚੀਕ ...ਦੀਵਾਰਾਂ...ਦਰਵਾਜ਼ਿਆਂ ਨੂੰ ਹਿਲਾਂਦੀ ਹੋਈ ...ਕਾਲੀ ਰਾਤ ਖ਼ਾਮੋਸ਼ੀ ਵਿਚ ਸਾਰੇ ਦਾ ਸਾਰਾ ਨੰਗਾ ਸਰੀਰ ਨਹਾ ਰਿਹਾ ਏ ਪਸੀਨੇ ਵਿਚ। ਬਲਦ ਵਾਂਗ ਹਫਦਾ ਜਾਂਦਾ ਏ ਆਦਮੀ।

- ਬੋਲ ! ...ਬੋਲਦੈ ਕਿ ਨਹੀਂ ਅਜੇ ?

ਅਤੇ ਕੋਈ ਜਵਾਬ ਨਹੀਂ। ਸਿਰਫ਼ ਖ਼ਾਮੋਸ਼ੀ।

- ਹੌਲਦਾਰ !

- ਸਾਬ੍ਹ !

ਫਿਰ ਚੀਕ...ਦੀਵਾਰਾਂ...ਦਰਵਾਜ਼ਿਆਂ ਦੇ ਆਰ-ਪਾਰ। ਫਿਰ ਪਸੀਨਾ...ਹਜ਼ਾਰਾਂ ਛੇਕਾਂ ਵਿਚੋਂ ਵਗਦਾ ਹੋਇਆ।

ਖ਼ਾਮੋਸ਼ੀ ...ਅਤੇ ਚੀਕ। ਖਾਮੋਸ਼ੀ ...ਹੋਰ ਚੀਕਾ। ਕਟਦੀ ਜਾਂਦੀ ਏ ਰਾਤ ਇਸ ਤਰ੍ਹਾਂ।

# 6

ਸਵੇਰ। ਅਤੇ ਦੂਸਰੀ ਸਵੇਰ। ਅਤੇ ਤੀਸਰੀ ਸਵੇਰ। ਅਤੇ ਚੌਥੀ ਸਵੇਰ। ਹੋਰ ਵੀ ਨੇ ਇਹਨਾਂ ਤੋਂ ਬਾਅਦ। ਕਿਥੋਂ ਤੀਕ ਚਲੀਆਂ ਗਈਆਂ ਨੇ...ਪਤਾ ਨਹੀਂ। ਪਰ ਨਹੀਂ ਆਏ ਬੱਦਲ ਅਜੇ ਵੀ। ਤੇਜ਼ ਧੁੱਪ ਅਤੇ ਸਾਫ਼-ਸੁਥਰਾ ਆਸਮਾਨ। ਸੂਰਾਂ ਦੇ ਬੱਚੇ ਬਾਹਰ ਨਹੀਂ ਨਿਕਲਦੇ। ਪਏ ਰਹਿੰਦੇ ਨੇ ਨਾਲੀਆਂ ਦੇ ਚਿੱਕੜ ਵਿਚ। ਅਤੇ ਨਾਲੀਆਂ ਘੱਟ ਨਹੀਂ। ਹਰ ਜਗ੍ਹਾ ਫੈਲੀਆਂ ਹੋਇਆਂ ਨੇ। ਵਹਿੰਦੇ ਚਲੇ ਜਾ ਰਹੇ ਹਨ ਲੋਕ ਉਸ ਪਾਸੇ ਜਿੱਥੇ ਚਿਕੱੜ ਹੈ ...ਜਿਹੜਾ ਸੁੱਕਦਾ ਨਹੀਂ... ਸਿਰਫ਼ ਆਸਮਾਨ ਦੇ ਥੱਲੇ। ਬੱਦਲ ਆਉਣ ਨਾ ਆਉਣ। ਚਿੱਕੜ ਹਮੇਸ਼ਾ ਰਹਿੰਦਾ ਏ ! ਚਾਹ ਦੇ ਖ਼ਾਲੀ ਬੰਬੇ ਦੇ ਨੇੜੇ...ਲੰਘਦੇ ਜਾਂਦੇ ਨੇ ਖੰਭੇ ..ਜਿਹੜੇ ਸ਼ਾਇਦ ਕਦੀ ਆਦਮੀ ਸਨ। ਬਹੁਤ ਦੂਰ ਦੂਰ ..ਜਹਾਜਾਂ ਵਾਂਗ... ਜਿਹੜੇ ਡੁਬਦੇ ਨਹੀਂ ...ਫੇਰ ਵੀ ਡੁਬਦੇ ਚਲੇ ਜਾਂਦੇ ਨੇ ... ਦੁਪਹਿਰ ..ਸ਼ਾਮ ਅਤੇ ਰਾਤ ਤੱਕ।

ਰਾਜੂ ! ਰਾਜੂ ! ਉੱਠ ਅਤੇ ਚਲਿਆ ਜਾ ਕੂੜੇ ਦੇ ਢੇਰ ਉੱਪਰ ..ਜਿਥੇ ਪਹੁੰਚ ਗਏ ਨੇ ਦੂਸਰੇ ਮੁੰਡੇ। ਦੇਖ ਰਹੇ ਨੇ ਰਸਤਾ ਲਿਬਲਿਬੇ ਮਿਕਦਾਰ ਦਾ। ...ਜਾਂ ਪੁਲ ਦੀਆਂ ਪੌੜੀਆਂ ਦੇ ਥੱਲੇ ਘਸੇ ਹੋਏ ਪੱਤਿਆਂ ਦਾ ਜੂਆ. ਵਕਤ ਦੇ ਨਾਲ-ਨਾਲ...ਜ਼ਿੰਦਗੀ ਨੂੰ ਕੱਟਦਾ ਚਲਿਆ ਜਾਂਦਾ ਏ। .ਰਾਜੂ। ਜਾ ! ਲੈ ਕੇ ਆ ਕੁਝ ...ਖਾਣ ਲਈ।

ਕਿੱਥੇ ਚਲਿਆ ਗਿਐ ਰਾਜੂ? ਦਿਖਾਈ ਨਹੀਂ ਦਿੰਦਾ। ਜਾ ਦਿਖਾਈ ਦਿੰਦਾ ਏ ...ਦੌੜਦੀਆਂ ਰੇਲ ਗੱਡੀਆਂ ਵਿਚ। ਬਾਰ ਬਾਰ ਠਹਿਰ ਕੇ ਹੱਥ ਫੈਲਾਂਦੇ ...ਗਿੜਗਿੜਾਉਂਦੇ... ਭੀਖ ਮੰਗਦੈ...ਫਿਰ ਨੱਸਦਾ ਹੋਇਆ। ਪਰ ਫਿਰ ਠਹਿਰਦਾ ਹੋਇਆ ... ਘੁੰਮ ਕੇ ਚਲਦਾ ਹੋਇਆ। ਹੱਥਾਂ ਵਿਚ ਕੰਘੇ-ਕੰਘੀਆਂ .ਮਿੱਠੀਆਂ ਗੋਲੀਆਂ .ਖਿਡੌਣੇ...ਪਾਲਿਸ਼...ਡੱਬੀਆਂ...ਦਿਨ...ਦੁਪਹਿਰ। ਸਾਮ... ਨਹੀਂ। ਚਲਾ ਗਿਆ ਬਹੁਤ ਦੂਰ। ਇਕ ਸਟੇਸ਼ਨ 'ਤੇ ...ਜਿਸ ਨੂੰ ਕੋਈ ਨਹੀਂ ਜਾਣਦਾ. .ਜਿਥੇ ਹੈ ਖ਼ੂਬ ਖਾਣਾ ...ਪੈਸਾ...।

ਰਾਤ...ਜਿਥੇ ਰੇਲਗੱਡੀਆਂ ਨਹੀਂ ਹਨ.. ਸਿਰਫ਼ ਮੋਟਰਾਂ ਹਨ ...ਦੌੜਦੀ ਹੋਈ ਚਲੀ ਜਾਂਦੀ ਹੈ ਖਾਲੀ ਪਾਇਪਾਂ ਦੇ ਨੇੜੇ। ਦੇਖਦੀ ਰਹਿੰਦੀ ਏ ਮਰੀਅਮ...ਫਟੇ ਪੁਰਾਣੇ ਕਾਲੇ ਕਪੜਿਆਂ ਵਿਚ ਲਿਪਟੇ ਹੋਏ ਰਾਜੂ ਨੂੰ ਲਗਾਤਾਰ। ਕਿਉ ਵੇ? ਕਿਥੇ ਚਲੀਏ? ਸਰਸਰਾਂਦੀਆਂ ਮੋਟਰਾਂ ਦੇ ਕੋਲ?.. ਛਾਲਾ...ਬਦਮਾਛ ! ਆ ਗਿਆ ਮਰਨ ਵਾਸਤੇ। ਏਦਾਂ ਚਲਾਦਾ ਏ ਹੱਥ ਪੈਰ... ਜਿਵੇਂ ਉੱਠ ਬੈਠੇਗਾ ਹੁਣੇ।.. ਪਰ ਕੋਈ ਰਸਤਾ ਨਹੀਂ ਹੈ। ਹੁਣੇ ਨਿਕਲਣਾ ਹੋਏਗਾ ਬਾਹਰ। ਫਿਰ ਉਸੇ ਦੁਨੀਆ ਵਿਚ।... ਅਤੇ ਨਿਕਲ ਆਏ ਹਨ ਬਾਹਰ . .ਜਿਥੇ ਬਹੁਤ ਵੱਡੀ ਭੀੜ ਦੇ ਕੋਲ ਤੇਜ਼ ਧੁੱਪ। ਇਕੱਠਿਆਂ ਕਰਦੀ ਏ ਫਟੇ-ਪੁਰਾਣੇ ਟੁਕੜੇ ...ਟਾਟ। ਬੰਨ੍ਹ ਦਿੰਦੀ ਏ ਪਾਇਪ ਦੇ ਦੋਹਾਂ ਮੂੰਹਾਂ 'ਤੇ। ਹੁਣ .. ਬੰਦ ਐ ਪਾਇਪ। ਅੰਦਰ ...ਪਿਆ ਏ ਕਾਲਾ ਆਦਮੀ। ਬਾਹਰ ...ਦੌੜਦੀ ਹੋਈ ਦੁਨੀਆ ਵਲ ਤਕ ਰਹੀ ਏ ਮਰੀਅਮ। ਕੰਬ ਕੰਬ ਜਾਂਦੇ ਨੇ ਪੈਰ। ਡਿੱਗ ਪਏਗੀ

ਲੜਖੜਾ ਕੇ। ਪਰ...ਡਿੱਗਣ ਤੋਂ ਪਹਿਲਾਂ ਸ਼ੁਰੂ ਕਰ ਦਏਗੀ ਚਲਣਾ। ਪਿੱਛੇ ਛੱਡ ਦਵੇਗੀ ਬੰਦ ਪਾਇਪ ਵਿਚ ਲੇਟੀ ਹੋਈ ਦੁਨੀਆ ਨੂੰ ...।

ਫੇਰ ਰਾਤ ...ਟਿਮਟਿਮਾਂਦੇ ਚਿਰਾਗਾਂ ਦੇ ਕੋਲ... ਸ਼ਰਾਬ ਦਾ ਢੇਰ। ਜਹਾਜ਼ਾ ਦੀਆਂ ਚਲਦੀਆਂ ਮਸ਼ਾਲਾਂ ਦੇ ਕੋਲ ...ਦੌੜਦੇ ਹੋਏ ਮਜ਼ਦੂਰ। ਕਬਾਬ ਅਤੇ ਪਕੌੜਿਆਂ ਦੀ ਧੂੰਆਂ ਉਗਲਦੀ ਰੌਸ਼ਨੀ ਦੇ ਨੇੜੇ ...ਸ਼ਰਾਬੀਆਂ ਦੀ ਭੀੜ। ਉਹੀ ਗਾਲ੍ਹਾਂ...ਕਿਸੇ ਅਨਜਾਣੇ ਬੰਦੇ ਦੇ ਨਾਂ। ...ਤ...ਤ...ਤੇਰੀ ਭੈਣ ਦੀ ...। ਕ-ਕ-ਕ ਕੀ ਸਮਝਦੈ ਆਪਣੇ ਆਪ ਨੂੰ ਮ...ਮ...ਮ...ਮੇਰੇ ਘੈਂਟੇ ਨੂੰ ...। ਨ...ਨ... ਨਈ ਮਿਲਦਾ ?... ਮ...ਮ... ਮਤ ਮਿਲ...।

ਕਿੱਥੇ ਨੇ ਰੰਡੀਆਂ ? ਕਿਥੇ ਚਲੀ ਗਈ ਪਾਰਵਤੀ... ਨੈਨਾ...ਸਲਮਾ? ਹਨੇਰੇ ਬਰਾਂਡਿਆਂ ਵਿਚ ਘੁੰਮਦੇ ਹੋਏ ਹੌਲਦਾਰ ...ਬਚਾ ਜਾਂਦੇ ਨੇ ਸ਼ਰਾਬੀਆਂ ਨੂੰ ...ਮਟਕੇ ਵਾਲਿਆਂ ਨੂੰ। ਸਫ਼ੈਦ ਰੌਸ਼ਨੀ ਦੀ ਦੁਨੀਆ ਨੂੰ ਹੁਣ ਕੋਈ ਖ਼ਤਰਾ ਨਹੀਂ। ਨਹੀਂ ਆਏ ਬੱਦਲ ਹੁਣ ਵੀ। ਖ਼ਾਲੀ ਆਸਮਾਨ ਵੱਲ ਤੱਕਦਾ ਏ ਮੁਕੱਦਮ। ਚਿੱਲਾਂਦਾ ਰਹਿੰਦਾ ਏ ...ਜਲਦੀ ! ਹੋਰ ਜਲਦੀ ! ਇਸ ਤੋਂ ਪਹਿਲਾਂ ਕਿ ਆ ਜਾਣ ਬੱਦਲ...ਫੈਲਾ ਦੇਣ ਚਿੱਕੜ ...ਚਾਰੇ ਪਾਸੇ...ਅੱਗੇ ਬਦਲਾਂ ਤੱਕ ਖਿੱਚ ਜਾਣ ਜਹਾਜ਼ਾਂ ਦੇ ਪਾਲ। ਖ਼ਤਮ ਹੋ ਰਿਹੈ ਵਕਤ ਦਾ ਕੰਮ।

ਫੇਰ ਸਵੇਰ। ਨਹੀਂ ਆਇਆ ਪੋਪਟ। ਕੁਝ ਨਹੀਂ ਖਾਣ ਵਾਸਤੇ। ਕਿਥੇ ਚਲਿਆ ਗਿਆ ਰਾਜੂ ?...ਨਹੀਂ। ਹੁਣ ਕੋਈ ਡਰ ਨਹੀਂ। ਜਿਥੋਂ ਚਲੇ ਸੀ . ਵਾਪਸ ਆ ਗਏ ਉਥੇ। ਸਾਰੀਆਂ ਝੌਂਪੜੀਆਂ ਵਿਚ ਘੁੰਮਦੀ ਏ ਮੈਨਾ। ਸਾਰਿਆਂ ਨਾਲ ਕਰਦੀ ਏ ਗੱਲਾਂ। ਇਕੋ ਗੱਲ। ...ਸਾਲਾ ਪੋਪਟ ! ਇਹਦਾ ਮੁਰਦਾ ਨਿਕਲੇ। ਮਰੇ ਉਥੇ ਜਿਥੇ ਪਾਣੀ ਵੀ ਨਾ ਮਿਲੇ। ਸੁਪਨਾ ਆਉਂਦੈ ਸਾਲੇ ਨੂੰ ਬਾਰ-ਬਾਰ। ਚਾਂਸ ਮੰਗਦੈ। ਆਖ਼ਰੀ ਚਾਂਸ। ਇਹਦੀ ਮਾਂ ਦੀ . ਜ਼ਿੰਦਗੀ ਬਰਬਾਦ ਕਰ ਦਿੱਤੀ ਮੇਰੀ।

ਛੱਡ ਦਿੱਤਾ ਗਿਆ ਬਸ਼ੀਰਨ ਨੂੰ। ਹੋਰ ਨਹੀਂ ਛੱਡਿਆ ਕਿਸੇ ਨੂੰ। ਢਲਦੀ ਹੋਈ ਉਮਰ। ਪਹੁੰਚ ਗਈ ਬਸਤੀ ਵਿਚ ਕਿਸੇ ਪਾਸੇ ...। ਜਿਥੇ ਕੋਈ ਨਹੀਂ ਨਜ਼ਰ ਆਉਂਦਾ ਹੁਣ... ਮੈਨਾ ਤੋਂ ਸਿਵਾ। ਹੋਰ ਬੋਲਣ ਲਗਦੀ ਐ ਮੈਨਾ ..ਕਿਵੇ ਐ ਬਸ਼ੀਰਨ ਬਾਈ ! ਛੱਡ ਦਿੱਤਾ ਤੈਨੂੰ ! ਬਾਕੀ ਸਾਰੇ ਕਿੱਥੇ ਨੇ ?

ਪੁਰਾਣੀ ਲੜਾਈ ਖ਼ਤਮ। ਬੋਲ ਰਹੀ ਏ ਮੈਨਾ। ਕੋਲ ਆ ਜਾਂਦੀ ਏ ਬਸ਼ੀਰਨ ...ਹਾਂ ! ਛੱਡ ਦਿੱਤਾ ਮੈਨੂੰ। ਬਾਕੀ ਕਿਸੇ ਨੂੰ ਨਹੀਂ ਛੱਡਿਆ। ਭੇਜ ਦਿੱਤਾ ਹੋਮ ਵਿਚ। ਕੀ ਹਾਲ ਏ ਇਥੋਂ ਦਾ ? ਇਹ ਛੋਕਰੀਆਂ ਕਿਤੇ ਦਿਸਦੀਆਂ ਨਹੀ ?

ਹੱਸਦੀ ਐ ਮੈਨਾ।...ਲੈ ਗਏ ਸਭ ਨੂੰ ਫੜ੍ਹ ਕੇ। ਦੋ-ਤਿੰਨ ਬਚੀਆਂ ਸਨ...ਦੌੜ ਗਈਆਂ ਇਥੋਂ।... ਆ ਨਾ ਬਸ਼ੀਰਨ ਬਾਈ ! ਅਜੇ ਏਥੇ ਆਪਾਂ ਈ ਨਾ ਦੋਵੇਂ ...ਦੂਸਰੇ ਸਭ ਚਲੇ ਗਏ। ਓਹ ਪੋਪਟ ਸੀ ਨਾ ...ਹਰਾਮੀ ...ਜਦੋਂ ਦਾ ਇਥੋਂ ਗਿਐ...ਕੋਈ ਪਤਾ ਨਹੀਂ ! ਚਾਰ ਦਿਨ ਹੋ ਗਏ। ਸਾਲਾ ਮਾਦਰਚੋਦ !

ਹੁਣ ਵੀ ਕੂੜੇ ਦੇ ਢੇਰ ਉਤੇ ਘੁੰਮ ਘੁੰਮ ਕੇ ਲੱਭ ਰਿਹਾ ਏ ਪਾਗਲ ਆਦਮੀ...ਕੁਝ ਵੀ ਨਹੀਂ ਮਿਲਦਾ। ਤੇਜ਼ ਧੁੱਪ ਵਿਚ ਹੌਲੀ-ਹੌਲੀ ਰੀਂਘ ਰਹੀ ਏ ਰੋਜ਼ੀ...ਪੁਲ ਵਾਲੇ ਪਾਸੇ। ...ਜਿਥੇ ਬੈਠੀ ਹੋਈ ਕੋਹੜਿਆਂ ਦੀ ਭੀੜ ਮੰਗ ਰਹੀ ਏ ਭੀਖ...ਚਿੱਲਾ ਰਹੇ ਨੇ ਲਗਾਤਾਰ। ਰੀਂਘਦੀ ਜਾ

ਰਹੀ ਐ ਪਾਇਪਾਂ ਦੇ ਨੇੜਿਓਂ। ਪਾਈਪ ਦੇ ਹਨੇਰੇ ਵਿਚ ...ਇਕੱਲਾ ਪਿਆ ਹੋਇਆ ਨੰਨਾ ਆਦਮੀ...ਰੋ ਰਿਹਾ ਏ ਭੁੱਖ ਨਾਲ। ਆਵਾਜ਼ ਗੁਆਚ ਗਈ ਏ ਦੌੜਦੀਆਂ ਮੋਟਰਾਂ ਦੀ ਆਵਾਜ਼ ਵਿਚ। ਰੋਂਦਾ ਹੈ ...ਰੋਂਦਾ ਜਾਂਦਾ। ਕੋਈ ਨਹੀਂ ਆਉਂਦਾ। ਹੋਰ ਰੋਂਦਾ ਹੈ। ਥੱਕ ਕੇ ਸੌਂ ਜਾਂਦੈ। ਜਾਗ ਕੇ ਫੇਰ ਰੋਣ ਲਗਦੈ। ਨੰਨ੍ਹੇ ਹੱਥ ਪੈਰ ਹਿਲਦੇ ਨੇ... ਥੱਕ ਕੇ ਡਿੱਗ ਪੈਂਦੇ ਨੇ। ਭੁੱਖ ਜਗਾ ਕੇ ਰੋਣਾ...ਥੱਕ ਕੇ ਸੌਂ ਜਾਣਾ। ਫੇਰ ਰੋਣਾ... ਫੇਰ ਸੌਂ ਜਾਣ। ਆਉਂਦਾ ਨਹੀਂ ਕੋਈ। ਸਿਰਫ਼ ਗੁਜਰਦਾ ਜਾਂਦਾ ਏ ਸ਼ਹਿਰ ਕੋਲੋਂ ਦੀ।

ਫੇਰ ਰਾਤ। ਨਹੀਂ ਆਇਆ ਪੋਪਟ। ਕੁੱਤਿਆਂ ਦੀਆਂ ਟੋਲੀਆਂ ਲੜਦੀਆਂ ਨੇ ...ਭੌਂਕਦੀਆਂ ਨੇ। ਪੱਥਰ ਮਾਰ ਕੇ ਵੱਖਰੇ ਕਰ ਦਿੱਤੇ ਜਾਂਦੇ ਨੇ। ਫੇਰ ਲੜ ਪੈਂਦੇ ਨੇ।

ਕਿਸਤਈਆ ਦੇ ਕੋਲ ਖੜੀ ਐ ਮੈਨਾ। ...ਇਕ ਦੋ ਟਕੇ.. ਬਸ। ਦੇ ਦੇ ਹੁਣ। ਸਭ ਚੁਕਾ ਦਊਂਗੀ ਤੇਰੇ ਪੈਸੇ।

ਇਕ ਵੀ ਨਹੀਂ ਰੱਖਾਂਗੀ...।

ਫੇਰ ਗਾਲ੍ਹਾਂ...ਫ਼ਰਜੀ ਕਿਸੇ ਨੂੰ।

ਲੰਘਦੀ ਜਾਦੀ ਏ ਰਾਤ। ਲੱਗ ਗਈ ਏ ਹੌਲਦਾਰਾਂ ਦੀ ਡਿਊਟੀ। ਘੁੰਮ ਰਹੇ ਨੇ ਚਾਰੇ ਪਾਸੇ। ਪਾਇਪਾ ਦੇ ਹਨੇਰੇ ਵਿਚ ਦੁਬਕੀਆ ਹੋਈਆ ਨੇ ਮੈਨਾ ਅਤੇ ਬਸ਼ੀਰਨ। ਕੀ ਕਰੀਏ? ਕੁਝ ਪਤਾ ਨਹੀਂ। ਹੌਲੀ-ਹੌਲੀ ਚਲਦੀ ਆ ਰਹੀਂ ਏ ਮਰੀਅਮ, ਚਲ ਨਹੀਂ ਸਕਦੀਆਂ ਕਮਜ਼ੋਰ ਲੱਤਾ।

-ਕੀ ਕਰੇ ਹੁਣ?.. ਪੁੱਛ ਰਹੀ ਏ ਬਸ਼ੀਰਨ।

-ਮੈਨੂੰ ਤਾ ਆਪ ਸਮਝ ਨਹੀਂ ਲਗਦੀ। ਆਪਾ ਜੇ ਉਸ ਪਾਸਿਓਂ ਨਿਕਲੀਆ ਤਾਂ ਜ਼ਰੂਰ ਫੜ੍ਹ ਲੈਣਗੇ ਹੌਲਦਾਰ ਲੋਕ।

-ਪਰ ਇਥੇ ਬੈਠ ਕੇ ਵੀ ਕਿੱਦਾ ਕੰਮ ਚਲੇਗਾ ?

ਆ ਕੇ ਬੈਠ ਜਾਦੀ ਏ ਮਰੀਅਮ ਨੇੜੇ। ...ਅਰੇ ਮੈਨਾ ਬਾਈ ! ...ਅਰੇ ਬਸ਼ੀਰਨ ਬਾਈ ! ਕੀ ਕਰਦੇ ਓ ਤੁਸੀਂ ਲੋਕ? ਇਹ ਹੌਲਦਾਰ ਲੋਕ ਤਾ ਹੱਟਦੇ ਹੀ ਨਹੀਂ ਐਧਰੋਂ।

- ਉਹੀ ਤਾ ਸਾਨੂੰ ਵੀ ਸਮਝ ਨਹੀਂ ਆਉਂਦੀ। ਹੁਣੇ ਸ਼ਿਫਟ ਖ਼ਤਮ ਹੋਏਗੀ ਮਜ਼ਦੂਰਾਂ ਦੀ। ਚਲੇ ਜਾਣਗੇ ਉਹ ਲੋਕ ਅਤੇ ਰਹਿ ਜਾਵਾਂਗੇ ਏਥੇ ਆਪਾਂ...।

ਸਾਮ੍ਹਣੇ...ਸਾਗਰ ਦੇ ਤੱਟ 'ਤੇ ਖ਼ਾਲੀ ਹੋ ਰਹੇ ਨੇ ਜਹਾਜ਼...ਬੱਦਲਾਂ ਦੇ ਆਉਣ ਤੋਂ ਪਹਿਲਾਂ। ਹੋਰ ਤੇਜ ਦੌੜ ਰਹੇ ਨੇ ਮਜ਼ਦੂਰ...ਬੱਦਲਾਂ ਦੇ ਆਉਣ ਤੋਂ ਪਹਿਲਾਂ।

-ਮੈਂ ਦੱਸਾਂ ? ...ਕੁਝ ਸੁਝ ਗਿਆ ਏ ਮਰੀਅਮ ਨੂੰ। ...ਇਹ ਜਿਹੜੀ ਪਾਇਪ ਐ ਨਾ ... ਉਸ ਮੋੜ ਤੀਕ ਹੈ। ਆਪਾਂ ਇਹਦੇ ਅੰਦਰੋਂ ਅੰਦਰੋਂ ਨਿਕਲ ਜਾਨੀਆਂ ਉਧਰ...।

ਪਸੰਦ ਆ ਗਈ ਗੱਲ ਮੈਨੂੰ। ਪਰ ਸੱਕ ਐ ਬਸ਼ੀਰਨ ਨੂੰ।... ਉਸ ਪਾਇਪ ਦੇ ਅੰਦਰ ਆਦਮੀ ਵੀ ਤਾਂ ਰਹਿੰਦੇ ਨੇ...।

- ਜਿਥੇ ਆਦਮੀ ਹੋਣਗੇ...ਉਧਰ ਆਪਾ ਬਾਹਰੋਂ ਚਲਾਂਗੀਆ। ਏਨਾਂ ਨਹੀਂ ਦੇਖ ਸਕਣਗੇ ਹੌਲਦਾਰ ਲੋਕ...।

ਹੁਣ ਠੀਕ ਏ। ਛੁੱਪ ਛੁੱਪ ਕੇ ਨਿਕਲਦੀਆਂ ਜਾ ਰਹੀਐਂ ਤਿੰਨੇ ਪਾਈਪ ਦੇ ਅੰਦਰੋਂ ...

ਹਨੇਰੇ ਅਤੇ ਉਜਾਲੇ ਵਿਚ। ਚਲਿਆ ਨਹੀਂ ਜਾਂਦਾ ਮਰੀਅਮ ਕੋਲੋਂ। ਘਿਸਟਦੀ ਜਾ ਰਹੀ ਏ ਕਿਸੇ ਨਾ ਕਿਸੇ ਤਰ੍ਹਾਂ।

ਛੁੱਟ ਗਏ ਜਹਾਜ਼ ਵਾਲੇ। ਹੁਣ ਹਨੇਰੇ ਵਿਚ ਖੜੀਆਂ ਨੇ ਤਿੰਨ। ਕਰ ਰਹੀਆਂ ਨੇ ਇਸ਼ਾਰੇ ਜਗ੍ਹਾ ਬਦਲ ਬਦਲ ਕੇ। ਦੇਖਦੇ ਨੇ ਮਜ਼ਦੂਰ ...ਛਾਬੜੀਆਂ ਵਲ ਜਾਂਦੇ ਹੋਏ।

ਹਨੇਰੇ ਪਾਈਪ ਵਿਚ ...ਜਾਗ ਕੇ ਰੋ ਰਿਹਾ ਏ ਬੱਚਾ। ਰੋਂਦਾ ਹੀ ਜਾ ਰਿਹਾ ਏ...ਲੰਘਦੀ ਹੋਈ ਰਾਤ ਦੇ ਨਾਲ ਨਾਲ।

ਲੰਘਦੀ ਹੋਈ ਰਾਤ ਦੇ ਨਾਲ ਦਾਰੂ ਪੀ-ਪੀ ਕੇ ਪਰਤ ਰਹੇ ਨੇ ਕੁਲੀ। ਹਨੇਰੇ ਕੋਨੇ ਵਿਚ ਕਰ ਰਹੇ ਨੇ ਭਾਅ ਤੈਅ। ਲੰਘਦੀ ਹੋਈ ਰਾਤ ਦੇ ਨਾਲ...ਅੱਟੀ ਸੱਟੀ ਰਲ ਜਾਂਦੀ ਏ ਇਕ ਦੇ ਬਾਅਦ ਇਕ ਦੀ। ਚਲੇ ਜਾਂਦੇ ਨੇ ਝੌਂਪੜੀਆਂ ਵਿਚ...ਪਾਇਪਾਂ ਵਿਚ... ਕਾਲੇ ਪੱਥਰਾਂ ਉਤੇ।

ਲੰਘਦੀ ਹੋਈ ਰਾਤ...ਰੋਂਦੇ ਰੋਂਦੇ ਥੱਕ ਕੇ ਸੌਂ ਜਾਂਦਾ ਏ ਕਾਲਾ ਬੱਚਾ...।

ਲੰਘ ਗਈ ਰਾਤ। ਨਹੀਂ ਆਈ ਨੀਂਦ।... ਹੈ ਕੋਈ ਝੌਂਪੜੀ ਵਿਚ? ਇਕੱਲੀ ਮੈਨਾ। ਕੋਈ ਨਹੀਂ। ਬੋਲ ਰਹੀ ਏ ਆਪਣੇ ਆਪ ਨਾਲ।...ਕਦੋਂ ਜਾਏਗੀ ਰਾਤ? ਕਦੋਂ ਪੂਰਾ ਹੋਵੇਗਾ ਸੁਪਨਾ...ਸੌਣ ਦਾ ?...ਪੋਪਟ ! ਏ ਪੋਪਟ ! ਤੈਨੂੰ ਸੁਪਨਾ. .ਇੱਕੋ ਸੁਪਨਾ। ਖੂਬ ਸੌਂਵਾਂ...ਸ਼ਾਮ ਤੀਕ ਸੁੱਤੀ ਰਹਾਂ। ਰਾਤੀਂ ਵੀ ਸੌਂਵਾਂ। ਦੂਸਰੀ ਰਾਤ ...ਫੇਰ ਸੋਵਾਂ ਸਾਰੀ ਰਾਤ। ਹੋਰ ਕੁਝ ਨਹੀਂ ਚਾਹੀਦਾ ਮੈਨੂੰ। ਰਾਜੂ ! ...ਪੋਪਟ ...।

ਹੌਲੀ ਹੌਲੀ ਲੱਗ ਜਾਂਦੀ ਏ ਅੱਖ.. ।

ਫੇਰ ਸਵੇਰ। ਲੰਘਦੀ ਹੋਈ ਭੀੜ। ਘਿਸੜਦੀ ਹੋਈ ਰੋਜ਼ੀ। ਭੀਖ ਮੰਗਦੇ ਹੋਏ ਕੋਹੜੇ। ਪੋਪਟ ਨਹੀਂ ਆਇਆ। ਬੱਦਲ ਨਹੀਂ ਆਏ। ਆ ਰਹੀ ਏ ਦੁਪਹਿਰ। ਖਾਲੀ ਝੌਂਪੜੀ ਵਿਚ ... ਇਕੱਲੀ ਪਈ ਏ ਮੈਨਾ। ਕੋਈ ਆਵਾਜ਼ ਨਹੀਂ। ਕੋਈ ਆਇਆ ਨਹੀਂ।

ਅਚਾਨਕ...ਬਾਹਰੋਂ ਆਉਣ ਲਗਦੀਆ ਨੇ ਆਵਾਜ਼ਾਂ। ਵਧਦੀਆਂ ਚਲੀਆਂ ਜਾਂਦੀਆਂ ਨੇ। ਆ ਕੇ ਠਹਿਰ ਜਾਂਦੀਆਂ ਨੇ ...ਝੌਂਪੜੀਆਂ ਦੇ ਸਾਮ੍ਹਣੇ। ਸੁਣਨ ਦੀ ਕੋਸ਼ਿਸ਼ ਕਰਦੀ ਹੈ। ਇਕ ਭਿਣਭਿਣ ਜਿਹੀ। ਨਹੀਂ ਆਉਂਦੀ ਸਮਝ ਵਿਚ। ਫੇਰ ਕੋਈ ਪੁਕਾਰਦਾ ਹੈ...ਸਾਫ਼ ਸਾਫ਼। ਮੈਨਾ ! ਓ ਮੈਨਾ ! ...ਮੈਨਾ ।

-ਕੌਣ ? ਉਠਦੀ ਐ। ਨਿਕਲ ਆਉਂਦੀ ਏ ਝੌਂਪੜੀ ਤੋਂ ਬਾਹਰ।

ਝੌਂਪੜੀ ਦੇ ਬਾਹਰ ...ਖੜੀ ਏ ਭੀੜ। ਸਾਰੀ ਦੁਨੀਆ। ਆਵਾਰਾ ਛੋਕਰੇ। ਗੰਨਿਆ। ਮਾਦਿਆ। ਅੰਨਾ। ਤਾਸ਼ ਵਾਲੇ। ਬੀੜੀ ਵਾਲੇ। ਜੂਠ ਵਾਲੇ। ਬਸ਼ੀਰਨ। ਮਲਬਾਰੀ। ਭਈਆ। ਹਿਜੜੇ।

- ਕੀ ਏ? ...ਪੁੱਛਦੀ ਏ ... ਹੈਰਾਨ ... ਡਰੀ ਹੋਈ। ਚੁੱਪ ਏ ਭੀੜ।

-ਕੀ ਹੋਇਆ ? ਕਿਉਂ ਆਏ ਤੁਸੀਂ ਲੋਕ ?

ਬਸ਼ੀਰਨ ਨੂੰ ਪੁੱਛਦੀ ਏ। ਚੁੱਪ ਏ ਬਸ਼ੀਰਨ।

ਸਾਮ੍ਹਣੇ ਆ ਗਿਆ ਏ ਹਿਜੜਾ...ਬਿਮਲਾ।...ਤੂੰ ਹੀ ਐਂ ਮੈਨਾ?

-ਹਾਂ !

-ਓ ਪੋਪਟ ...ਤੇਰਾ ਮਰਦ ?

-ਹਾਂ !

ਸੰਨਾਟਾ ਚਾਰੇ ਪਾਸੇ।

ਇਕ ਵਾਰ ਦੇਖਦਾ ਏ ਚਾਰੇ ਪਾਸੇ...ਫਿਰ ਬੋਲ ਪੈਂਦਾ ਏ ਹਿਜੜਾ। ...ਉਹ ਆ ਗਿਐ ਗੱਡੀ ਥੱਲੇ। ...ਉਥੇ ਪਿਆ ਏ ਟੇਸ਼ਨ ਉਤੇ...।

ਉਨੀਂਦੀਆਂ ਅੱਖਾਂ। ਸਮਝ ਵਿਚ ਨਹੀਂ ਆਉਂਦਾ ਕੁਝ। ...ਕੌਣ ਕੱਟ ਗਿਆ ?

- ਪੋਪਟ।

- ਪੋਪਟ ?

- ਹਾਂ ...ਪੋਪਟ।

- ਪੋਪਟ ਆ ਗਿਆ ਗੱਡੀ ਥੱਲੇ ?

ਹੁਣ ...ਬਹੁਤ ਸਾਰੀਆਂ ਆਵਾਜ਼ਾਂ ਆ ਰਹੀਆਂ ਨੇ ਇਕੋ ਵਾਰੀ। ਟੁੱਟ ਗਈ ਖ਼ਾਮੋਸ਼ੀ।

- ਹਾਂ...ਪੋਪਟ।

- ਉਹੀ ...ਪੋਪਟ...।

- ਪੋਪਟ ਆ ਗਿਆ ਲੋਕਲ ਥੱਲੇ।

- ਉਥੇ ਪਿਆ ਏ ਟੇਸ਼ਨ ਉਤੇ।

ਹੁਣ ਸਭ ਬੋਲ ਰਹੇ ਨੇ। ਕੌਣ ਬੋਲ ਰਿਹਾ ਹੈ? ਕੀਹਦੇ ਨਾਲ ਬੋਲ ਰਿਹਾ ਹੈ?

- ਹਾਂ ਹਾ ! ਕਿੰਨਾ ਟੈਮ ਹੋ ਗਿਆ...ਟੇਸ਼ਨ 'ਤੇ ਪਿਆ ਸੀ। ਚੰਗਾ ਹੋਇਆ ਕਿ ਮੈਂ ਗਈ ਉਧਰ ਤੇ ਪਛਾਣ ਲਿਆ ਉਹਨੂੰ...।

- ਮੈਂ ਤਾਂ ਪਹਿਲਾ ਈ ਪਛਾਣ ਲਿਆ ਸੀ ਉਸ ਨੂੰ ...ਕਿ ਇਹ ਪੋਪਟ ਹੈ ...ਹੋਰ ਨਹੀਂ ਕੋਈ..।

- ਨੀ ਸੁਣਿਆ ! ਸ਼ਕਲ ਦਾ ਤਾਂ ਮੈਨੂੰ ਵੀ ਪਤਾ ਸੀ...ਪਰ ਇਹ ਨਹੀਂ ਸੀ ਪਤਾ ਲਗਦਾ ਕਿ ਕੌਣ ਏ ਇਹ...।

- ਸ਼ਕਲ ਵੀ ਕਿੱਦਾਂ ਦੀ ਹੋ ਗਈ।...ਸਭ ਖ਼ੂਨ ਖ਼ੂਨ...।

- ਉਹ ਮਾਸਟਰ ਕੀ ਬੋਲਦਾ ਸੀ। ਚਲਦੀ ਗੱਡੀ ਵਿਚੋਂ ਛਾਲ ਮਾਰ ਕੇ ਦੌੜਿਆ.. ਉਧਰੋਂ ਦੂਸਰੇ ਪਾਸਿਓਂ ਆ ਗਈ ਲੋਕਲ।

- ਕਦੀ ਹੋਇਐ ਐਦਾਂ ? ਸਵੇਰ ਦਾ ਵਕਤ ?

- ਹਾਂ ਇਹੀ ਹੋਵੇਗਾ ਨੌਂ ਦੱਸ ਦਾ ਟੈਮ। ਇਹਨਾਂ ਹਿਜੜਿਆਂ ਨੇ ਦੇਖਿਆ ਪਹਿਲਾਂ। ਨਹੀਂ ਤੇ ਪਤਾ ਈ ਨਹੀਂ ਸੀ ਲੱਗਣਾ।

ਆ ਗਿਆ ਬੱਦਲ ਦਾ ਇਕ ਟੁਕੜਾ...ਛਾ ਗਿਆ ਸੂਰਜ ਉੱਤੇ।

ਮੂੰਹ ਵਿਚੋਂ ਨਿਕਲਦੀ ਨਹੀਂ ਆਵਾਜ਼। ਅਚਾਨਕ ਆ ਗਿਆ ਬਹੁਤ ਸਾਰਾ ਪਸੀਨਾ। ਹੁਣ ਕੁਝ ਸੁਣਾਈ ਨਹੀਂ ਦਿੰਦਾ...ਦਿਖਾਈ ਨਹੀਂ ਦਿੰਦਾ। ਹਨੇਰਾ ...ਹੋਰ ਹਨੇਰਾ। ਡਿੱਗ ਰਹੀ ਏ। ਦੌੜ ਕੇ ਫੜ੍ਹਦੀ ਏ ਬਸ਼ੀਰਨ। ...ਸਿਰਫ਼ ਬਸ਼ੀਰਨ ਦਿਖਾਈ ਦੇ ਰਹੀ ਏ ਹੁਣ। ਆ ਗਈ ਨੇੜੇ... ਅਤੇ ਫੜ੍ਹ ਲਿਆ ਉਹਨੂੰ। ...ਪੋਪਟ ...ਕੱਟਿਆ ਗਿਆ... ਮਰ ਗਿਆ।

ਬਾਰ-ਬਾਰ ਕਹਿ ਰਹੀ ਹੈ ਬਸ਼ੀਰਨ। ਕੁਝ ਕੁਝ ਆ ਰਿਹਾ ਏ ਸਮਝ ਵਿਚ। ...ਟੇਸ਼ਨ 'ਤੇ ਚੱਲ। ਨਹੀਂ ਤੇ ਉਹ ਲੋਕ ਚੁੱਕਾ ਦੇਣਗੇ ਮੁਰਦੇ ਨੂੰ। ਬਹੁਤ ਮੁਸ਼ਕਿਲ ਹੋ ਜਾਏਗੀ ਫੇਰ। ਛੇਤੀ ਕਰ...।

ਅਤੇ ਅਚਾਨਕ ...ਤ੍ਰਭਕ ਕੇ ਹੋਸ਼ ਵਿਚ ਆ ਜਾਂਦੀ ਹੈ ਮੈਨਾ। ਕਿਥੇ ਐ? ...ਟੇਸ਼ਨ ਉੱਤੇ ?

- ਹਾਂ !

ਅਤੇ ਅਚਾਨਕ ਰੋਣ ਲੱਗ ਪੈਂਦੀ ਐ। ਹੁਣ ... ਚਲ ਨਹੀਂ ਰਹੀ...ਦੌੜ ਰਹੀ ਏ। ਸਾੜ੍ਹੀ ਇਧਰੋਂ ਉਧਰ, ਵਾਲ ਖੁਲ੍ਹੇ ਹੋਏ...ਹਵਾ ਵਿਚ ਉਡਦੇ ਹੋਏ। ਹੋਸ਼ ਨਹੀਂ। ਲਗਾਤਾਰ ਵਹਿੰਦੇ ਚਲੇ ਜਾ ਰਹੇ ਨੇ ਹੰਝੂ। ਪੂੰਝਣ ਦਾ ਵਕਤ ਨਹੀਂ ਸਿਰਫ਼ ਦੌੜਦੀ ਜਾਂਦੀ ਐ। ਪਿੱਛੇ ਪਿੱਛੇ ਦੌੜ ਰਹੀ ਏ ਭੀੜ ... ਮੁੰਡੇ ... ਚਾਹ ਵਾਲਾ ... ਦੁੱਧ ਵਾਲਾ ... ਬਸ਼ੀਰਨ ...।

ਝੌਪੜੀਆਂ ਵਿਚੋਂ ਨਿਕਲ ਨਿਕਲ ਕੇ ਪੁੱਛ ਰਹੀਆਂ ਨੇ ਔਰਤਾਂ ...ਕੀ ਹੋਇਆ ? ਕੌਣ ਏ ਇਹ? ਚੀਕਦੇ ਨੇ ਦੌੜਦੇ ਹੋਏ ਛੋਕਰੇ...ਉਸ ਦਾ ਮਰਦ ਕੱਟਿਆ ਗਿਆ ਉਥੇ...।

ਪਟੜੀਆਂ ਉਤੇ ਇੱਧਰੋਂ ਉਧਰ। ...ਨੀ ਸੰਭਲ ਕੇ ... ਲੋਕਲ ਆ ਰਹੀ ਏ...।

ਕਦੋਂ ਆ ਗਈ ਬਸ਼ੀਰਨ...ਕਦੋਂ ਹਟਾ ਲਿਆ। ਕਦੋਂ ਆਈ ਲੋਕਲ...ਲੰਘ ਗਈ। ਕਦੋਂ ਦੌੜਨਾ ਸ਼ੁਰੂ ਕਰ ਦਿੱਤਾ। ਦੋਬਾਰਾ ! ਕਿੰਨੀ ਦੂਰ ! ...ਹਫ਼ ਰਹੀ ਏ। ਦੌੜਦੀ ਜਾ ਰਹੀ ਏ ... ਦੌੜਦੀ ਜਾ ਰਹੀ ਏ। ਚੀਕ ਰਹੀ ਏ ਬਸ਼ੀਰਨ ਪਿੱਛੇ ਪਿੱਛੇ...ਠਹਿਰ ਜਾ ਤੂੰ ਠਹਿਰ ਨਾ ਜ਼ਰਾ ! ...ਹੌਲੀ ਚਲ।

ਪਰ ਨਹੀਂ ਸੁਣਦੀ ਮੈਨਾ। ਨਹੀਂ ਰੁਕਦੀ।... ਕਿਥੇ ਗਿਆ ਪੋਪਟ ! ਮਰ ਗਿਆ। ਕਿਵੇ ਮਰ ਗਿਆ। ਨਹੀਂ...!

ਦੌੜਦੀ ਚਲੀ ਜਾਂਦੀ ਏ। ਲੋਕ...ਰੁਕ ਰੁਕ ਕੇ ...ਘੁੰਮ ਘੁੰਮ ਕੇ ਦੇਖ ਰਹੇ ਨੇ ਰੰਡੀ ਦਾ ਦੌੜਨਾ।

ਆ ਗਿਆ ਸਟੇਸ਼ਨ। ਬੇਸੁੱਧ...ਬਦਹਵਾਸ ...ਚੜ੍ਹ ਗਈ ਪਲੇਟਫ਼ਾਰਮ ਉਤੇ। ਪਰ ਆਵਾਜ਼ਾਂ ਦੀ ਦੁਨੀਆ ਵਿਚ ...ਨਹੀਂ ਲਗਦਾ ਕਿ ਕੋਈ ਮਰ ਗਿਆ ਹੈ। ਸੀਟੀਆਂ ! ਸੀਟੀਆ ਵਿਚ ਦੌੜਦੀ ਹੋਈ ਭੀੜ। ਦੌੜਦੀਆਂ ਹੋਈਆਂ ਗੱਡੀਆਂ। ਕਿੱਥੇ ...ਕੌਣ ਮਰਿਆ? ਕੋਈ ਨਹੀਂ। ਕਿਥੇ? ਕਿਸ ਪਾਸੇ ? ਕਿੱਥੇ ਵੇ ਪੋਪਟ ? ਬਹੁਤ ਅੱਥਰੂ ...ਬਦਹਵਾਸੀ। ਕੁਝ ਸੁੱਝਦਾ ਨਹੀਂ। ਇਧਰ ਜਾਂਦੀ ਏ। ...ਪਰਤ ਆਉਂਦੀ ਐ। ਉਧਰ ਜਾਂਦੀ ਏ... ਪਲਟ ਜਾਂਦੀ ਐ। ਕਿਸ ਨੂੰ ਪੁੱਛੇ? ਕੌਣ ਦੱਸੇਗਾ?... ਆ ਗਈ ਬਸ਼ੀਰਨ। ਆ ਗਏ ਹਿਜੜੇ। ਆ ਗਿਆ ਮਲਬਾਰੀ ਭਈਆ...।

- ਉਧਰ ! ਉਧਰ...ਉਸ ਪਾਸੇ...। ਚੀਕਦਾ ਏ ਹਿਜੜਾ।

ਪੂਰਾ ਕਾਫ਼ਿਲਾ ਪਹੁੰਚ ਜਾਂਦਾ ਏ। ਦੂਸਰੇ ਪਾਸੇ...ਦਫ਼ਤਰ ਦੇ ਸਾਮ੍ਹਣੇ। ਸਭ ਤੋਂ ਅੱਗੇ ... ਹਫ਼ਦੀ ਹੋਈ ਔਰਤ ਕਪੜੇ ...ਵਾਲ...ਸਭ ਇਧਰ ਉਧਰ। ਕਿਥੇ ਹੈ? ਇਧੁਰ ਤਾਂ ਕੋਈ ਨਹੀ...।

ਪਰ ਖ਼ੂਨ ਪਿਐ ਜ਼ਮੀਨ ਉਤੇ।...ਅੰਦਰੋਂ ਨਿਕਲ ਆਇਆ ਏ ਨੀਲੀ ਕਮੀਜ਼ ਵਾਲਾ।

ਦੇਖ ਰਿਹਾ ਏ ਸਾਮ੍ਹਣੇ ਭੀੜ ਨੂੰ ...ਇਕ ਬਦਹਵਾਸ ਔਰਤ ਨੂੰ। ਨਾਰਾਜ਼ ਹੋ ਰਿਹਾ ਏ। ... ਸਵੇਰ ਤੋਂ ਕਿਥੇ ਸੀ ਤੁਸੀ ਲੋਕ? ਸੁੱਤੇ ਹੋਏ ਸੀ? ਹੁਣ ਲੈ ਗਏ ਉਹਨੂੰ ...ਉਧਰ...ਹਸਪਤਾਲ...ਮੁਰਦਾ-ਘਰ ਵਿਚ...।

ਫੇਰ ਵੱਜ ਰਹੀਆਂ ਨੇ ਸੀਟੀਆਂ...ਇਥੇ ਅਤੇ ਉਥੇ। ਫਿਰ ਗਿੜਗਿੜਾਣਾ। ਫਿਰ ਦੌੜ। ਫਿਰ ਆਵਾਜ਼ਾਂ ...ਲਾਊਡ-ਸਪੀਕਰ। ਇਥੇ ਘੱਟ...ਉਥੇ ਜ਼ਿਆਦਾ। ਉਥੇ ਘੱਟ ...ਇਥੇ ਜ਼ਿਆਦਾ...।

- ਲੈ ਗਏ ਉਸ ਨੂੰ, ...ਬਸ਼ੀਰਨ ਦੀ ਆਵਾਜ਼। ਹੁਣ ਉਥੇ ਜਾਣਾ ਪਏਗਾ ਉਸ ਨੂੰ ਲੈਣ?

-ਲਾਸ਼ ਉਥੋਂ ਮਿਲੇਗੀ। ਇਧਰੋਂ ਨਹੀਂ ਮਿਲਦੀ...।

ਉੱਸੇ ਜ਼ਮੀਨ ਉੱਤੇ ਬੈਠ ਗਈ ਹੈ ਮੈਨਾ। ਚੀਕ ਰਹੀ ਏ...ਕਿਥੇ ਹੈ ...ਕਿਥੇ ਵੇ ਰਾਜੂ? ਰਾਜੂ ਨੂੰ ਬੁਲਾਓ। ...ਹਾਏ ! ਮੈਂ ਕੀ ਕਰਾਂ ...ਕਿਥੇ ਜਾਵਾਂ...?

ਵਗਦੇ ਚਲੇ ਜਾ ਰਹੇ ਨੇ ਹੰਝੂ। ਸਮਝਾ ਰਹੀ ਏ ਬਸ਼ੀਰਨ...ਸਬਰ ਕਰ। ਸਬਰ ਤੋਂ ਕੰਮ ਲੈ। ਜੋ ਹੋਣਾ ਸੀ ...ਉਹ ਤਾਂ ਹੋ ਗਿਆ...।

ਪਿੱਠ ਉਤੇ ਹੱਥ ਫੇਰਦੀ ਏ। ਫੁੱਟ ਫੁੱਟ ਕੇ ਰੋ ਰਹੀ ਹੈ ਮੈਨਾ। ਨਹੀਂ ਰੁਕਦੀਆਂ ਸਿਸਕੀਆਂ। ਰੁਕਦੀਆਂ ਵੀ ਨੇ .. ਟੁੱਟ ਟੁੱਟ ਕੇ ਫੇਰ ਸ਼ੁਰੂ ਹੋ ਜਾਂਦੀਆਂ ਨੇ... ਜ਼ੋਰ ਨਾਲ। ਕਿੱਥੇ ਗਿਆ? ....... ਛੱਡ ਗਿਆ ਮੈਨੂੰ। ... ਧੋਖਾ ਦਿੱਤਾ ਫੇਰ। ਕਿਥੇ ਜਾਵਾਂ...ਕੀ ਕਰਾਂ...।

ਘੇਰ ਕੇ ਖੜੀ ਏ ਭੀੜ। ਦੇਖ ਰਹੀ ਏ ਰੰਡੀ ਦਾ ਰੋਣਾ, ਇਕੋ ਆਵਾਜ਼.. ਬਾਰ-ਬਾਰ। ਕਿੱਥੇ ਐ ਰਾਜੂ?... ਰਾਜੂ ਆਇਐ ? ਰਾਜੂ ! ...ਬੁਲਾਓ ਉਸ ਨੂੰ...।

ਫੇਰ ਸਿਸਕੀਆਂ। ਅੱਖਾਂ ਦੇ ਸਾਮ੍ਹਣੇ ਝਿਲਮਿਲ ਹੁੰਦੀ ਦੁਨੀਆ। ਫਿਰ ਸੀਟੀਆਂ ! ਸੀਟੀਆਂ ! ਦੌੜਦੀਆਂ ਰੇਲਗੱਡੀਆਂ...।

ਬਹੁਤ ਦੇਰ ਹੋ ਗਈ। ਚਲੀ ਗਈ ਭੀੜ। ਚਲੇ ਗਏ ਮੁੰਡੇ..ਹਿਜੜੇ...ਮਲਬਾਰੀ...-ਭਈਆ। ਰਹਿ ਗਈ ਸਿਰਫ਼ ਬਸ਼ੀਰਨ। ਰੁਕ ਗਏ ਹੰਝੂ ਮੈਨਾ ਦੇ। ਨੱਕ ਸਾਫ਼ ਕਰਦੀ ਐ। ਅੱਖਾਂ ਪੂੰਝ ਲੈਂਦੀ ਏ। ਦੇਖਦੀ ਏ ਚਾਰੇ ਪਾਸੇ। ਨਵੇਂ ਸਿਰਿਓਂ ਪਛਾਣਨ ਦੀ ਕੋਸ਼ਿਸ਼ ਕਰਦੀ ਏ ਦੁਨੀਆ ਨੂੰ। ਸਮਝਾਂਦੀ ਏ ਬਸ਼ੀਰਨ। .. ਕੀ ਕਰਨੈਂ ਹੁਣ। ਕੀਹਦਾ ਵੱਸ ਚਲਦੈ ਮੌਤ ਉਤੇ...।

ਜਿਵੇਂ ਬਾਵਰੀ ਹੋ ਗਈ ਏ ਮੈਨਾ। ..ਬਸ਼ੀਰਨ ਬਾਈ ! ਪਰ ਉਹ ਮਰ ਗਿਆ ? ... ਏਦਾਂ ਕਿਵੇਂ ਮਰ ਗਿਆ ? ..ਇਕਦਮ। ਪਤਾ ਵੀ ਨਹੀਂ ਲੱਗਾ ਮੈਨੂੰ ... ਹੁਣ ...ਹੁਣ ਕੀ ਬਣੂ ਮੇਰਾ ? ਫੇਰ ਫਿੱਸ ਪੈਂਦੀ ਏ।

ਲੰਮਾਂ ਸਾਹ ਛੱਡਦੀ ਹੈ ਬਸ਼ੀਰਨ। ..ਇਹੀ ਦਸਤੂਰ ਏ ਦੁਨੀਆ ਦਾ। ਕੀਹਦਾ ਜ਼ੋਰ ਚਲਦੈ ਮੌਤ ਅੱਗੇ...।

ਦੋ ਕੁੱਲੀ। ਨੀਲੀ ਅਤੇ ਲਾਲ ਕਮੀਜ਼ਾਂ ਵਾਲੇ। ਦੱਸ ਰਹੇ ਨੇ ਕਿਵੇਂ ਮਰਿਆ ਪੋਪਟ। ...ਕੁਝ ਸਾਮਾਨ ਸੁੱਟਿਆ ...ਫੇਰ ਆਪ ਛਾਲ ਮਾਰੀ..ਚਲਦੀ ਗੱਡੀ ਵਿਚੋਂ। ਉਧਰੋਂ ਆ ਗਈ ਦੂਸਰੀ ਗੱਡੀ. .ਲੋਕਲ. . ਇਥੇ ਚੁੱਕ ਕੇ ਲਿਆਂਦਾਂ ...ਉਦੋਂ ਜਾਨ ਸੀ ਉਹਦੇ ਵਿਚ। ਪਾਣੀ ਮੰਗਦਾ ਸੀ ਬਾਰ-ਬਾਰ। ਕਿਸੇ ਨਹੀਂ ਦਿੱਤਾ। ਕੌਣ ਦਿੰਦਾ। ਮਰ ਗਿਆ ਤਾਂ ਆਪਣੇ 'ਤੇ ਪੈ

ਜਾਏਗੀ। ਅੱਧਾ ਘੰਟਾ ਪਿਆ ਰਿਹਾ ਇਥੇ। ਪਿਛੋਂ ਮਰ ਗਿਆ। ਕੋਈ ਪਛਾਣਦਾ ਨਹੀਂ ਸੀ ਉਸ ਨੂੰ ਇਥੇ। ਬਾਅਦ ਵਿਚ ਹਿਜੜਿਆਂ ਨੇ ਦੇਖਿਆ ਉਸ ਨੂੰ ...।

ਹੰਝੂ ...ਲਗਾਤਾਰ ... ਫਿਰ ਵਹਿੰਦੇ ਚਲੇ ਜਾ ਰਹੇ ਨੇ। ਸੰਭਾਲਦੀ ਐ। ਪਰ ਨਹੀਂ ਸੰਭਾਲ ਸਕਦੀ ਆਪਣੇ ਆਪ ਨੂੰ। ਅੰਦਰੋਂ ਉੱਠ ਉੱਠ ਕੇ ਆ ਰਹੀਆਂ ਨੇ ਸਿਸਕੀਆਂ। ...ਬਸ਼ੀਰਨ ਬਾਈ !..ਬਸ਼ੀਰਨ ਬਾਈ ! ...ਨਹੀ ਹੁੰਦਾ ...ਨਹੀਂ ਹੁੰਦਾ ਮੇਰੇ ਤੋਂ ਧੀਰਜ। ...ਬਸ਼ੀਰਨ ਬਾਈ ! .ਵਿਚਾਰਾ ਪੋਪਟ ! ...ਪਾਣੀ ਵੀ ਨਹੀਂ ਮਿਲਿਆ ਉਹਨੂੰ। ਹਾਏ ... ਮੈਂ ਮਰ ਜਾਂ ' ਮੇਰਾ ਕਲੇਜਾ ਫਟਦੈ ਬਸ਼ੀਰਨ ਬਾਈ ...।

ਫੇਰ ਉਹੀ. .ਸਿਸਕੀਆਂ 'ਤੇ ਸਿਸਕੀਆਂ। ਨਹੀਂ ਰੁਕਣਗੀਆਂ। ਫੇਰ ਸਮਝਾ ਰਹੀ ਏ ਬਸ਼ੀਰਨ। ਨਹੀਂ -ਨਹੀਂ ! ਰੋਣ ਦਾ ਵਕਤ ਨਹੀਂ ਇਹ। ਇਹ ਸੋਚ ਕਿ ਹੁਣ ਕਰਨਾ ਕੀ ਏ। ਕਿਉਂ ਭਈਆ ! ਹੁਣ ਆਪਾਂ ਕੀ ਕਰੀਏ ?

ਦੇਖਦਾ ਜਾਂਦਾ ਏ ਨੀਲੀ ਕਮੀਜ਼ ਵਾਲਾ ਕੁਲੀ। ਲਾਲ ਕਮੀਜ਼ ਵਾਲਾ ਕੁਲੀ। ਲਾਲ ਕਮੀਜ਼ ਵਾਲਾ ਵੀ। ਮੈਨਾ.. ਹੋ ਜਾਂਦੀ ਏ ਚੁੱਪ. . ਜ਼ਬਰਦਸਤੀ, ਅੱਖਾਂ ਪੂੰਝ ਲੈਂਦੀ ਏ ਰਗੜ ਰਗੜ ਕੇ। ਨਹੀਂ ਰੋਵੇਗੀ ਹੁਣ।...ਪੋਪਟ ! ... ਇਹ ਕੀ ਕੀਤਾ ਤੂੰ...'

ਫਿਰ ਟੁੱਟ ਜਾਂਦਾ ਏ ਸਬਰ। ਵਹਿਣ ਲਗਦਾ ਏ ਹੜ੍ਹ. ਸਿਸਕੀਆ ਦਾ । ਨਹੀਂ ਸੰਭਲਦਾ .ਨਹੀ ਸੰਭਲਦਾ .. ਸੀਟੀਆ 'ਤੇ ਸੀਟੀਆ ਗੱਡੀਆਂ 'ਤੇ ਗੱਡੀਆ ਆਦਮੀਆ ਤੇ ਆਦਮੀ।

ਸਮਝਾ ਰਿਹਾ ਏ ਕਮੀਜ਼ ਵਾਲਾ। ਭਾਏਖਲਾ ਤੋਂ ਅੱਗੇ ਓਧਰ ਐ ਹਸਪਤਾਲ। ਉਥੇ ਜਾਓ। ਲਾਵਾਰਸ ਲਾਸਾਂ ਨੂੰ ਵੀ ਉੱਥੇ ਹੀ ਰਖਦੈ ਐ। . ਪਰ ਤੁਸੀਂ ਉਸ ਨੂੰ ਲਿਆਓਗੇ ਕਿੱਦਾ?

ਚੁੱਪ ਨੇ ਦੋਵੇ। ਦੇਖ ਰਹੀਆ ਨੇ ਕੁਲੀ ਵੱਲ।... ਲਿਆਓਗੇ ਕਿਵੇਂ। ਦੱਸੋ ਨਾ?

ਬੋਲ ਰਿਹਾ ਏ ਲਾਲ ਕਮੀਜ਼ ਵਾਲਾ। ਪੰਜਾਹ ਰੁਪਏ ਭਰਨੇ ਪੈਣਗੇ..ਫੇਰ ਦੇਣਗੇ ਉਹ ਲਾਸ਼ ਨੂੰ ...ਦਸਤੂਰ ਹੈ ਇਹ...।

- ਪੰਜਾਹ ਰੁਪਏ ! ...ਦੇਖਦੀ ਰਹਿ ਜਾਦੀ ਏ ਬਸ਼ੀਰਨ।

ਪਰ ਬੋਲ ਰਿਹਾ ਏ ਨੀਲੀ ਕਮੀਜ਼ ਵਾਲਾ। ..ਨਹੀਂ ਨਹੀਂ ਇਹ ਦਸਤੂਰ ਸੀਗਾ. ਪਰ ਹੁਣ ਨਹੀਂ ਏ .. ।

- ਨਹੀ .ਗੱਲ ਕੱਟ ਰਿਹਾ ਏ ਲਾਲ ਕਮੀਜ਼ ਵਾਲਾ।. ਮੈਨੂੰ ਤਾ ਇਹੀ ਪਤੈ। ਇਹ ਦਸਤੂਰ ਹੈ। ਰੇਲਵੇ ਨੂੰ ਪੰਜਾਹ ਰੁਪਏ ਦੇਣ 'ਤੇ ਹੀ ਲਾਸ ਮਿਲੇਗੀ ਤੁਹਾਨੂੰ। ਕਿਉਂ ' ਰੇਲਵੇ ਲਾਈਨ ਉਤੇ ਕੱਟਿਐ ਇਸ ਵਾਸਤੇ...।

ਨੀਲੀ ਕਮੀਜ਼ ਵਾਲਾ ਨਹੀਂ ਮੰਨਦਾ। . .ਨਹੀਂ ਨਹੀਂ। ਦਸਤੂਰ ਸੀ। ਮੈਨੂੰ ਵੀ ਪਤੈ। ਪਰ ਹੁਣ ਨਹੀਂ ਏ। ਗਰੀਬਾਂ ਵਾਸਤੇ ਬਦਲ ਦਿਤੈ ਇਹ ਦਸਤੂਰ। ਪਰ ਲਿਜਾਵੋਂਗੇ ਕਿੱਥੇ ਤੁਸੀ ਲਾਸ ਨੂੰ? ਮੁਰਦਾ -ਗੱਡੀ ਦਾ ਭਾੜਾ ਤਾਂ ਲੱਗੇਗਾ ਹੀ ...।

ਅਜੇ ਵੀ .ਚੁੱਪਚਾਪ ਦੇਖ ਰਹੀਆਂ ਨੇ ਦੋਵੇਂ। ਫੇਰ ਪੁੱਛ ਰਿਹਾ ਏ ਨੀਲੀ ਕਮੀਜ਼ ਵਾਲਾ ...ਕੌਣ ਓ ਤੁਸੀ? ਹਿੰਦੂ ਕਿ ਮੁਸਲਮਾਨ?...ਸਾੜੋਂਗੇ ਜਾਂ ਦਬਾਓਗੇ?

ਅਤੇ ਹੁਣ ਵੀ। ਕੋਈ ਜਵਾਬ ਨਹੀਂ।

ਹੁਣ ਕਿਤੋਂ ਆ ਗਏ। ਬੱਦਲ...ਹੋਰ ਬੱਦਲ। ਸ਼ੁਰੂ ਹੋ ਗਈ ...ਬੂੰਦਾਬਾਂਦੀ। ਲੁਕ ਗਿਆ ਦਿਨ। ਢਲਣ ਤੋਂ ਪਹਿਲਾਂ ਢਲਿਆ ਹੋਇਆ ਦਿਨ। ਬੁਝਣ ਤੋਂ ਪਹਿਲਾਂ ਬੁਝਿਆ ਹੋਇਆ ਚਿਰਾਗ। ...ਸੁੱਕ ਗਏ ਹੰਝੂ। ਡਿੱਗ ਡਿੱਗ ਕੇ ਜਜ਼ਬ ਹੋ ਗਏ ਜ਼ਮੀਨ ਉਤੇ। ਖ਼ੂਨ ਦੇ ਨਿਸ਼ਾਨ... ਅਜੇ ਵੀ ਨਹੀਂ ਸੁੱਕੇ।

ਹੁਣ ਆ ਗਏ ਨੇ ਹੋਰ ਵੀ ਕਈ। ...ਨੀਲੀ ਕਮੀਜ਼ ਅਤੇ ਲਾਲ ਕਮੀਜ਼। ਪਹਿਲਾਂ ਵੀ ਹੋ ਚੁਕਿਆ ਹੈ ਐਦਾਂ... ਕਈ ਵਾਰ। ਸਮਝਾ ਰਹੇ ਨੇ। ...ਨਹੀਂ ! ਲਾਸ਼ ਨੂੰ ਏਥੇ ਲੈ ਕੇ 'ਆਉਣਾ ਸਾਡੇ ਤੁਹਾਡੇ ਵੱਸ ਦੀ ਗੱਲ 'ਨਹੀਂ।' ...ਚਾਰ ਨੰਬਰ ਦੀ ਬੱਸ ਫੜੋ ਅਤੇ ਭਾਏਖਲਾ ਜਾ ਕੇ ਉਤਰੋ। ਉਧਰ ਹੀ ਹੈ ਹਸਪਤਾਲ। ਉਥੇ ਮੁਰਦਿਆਂ ਵਾਸਤੇ ਵਖਰਾ ਘਰ ਏ। ਉਧਰ ਜਾ ਕੇ ਜਿਹੜੇ ਉਥੇ ਕੰਮ ਕਰਦੇ ਐ ...ਉਹਨਾਂ ਨੂੰ ਰੁਪਿਆ-ਦੋ ਰੁਪਏ ਦੇਣੇ ਪੈਣਗੇ। ਅੰਦਰ ਜਾ ਕੇ ਆਪਣੇ ਮਰਦ ਦਾ ਮੂੰਹ ਦੇਖ ਆਵੀਂ। ਹੋਰ ਕੀ ...ਕੁਝ ਨਹੀਂ...। ਹੁਣ ਰੋਣ ਨਾਲ ਕੁਝ ਹੋਣ ਵਾਲਾ ਨਹੀਂ...। ਜੋ ਹੋ ਗਿਆ... ਸੋ ਹੋ ਗਿਆ। ਰੋਣਾ ਤਾਂ ਸਾਰੀ ਉਮਰ ਚਲਦਾ ਰਹਿਣੈਂ...।

ਚੁੱਪ .. ਜ਼ਮੀਨ ਵੱਲ ਦੇਖਦੀ ਰਹਿੰਦੀ ਏ। ਹੌਲੀ-ਹੌਲੀ...ਫਿਰ ਡਿਗਣ ਲਗਦੇ ਨੇ ਹੰਝੂ।

-ਨਹੀਂ । ...ਬੋਲ ਰਿਹਾ ਏ ਕੋਈ ...ਨੀਲੀ ਕਮੀਜ਼ ਵਾਲਾ ਜਾਂ ਲਾਲ ਕਮੀਜ਼ ਵਾਲਾ। ਫਿਕਰ ਕਰਨ ਦੀ ਲੋੜ ਨਹੀਂ। ਉਥੇ ਪੈਸੇ ਵਾਲਿਆਂ ਨੇ ਕਿਰਿਆ-ਕਰਮ ਦਾ ਬੰਦੋਬਸਤ ਕੀਤਾ ਹੋਇਆ ਸੀ... ਗ਼ਰੀਬਾਂ ਦੀਆਂ ਲਾਸ਼ਾਂ ਵਾਸਤੇ। ਜੋ ਤੁਹਾਡਾ ਧਰਮ ਹੋਏਗਾ...ਉਹਦੇ ਅਨੁਸਾਰ ਉਹ ਲੋਕ ਲਾਸ਼ ਦਾ ਸਸਕਾਰ ਕਰ ਦੇਣਗੇ। ਹਿੰਦੂ ਹੋਵੇਗਾ ਤਾਂ ਹਿੰਦੂ ਧਰਮਾਰਥ ਵਾਲੇ ਉਸ ਨੂੰ ਸਾੜ ਦੇਣਗੇ। ਮੁਸਲਮਾਨ ਹੋਵੇਗਾ ਤਾਂ ਮੁਸਲਮਾਨ ਧਰਮਾਰਥ ਵਾਲੇ ਉਹਨੂੰ ਦਬਾ ਦੇਣਗੇ। ਤੁਹਾਨੂੰ ਫਿਕਰ ਕਰਨ ਦੀ ਲੋੜ ਨਹੀਂ। ...ਪਰ ਤੁਹਾਨੂੰ ਜਲਦੀ ਜਾਣਾ ਚਾਹੀਦੈ... ਨਹੀਂ ਤਾਂ ਰਾਤ ਪੈ ਜਾਏਗੀ। ਰੋਣ-ਧੋਣਾ ਤਾਂ ਪਿੱਛੋਂ ਵੀ ਹੁੰਦਾ ਰਹੇਗਾ।

ਖਾਲੀ ਜਹਾਜ਼...ਚਲੇ ਗਏ... ਮੀਂਹ ਤੋਂ ਪਹਿਲਾਂ ਵਕਤ ਲੰਘ ਗਿਆ। ਸਾਰੇ ਚਲੇ ਗਏ ਹੁਣ। ਸਹਾਰਾ ਦੇ ਕੇ ਮੈਨਾ ਨੂੰ ਉਠਾਂਦੀ ਏ ਬਸ਼ੀਰਨ।

-ਮੈਨਾਬਾਈ ! ਰੋਣਾ ਬੰਦ ਕਰ ਹੁਣ। ਇਹ ਦੱਸ ਕਿ ਕਿੰਨੇ ਪੈਸੇ ਨੇ ਤੇਰੇ ਕੋਲ?

ਢਲਦੇ ਹੋਏ ਦਿਨ ਦੇ ਨੇੜੇ...ਹਿਸਾਬ ਲਗਾਂਦੀ ਏ ਮੈਨਾ। ...ਕੱਲ ਦਾ ਇਕ ਰੁਪਿਆ ਹੋਏਗਾ। ਅਤੇ ਥੋੜ੍ਹੇ ਖੁਲ੍ਹੇ ਪੈਸੇ। ..ਰਾਜੂ ! ਨਹੀਂ ਆਇਆ ਰਾਜੂ?

-ਰਾਜੂ ਨੂੰ ਛੱਡ ਅਜੇ। ...ਮੇਰੇ ਕੋਲ ਵੀ ਹਨ ਕੱਲ ਦੇ ਥੋੜ੍ਹੇ ਪੈਸੇ। ...ਇਕ ਰੁਪਿਆ ਉਥੇ ਭੰਗੀ ਨੂੰ ਦੇਣਾ ਹੋਏਗਾ। ਅਤੇ ਕੰਮ ਤੋਂ ਜਾਏਗਾ ਏਨੇ ਨਾਲ...ਪਰ ਛੇਤੀ ਘਰ ਨੂੰ ਆਉਣਾ ਪਏਗਾ। ਤੱਦ ਮਿਲੇਗਾ ਖਾਣਾ।...

ਬੱਸ ਸਟਾਪ...ਚਾਰ ਨੰਬਰ ਦਾ। ਕੂੜੇ ਦਾ ਢੇਰ। ਪਾਗਲ ਬੰਦੇ ਦੀ ਤਲਾਸ਼ ਜਾਰੀ। ਘੁੰਮ ਘੁੰਮ ਕੇ ਲਭ ਰਿਹਾ ਏ ... ਜੋ ਨਹੀਂ ਮਿਲਦਾ। ਡੱਬੀਆਂ ...ਜ਼ੰਗ ...ਗੰਦ। ਲੱਭਦਾ ਜਾ ਰਿਹਾ ਏ ਗੁਆਚੀ ਜ਼ਿੰਦਗੀ ਨੂੰ। ਹਮੇਸ਼ਾ ਲੱਭਦਾ ਰਹੇਗਾ ਐਦਾਂ। ਹਾਰ ਨਹੀਂ ਮੰਨੇਗਾ...।

ਆ ਗਈ ਚਾਰ ਨੰਬਰ। ਸ਼ੁਰੂ ਹੋ ਗਿਆ ਸਫ਼ਰ ...ਕਾਲੇ ਬੱਦਲਾਂ ਦੇ ਨਾਲ ਘੰਟੀਆਂ ਦਾ

ਸ਼ੋਰ ਅਤੇ ਆਦਮੀਆਂ ਦੀਆਂ ਆਵਾਜ਼ਾਂ। ਖਿੜਕੀ ਦੇ ਦੂਸਰੇ ਪਾਸੇ ਘੁੰਮਦੀ ਹੋਈ ਦੁਨੀਆ। ਦੇਖਦੀ ਜਾਂਦੀ ਐ ਮੈਨਾ। ਝਿਲਮਿਲ ਹੰਝੂਆਂ ਵਿਚੋਂ...ਲੰਘਦੇ ਨਜ਼ਰ ਆ ਰਹੇ ਨੇ ਸੁਪਨੇ। ਹੁਣ... ਆਇਆ ਪੋਪਟ। ਹੁਣ ਸ਼ੁਰੂ ਹੋ ਗਈ ਜ਼ਿੰਦਗੀ. .ਇਹ ਝੌਂਪੜੀਆਂ। ... ਇਹ ਗਲੀਆਂ। ...ਇਹ ਰਸਤੇ ! ਇਹ... ਇਹ ਗਰਮੀਆਂ! ਇਹ ਬਰਸਾਤਾਂ ! ਇਹ ਚੋਂਦੇ ਹੋਏ ਛੱਪਰ ! ਇਹ ਆਦਮੀ ! ਇਹ ਭੀੜ ! ਇਹ ਬੱਚੇ ! ਇਹ ਗੱਡੀਆਂ ! ਇਹ ਬੱਦਲ ! ...

ਜਦੋਂ ਕੋਈ ਨਹੀਂ ਸੀ ਅੱਗੇ ਪਿੱਛੇ...ਤਦ ਆਇਆ ਪੋਪਟ। ਉਠਾਣ ਵਾਲਿਆਂ ਨੇ ਫ਼ਾਇਦਾ ਉਠਾਇਆ ...ਸੁੱਟ ਦਿਤਾ ਸੜਕ ਉਤੇ। ਚੁੱਕ ਲਿਆ ਪੋਪਟ ਨੇ।.. ਫ਼ਿਕਰ ਨਾ ਕਰ ਤੂੰ। ਤੈਨੂੰ ਲਿਜਾ ਕੇ ਰੱਖਾਂਗਾ ਉਧਰ... ਬਹੁਤ ਚੰਗੀ ਤਰ੍ਹਾਂ। ਝੂਠ ਨਹੀਂ ਬੋਲਿਆ। ਸੁਪਨੇ ਉਤੇ ...ਦੌੜਦੇ ਚਲੇ ਗਏ ਸੁਪਨੇ. .ਪਿੱਛੇ ਪਿੱਛੇ ਪੋਪਟ। ਹੱਥ ਨਹੀਂ ਆਏ। ਭਟਕਦੇ ਰਹੇ ...ਬਰਸਾਤਾਂ ਵਿਚ। ਇਕ ਪਾਵ...ਇਕ ਚਾਹ...ਦੋ ਹਿੱਸੇ। ਹਰ ਕਦਮ ...ਹਰ ਮੋੜ...ਸਮਝਦਾ ਰਿਹਾ . .ਬਾਰ-ਬਾਰ। ...ਫ਼ਿਕਰ ਨਾ ਕਰ . ਇਹ ਸਭ ਸੱਚ ਹੋਵੇਗਾ। ਮੰਨਦੀ ਗਏ. । ਇਹ ਸਭ ਸੱਚ ਹੋਗੇਗਾ। ਹੌਲੀ-ਹੌਲੀ...ਟੁੱਟਦਾ ਗਿਆ ਭਰੋਸਾ। ਭਰੋਸਾ...ਪੋਪਟ ਦਾ ...ਨਹੀਂ ਟੁੱਟਾ। ਜਦੋਂ ਟੁੱਟਿਆ .. ਆਪ ਚਲਾ ਗਿਆ ਦੁਨੀਆ ਤੋਂ। .. ਆਖ਼ਰੀ ਚਾਸ।... ਬੱਸ ਦੀ ਖਿੜਕੀ. ਮੈਨਾ ਦਾ ਸਿਰ .ਵਹਿੰਦੇ ਹੋਏ ਹੰਝੂ...ਟੱਪ ਟੱਪ। ਫੈਲ ਗਏ ਬੱਦਲ। ਹੋ ਰਹੀ ਏ ਬੂੰਦਾਬਾਂਦੀ। ਘੁੰਮਦੀ ਹੋਈ ਬੱਸ...ਘੁੰਮਦਾ ਹੋਇਆ ਸ਼ਹਿਰ। ਆਵਾਜ਼ ਨਹੀਂ। ਚੁੱਪ ਨੇ ਸਾਰੇ। ਹਨੇਰੇ ਵਿਚ ਦੌੜ ਰਹੀਆ ਨੇ ਚੁੱਪਚਾਪ। ਗੱਡੀਆ .. ਬੇਆਵਾਜ਼। ਪੋਪਟ ...ਚਲਾ ਗਿਆ। ਕਿਵੇ ਚਲਿਆ ਗਿਆ. ਕਿਵੇ ਮਰ ਗਿਆ। ਕਿਵੇਂ...ਹੋ ਗਿਆ ਇਹ ਸਭ ਕੁਝ ..

ਇਮਾਰਤਾਂ ਅਤੇ ਸੜਕਾਂ ਤੋਂ ਬਾਅਦ .ਆਦਮੀਆਂ ਅਤੇ ਆਦਮੀਆ ਦੇ ਬਾਅਦ.. ਹੁਣ ਖੜੀ ਏ ਬੱਸ। ਆਵਾਜ਼ ਦੇ ਰਹੀ ਏ ਬਸ਼ੀਰਨ...ਮੈਨਾਬਾਈ ' . ਮੈਨਾਬਾਈ ' ਉਠੋ !

ਬਹੁਤ ਦੂਰੋਂ ਆ ਰਹੀ ਏ ਆਵਾਜ਼। ਉੱਠ ਕੇ ਖੜੀ ਹੋ ਜਾਂਦੀ ਹੈ ਮੈਨਾ। ਬੱਸ ਤੋਂ ਬਾਹਰ ...ਸਾਮ੍ਹਣੇ ਉਹੀ ਦੁਨੀਆ.. ਬੇਆਵਾਜ਼ ਦੌੜਦੀ ਹੋਈ। ਭੂਰੇ ਪੱਥਰਾਂ ਦੀ ਇਮਾਰਤ .. ਹਸਪਤਾਲ। ਫੁੱਟਪਾਥ ਉੱਤੇ ਪਏ ਨੇ . ਲਾਵਾਰਸ ਮਰੀਜ਼। ਰਾਤ ਦੇ ਹਨੇਰੇ ਵਿਚ ਸੁੱਟੇ ਹੋਏ। ਫੁੱਟਪਾਥ ਉੱਤੇ ਕਰ ਰਹੇ ਨੇ ਮੌਤ ਦਾ ਇੰਤਜ਼ਾਰ।

ਕਿਸੇ ਨੂੰ ਪੁੱਛਦੀ ਹੈ ...ਇਸ਼ਾਰਾ ਕਰਦੀ ਹੈ ਬਸ਼ੀਰਨ। . ਇਧਰ ਇਸ ਪਾਸੇ . .ਇਹ ਬਹੁਤ ਵੱਡੀ ਇਮਾਰਤ। ਇਹ ਬਹੁਤ ਵੱਡਾ ਸਹਿਰ। ਆਦਮੀ ਹੀ ਆਦਮੀ। ਮਰੀਜ਼ ਹੀ ਮਰੀਜ਼। ਬਿਸਤਰਿਆ ਉੱਤੇ। ਜ਼ਮੀਨ ਉਤੇ। ਹਰ ਥਾ। ਜ਼ਖ਼ਮ ਅਤੇ ਪੱਟੀਆ। ਦਰਦ ਅਤੇ ਚੀਕਾਂ। ਫਿਰ ਪੁੱਛਦੀ ਏ ... ਫਿਰ ਇਸ਼ਾਰਾ ...ਇਧਰ...ਇਸ ਪਾਸੇ...। ਫੁੱਲ ਅਤੇ ਪੱਤੀਆ...ਰੁੱਖ ਅਤੇ ਬੂਟੇ। ਸਫ਼ੈਦ ਚੋਗੇ। ਹੱਸਦੇ ਹੋਏ ਮੁੰਡੇ...ਖਿੜਖੜਾਂਦੀਆ ਕੁੜੀਆਂ। ਹੋਰ ਅੱਗੇ।

ਵੱਡੀ ਇਮਾਰਤ ਤੋਂ ਪਰ੍ਹੇ...ਛੋਟੀ ਇਮਾਰਤ। ਇਕ ਮੀਟਿੰਗ ..ਜੋ ਖ਼ਤਮ ਹੋ ਚੁੱਕੀ ਹੈ। ਟਹਿਲ ਰਹੇ ਨੇ ਸੰਤਰੀ। .. ਏ ! ਉਧਰ ਨਹੀਂ ਜਾਣਾ। ..ਉਧਰ ਨਹੀਂ ..।

-ਓ ਭਈਆ ! ਸਾਡਾ ਇਕ ਆਦਮੀ ਗੱਡੀ ਥੱਲੇ ਆ ਗਿਆ।

- ਇਧਰ ਨਹੀਂ। ਉਧਰ ...ਉਸ ਪਾਸੇ...।

ਇਥੇ. .ਇਸ ਤਰਫ਼...ਲਾਇਨ, ਲੱਗੀ ਏ। ਸਭ...ਖੜ੍ਹੇ ਨੇ ਚੁੱਪ। ਕੁਝ.. ਰੋ ਚੁੱਕੇ ਨੇ। ਕੁਝ ਰੋਣ ਵਾਲੇ ਨੇ। ਲਾਲ ਅੱਖਾਂ ਵਿਚ ਰੁਕੇ ਹੋਏ ਹੰਝੂਆਂ ਦੇ ਨਿਸ਼ਾਨ। ਥੱਕ ਗਈ ਏ ਮੈਨਾ। ਬੈਠ ਗਈ ਜਮੀਨ ਉਤੇ। ਭਟਕ ਰਹੀ ਹੈ ਬਸ਼ੀਰਨ...ਇਥੋਂ ਉੱਥੇ. ਹਰ ਜਗ੍ਹਾ। . .ਵੇ ਭਰਾਵਾ ' ...ਵੇ ਭਰਾਵਾ...!

ਆ ਗਈ ਵਾਪਸ। ...ਮੈਨਾਬਾਈ। ...ਮੈਨਾਬਾਈ।... ਇਸ ਪਾਸੇ...।

ਹੁਣ ਪਲਟ ਰਹੀਆਂ ਨੇ ਆਵਾਜ਼ਾਂ। ਹੁਣ ਸੁਣਾਈ ਦੇਣ ਲੱਗਾ ਏ। ਕੀ ਕਹਿ ਰਹੀ ਏ ਬਸ਼ੀਰਨ... ਇਸ ਪਾਸੇ...। ਉੱਠ ਕੇ ਤੁਰ ਪੈਂਦੀ ਏ। ਕਿਥੋਂ? ਇਮਾਰਤ ਦੇ ਪਿੱਛੇ । ਖੜਾ ਹੈ ਆਦਮੀ...ਖ਼ਾਕੀ ਕਪੜੇ। ਦੇਖ ਰਿਹਾ ਏ ਮੈਨਾ ਨੂੰ। ... ਇਧਰ...ਇਸ ਪਾਸੇ...।

ਹੱਥ ਫੜ੍ਹ ਕੇ ਸਮਝਾ ਰਹੀ ਏ ਬਸ਼ੀਰਨ...ਜਾ .. ਤੂੰ ਜਾ ! ਮੈਂ ਇਥੇ ਖੜੀ ਹਾਂ। ਨਹੀਂ ਨਹੀਂ ! ਰੋ ਨਾ। ਜੋ ਹੋਣਾ ਸੀ... ਹੋ ਗਿਆ। ਦੇਖ ਲੈ ਉਹਦਾ ਮੂੰਹ...ਅਤੇ ਆ ਜਾ...!

ਸਿਸਕ ਰਹੀ ਐ ਮੈਨਾ। ਰਾਜੂ ! ... ਕਿਥੇ ਗਿਆ ਰਾਜੂ?...ਤੂੰ ...ਤੂੰ ਮੇਰੇ ਨਾਲ ਚਲ ਬਸੀਰਨ ਬਾਈ ! ...ਹਾਏ ਮੈਂ ਮਰ ਜਾਂ...।

ਹਫ਼ ਗਈ ਏ ਮੈਨਾ। ਚਲ ਰਹੀ ਏ ਬਸ਼ੀਰਨ ਵੀ ਨਾਲ। ਖ਼ਾਕੀ ਕਪੜਾ ...ਅੱਗੇ ਅੱਗੇ। ਇਹ ਲੰਮਾ ਬਰਾਂਡਾ। ਇਹ ਪੱਥਰਾਂ ਦਾ ਦਰਵਾਜ਼ਾ। ਖੋਲ੍ਹਦਾ ਏ। ...ਹੋਰ ਅੰਦਰ...।

ਅਤੇ ਹੁਣ.. ਸਾਮ੍ਹਣੇ. .ਇਕ ਦੁਨੀਆ... ਮੁਰਦਿਆਂ ਦੀ। ਸਫ਼ੈਦ ਪੱਥਰ... ਫ਼ਰਸ਼...ਦੀਵਾਰਾਂ। ਬਹੁਤ ਉਚੇ ਰੋਸ਼ਨਦਾਨਾਂ ਦੀ ਤੇਜ਼ ਰੌਸ਼ਨੀ। ਚਲ ਰਹੀ ਏ ਇਕ ਤੇਜ਼ ਮਸ਼ੀਨ...ਘਰਰ...ਘਰਰ.. ਘਰਰ। ਇਕ ਮੁਰਦਾ ਠੰਡਕ...ਇਕ ਬੂ ਵੱਖ ਵੱਖ ਪਏ ਨੇ ਸਾਰੇ। ਇੱਥੇ...ਉਥੇ ...ਚਾਰੇ ਪਾਸੇ। ਹਿੰਦੂ. ਮੁਸਲਮਾਨ.. ਇਸਾਈ . . ਜਵਾਨ...ਬੁੱਢੇ. .ਔਰਤਾਂ। ਨੰਗੀਆਂ ਲਾਸ਼ਾਂ। ਇਥੇ...ਇਸ ਪਾਸੇ ਦਾੜ੍ਹੀ ਵਾਲਾ। ਕੋਲ.. ਨਾਲ ਲੱਗਾ...ਜਵਾਨ ਛੋਕਰਾ। ਸਾਮ੍ਹਣੇ ਨੰਗੀ ਔਰਤ। ਭਾਰੀਆਂ ਲਟਕੀਆ ਹੋਈਆਂ ਛਾਤੀਆਂ।.. ਪੱਟਾਂ ਦੇ ਵਿਚ ...ਜੰਮਿਆ ਹੋਇਆ ਖ਼ੂਨ। ਕਟਿਆ ਹੋਇਆ ਸਿਰ . ਪੈਰ. . ਹੱਥ। ਫਟੀਆਂ ਹੋਈਆ ਅੱਖਾਂ...ਖੁੱਲ੍ਹੇ ਮੂੰਹ...ਨਿਕਲੇ ਹੋਏ ਦੰਦ। ਹੋਰ ਵੀ ਨੇ ... ਉਤੇ...ਤਖਤਿਆ ਉਤੇ ...ਖ਼ਾਨਿਆ ਵਿਚ। . .ਹੋਰ ਵੀ ਨੇ।

ਖ਼ਾਮੋਸ਼ੀ। ਸਿਰਫ਼ ਆਵਾਜ...ਇਕ ਮਸ਼ੀਨ . ਘਰਰ। ਸਫ਼ੈਦ ਚਮਕਦਾ ਫਰਸ਼...ਜੰਮੇ ਹੋਏ ਖ਼ੂਨ ਦੇ ਨਿਸ਼ਾਨ।

ਖ਼ਾਕੀ ਕਪੜਾ ..ਹੁਣ ਬੋਲ ਰਿਹਾ ਏ। ਇਸ ਪਾਸੇ !... ਅੱਜ ਕੱਲ੍ਹ ਬਹੁਤ ਲਾਸ਼ਾਂ ਆਉਂਦੀਆ ਨੇ। ਇਥੇ ਜਗ੍ਹਾ ਨਹੀਂ ਰੱਖਣ ਲਈ। ...ਉਧਰਲੇ ਪਾਸੇ ਹਸਪਤਾਲ ਦੇ ਮੁਰਦੇ ਹਨ। ਇਧਰਲੇ ਪਾਸੇ ਬਾਹਰ ਦੇ ਮੁਰਦੇ ਹਨ...।

ਇਕ ਇਕ ਸਟ੍ਰੈਚਰ . ਖਿੱਚਦਾ ਜਾਂਦਾ ਏ। ...ਨਹੀਂ ... ਇਹ ਨਹੀਂ ! ਇਹ ਨਹੀਂ ! ... ਇਹ ਨਹੀਂ !

ਸੁੱਤੇ ਨੇ ਲੋਕ.. ਨਹੀਂ ਜਾਗਣਗੇ। ਖਾਮੋਸ਼ ਹੈ ਬਸ਼ੀਰਨ। ਖ਼ਾਮੋਸ਼ ਹੈ ਮੈਨਾ। ਸੁੱਕ ਗਏ ਹੰਝੂ। ਕਿਹੜੀ ਦੁਨੀਆ ... ਕਿਥੇ ਐ? ਥੱਕ ਕੇ ...ਆ ਗਏ ਅਸੀਂ ਕਿੱਥੇ ? ਕਿੱਥੇ ਗਿਆ ਪੋਪਟ? ..ਸਟ੍ਰੈਚਰਾਂ ਨੂੰ ਖਿੱਚਦਾ ਹੈ . . ਬੰਦ ਕਰਦਾ ਹੈ। ਨਹੀਂ ਏ । ਚਾਰੇ ਪਾਸੇ ਦੇਖਦੀ ਜਾਂਦੀ ਏ। ਮੈਨਾ। ਕਿੱਥੇ ਗਿਆ? ਕਿੱਥੇ ਐ ਮੁਰਦਿਆ ਦੀ ਭੀੜ ਵਿਚ?

ਬੋਲਦਾ ਰਹਿੰਦਾ ਏ ਖ਼ਾਕੀ ਕਪੜਾ। . ਬਹੁਤ ਡਰ ! ਪੂਰਾ ਬੰਦੋਬਸਤ ਨਹੀ ਏਧਰ ਰੱਖਣ ਦਾ। ਅਸੀਂ ਇਧਰ ਹੀ ਰੱਖ ਦਿੰਦੇ ਹਾ ...ਰਸਤੇ ਵਿਚ ... ਜ਼ਮੀਨ ਉਤੇ ...ਕਿਤੇ ਵੀ...।

ਹੁਣ...ਦੇਖ ਲਿਆ ਐ ਮੈਨਾ ਨੇ। ਭੀੜ ਦੇ ਇਕ ਕੋਨੇ ਵਿਚ ਉਹੀ ਕਾਲਾ ਹੱਥ...ਫੈਲਿਆ ਹੋਇਆ। ਖੁੱਲ੍ਹੀਆ ਹੋਈਆ ਹਥੇਲੀਆਂ। ਦੌੜ ਕੇ ਵੱਧ ਜਾਂਦੀ ਏ ਅੱਗੇ। ਦੱਬਿਆ ਹੋਇਆ ਏ ਥੱਲੇ .ਪਿੱਛੇ। ਵਿਚੋਂ ਦੀ ਦਿੱਸ ਰਿਹਾ ਏ ਸਰੀਰ...ਇਕ ਅੱਖ. .ਹੱਥ...ਪਸਲੀਆਂ। ਆ ਗਿਆ ਖ਼ਾਕੀ ਵਾਲਾ.. ਆ ਗਈ ਬਸ਼ੀਰਨ।

ਪੁੱਛ ਰਿਹਾ ਏ ਖਾਕੀ ਵਾਲਾ . ਇਹ.. ਥੱਲੇ ਵਾਲਾ ? ਕੋਈ ਜਵਾਬ ਨਹੀਂ। ਚੁੱਪ ਖੜੀ

ਏ। ਪਰ ਹੌਲੀ-ਹੌਲੀ ... ਸ਼ੁਰੂ ਹੋ ਗਿਆ ਰੋਣਾ। ਕਿਥੋਂ ਆ ਗਿਆ ? ਫਿੱਸ ਪਈ ਹੈ। ਖ਼ਾਕੀ ਕਪੜਾ ਖਿੱਚ ਰਿਹਾ ਏ...ਵੱਖ ਕਰ ਰਿਹੈ ਲਾਸ਼ ਨੂੰ। ਹੌਲੀ ਹੌਲੀ...ਸਾਮ੍ਹਣੇ ਆ ਰਿਹਾ ਏ ਪੋਪਟ। ਵਾਲ...ਜੰਮੇ ਖ਼ੂਨ ਵਿਚ ਫਸੇ...ਪੁੜਪੜੀਆਂ ਦੇ ਥੱਲੇ ਤੀਕ। ਏਥੇ ਉੱਥੇ ਝਰੀਟਾਂ...ਜ਼ਖ਼ਮ। ਹੱਥ ਫੈਲੇ ਹੋਏ... ਅੱਖਾਂ ਖੁੱਲ੍ਹੀਆਂ। ਦੇਖ ਰਿਹਾ ਉਸ ਸੁਪਨੇ ਨੂੰ ...ਜੋ ਦੌੜ ਰਿਹਾ ਏ ਅੱਗੇ ਅੱਗੇ।...ਬੈਠ ਗਈ ਹੈ ਮੈਨਾ। ਸਾਰੇ ਨੰਗੇ ਸਰੀਰ ਉਤੇ ...ਫੇਰ ਰਹੀ ਐ ਹੱਥ। ਰੋ ਰਹੀ ਐ। ਨਹੀਂ ਰੁਕਦਾ ਰੋਣਾ। ਮੁਰਦਿਆਂ ਦੀ ਦੁਨੀਆ ਵਿਚ ...ਇਕ ਰੋਣਾ...ਇਕ ਆਵਾਜ਼। ...ਕਿੱਥੇ ਗਿਆ ਰਾਜੂ ! ...ਰਾਜੂ ...ਹੁਣ ਕੋਈ ਨਹੀਂ ਰੋਕਦਾ...ਕੋਈ ਨਹੀਂ ਸਮਝਾਉਂਦਾ ! ...ਪੋਪਟ ! ਫੇਰ ! ਫੇਰ ... ਫੇਰ ਧੋਖਾ ਦਿੱਤਾ ਮੈਨੂੰ...।

ਖ਼ਾਕੀ ਕਪੜਾ। ਫੁਸਫੁਸਾ ਰਹੀ ਐ ਬਸ਼ੀਰਨ... ਕੀ ਕਰੋਗੇ ਇਹਨੂੰ ਤੁਸੀਂ ਲੋਕ ? ...ਉਹ ਧਰਮਾਅਰਥ ਵਾਲੇ ਕਰਨਗੇ ਇਹਦਾ ਕੰਮ ?

ਦੂਰ ਚਲਿਆ ਗਿਆ ਏ ਖ਼ਾਕੀ ਵਾਲਾ।...ਸਿਰ ਹਿਲਾ ਰਿਹਾ ਏ।...ਕਰਦੇ ਤਾਂ ਹੈ ਉਹ ...ਪਰ ਲਾਸ਼ਾਂ ਬਹੁਤ ਨੇ ਪਈਆਂ ਇਥੇ। ਇਹਨਾਂ ਸਾਰਿਆਂ ਦਾ ਕੰਮ ਨਹੀਂ ਕਰਨਗੇ ਉਹ ਲੋਕ। ਐਨਾ ਪੈਸਾ ਕਿੱਥੇ ?

ਚੁੱਪ ਏ ਬਸ਼ੀਰਨ। ਆ ਰਹੀ ਏ ਸਿਸਕੀਆਂ ਦੀ ਆਵਾਜ਼। ਫੇਰ ਪੁੱਛਦੀ ਏ ...ਉਹ ਲੋਕ ਨਹੀਂ ਕਰਨਗੇ। ਇਹਦਾ ਕੰਮ... ਤਾਂ ਫਿਰ ਕੀ ਹੋਏਗਾ ?

– ਕੁਝ ਨਹੀਂ ਹੋਏਗਾ। ਉਹ ਛੋਕਰੇ ਜੋ ਇਥੇ ਪੜ੍ਹਨ ਲਈ ਆਉਂਦੇ ਐ... ਉਹਨਾਂ ਦੇ ਕੰਮ ਆ ਜਾਏਗਾ। ਹੱਡੀ ਦਾ ਮੁੱਲ ਬਹੁਤ ਜ਼ਿਆਦਾ ਐ ਅੱਜ ਕੱਲ੍ਹ। ਪੂਰੇ ਸਰੀਰ ਦੇ ਢਾਂਚੇ ਦਾ ਭਾਅ ਤਿੰਨ ਸੌ ਰੁਪਏ ਚੱਲ ਰਿਹੈ...।

ਮਸ਼ੀਨ ਦੀ ਆਵਾਜ਼...ਹੋਰ ਸਿਸਕੀਆਂ। ਸਭ ਚੁੱਪ ਨੇ। ਬੋਲ ਰਿਹਾ ਏ ਖ਼ਾਕੀ ਵਾਲਾ...ਕਿੰਨਾ ਟੈਮ ਲੱਗੇਗਾ ? ਮੈਨੂੰ ਦੇਰ ਹੋ ਰਹੀ ਏ...।

ਚੁੱਪ ਏ ... ਅਤੇ ਪਰੇਸ਼ਾਨ ਐ ਬਸ਼ੀਰਨ। ..ਮੈਨਾਬਾਈ ! ਸਲਾਮ...ਪ੍ਰਣਾਮ...ਜੋ ਕਰਨਾ ਐ ...ਕਰ ਹੁਣੀ ਸਾਨੂੰ ਵਾਪਸ ਜਾਣ ਵਿਚ ਬਹੁਤ ਸਮਾਂ ਲੱਗ ਜਾਏਗਾ।...

ਮੈਨਾਬਾਈ ! ...ਨੀ ਮੈਨਾਬਾਈ ...ਸੁਣਿਐਂ ?

ਅੱਥਰੂ ਪੂੰਝ ਲੈਂਦੀ ਹੈ...ਹੌਲੀ-ਹੌਲੀ ਉੱਠ ਖੜੀ ਹੁੰਦੀ ਐ ਮੈਨਾ। ਸਲਾਮ ਨਹੀਂ...ਪ੍ਰਣਾਮ ਨਹੀਂ। ਦੇਖਦੀ ਰਹਿੰਦੀ ਏ ਚੁੱਪਚਾਪ।

ਖ਼ਾਕੀ ਵਾਲੇ ਨੂੰ ਸਮਝਾ ਰਹੀ ਏ ਬਸ਼ੀਰਨ।... ਭਰਾਵਾਂ ! ਅਸੀਂ ਬਹੁਤ ਗ਼ਰੀਬ ਲੋਕ ਹਾਂ। ...ਤੂੰ ਇਹਦਾ ਠੀਕ ਕੰਮ ਕਰਵਾ ਦੇਵੀਂ ? ... ਅੱਲ੍ਹਾ ਤੇਰਾ ਭਲਾ ਕਰੇਗਾ। ...ਬਹੁਤ ਮਿਹਰਬਾਨੀ ਹੋਏਗੀ ਤੇਰੀ। ...ਬਹੁਤ ਦੁਆ ਦੇਵਾਂਗੇ ਅਸੀ ਲੋਕ।...ਸੱਚ ਕਹਿੰਦੀ ਆਂ...।

– ਠੀਕ ਏ। ਹੋ ਗਿਆ ਤੁਹਾਡਾ ਕੰਮ ? ਚਲੋ ਹੁਣ ?

– ਅੱਛਾ !

ਘੁੰਮ ਕੇ ਦੇਖਦੀ ਐ ਮੈਨਾ ...ਇਕ ਮੁਰਦੇ ਨੂੰ। ਫੇਰ ਚਲ ਪੈਂਦੇ ਨੇ ਤਿੰਨੇ। ਲੰਘਣ ਲਗਦੇ ਨੇ ਉਸ ਦੁਨੀਆ ਵਿਚੋਂ.. ਜਿੱਥੇ ਚਾਰੇ ਪਾਸੇ ..ਪਏ ਹੋਏ ਨੇ ਮੁਰਦੇ ...ਉਸ ਦੁਨੀਆ ਵਲ . ਜਿੱਥੇ ... ਹੋਰ ਵੀ ਨੇ ਮੁਰਦੇ...।

---

ਡੀਸੈਂਟ ਪ੍ਰਿੰਟਰਜ਼, ਏ-63ਬੀ, ਆਸ਼ਾ ਪਾਰਕ, ਨਵੀਂ ਦਿੱਲੀ-110 018 ਤੋਂ ਟਾਈਪਸੈਟਿੰਗ ਹੋ ਕੇ ਨਿਊ ਪ੍ਰਿੰਟ ਇੰਡੀਆ, ਸਾਹਿਬਾਬਾਦ (ਯੂ.ਪੀ.) ਤੋਂ ਛਪੀ।